# EDUCATION DEPARTMENT PUNJAB.

## PUNJABI MIDDLE COURSE, II.

## ਮਿਡਲ ਕੋਰਸ ਦੂਜਾ ਹਿੱਸਾ







RAI SAHIB M. GULAB SINGH & SONS.
Mufid-i-Am Press
LAHORE.

4th Edition 1915 Price 0-5-2.

# ਸੂਚੀ ਪੱਤ੍ਰ

ਪ੍ਰਕਰਣ

———

# ਮਿਡਲ ਕੋਰਸ

( ਦੂਜਾ ਹਿੱਸਾ )

## ਆਪਣੇ ਬਚਨਾਂ ਦਾ ਪੱਕਾ

## ਗੱਦੀ ਮੁੰਡਾ ।

ਕਈ ਸਾਲ ਹੋਏ ਕਿ ਬਸੰਤਦੀ ਰੁੱਤੇ ਸਵੇਰਦੇ ਵੇਲੇ ਜਦੋਂ ਬਹੁਤ ਉਜਾਲਾ ਸਾ ਇੱਕ ਗਰੀਬ ਮੁੰਡਾ ਜਰਮਨੀ ਦੇਸ ਦੇ ਕਿਸੇ ਪਿੰਡ ਦੇ ਕੋਲ ਵਾਰ ਦੇ ਖਿਰਛ ਦੇ ਹੇਠ ਬੈਠਾ ਆਪਣੀਆਂ ਭੇਡਾਂ ਦੀ ਰਾਖੀ ਪਿਆ ਕਰਦਾ ਸਾ। ਅਚਾਨਚੱਕ ਉਸਨੇ ਆਪਣੇ ਸਾਮ੍ਹਣੇ ਇੱਕ ਸੋਹਣਾ ਜੇਹਾ ਬਾਲਕ ਚੰਗੀ ਪੁਸ਼ਾਕ ਵਾਲਾ ਡਿੱਠਾ। ਓਹ ਰਾਜੇ ਦਾ ਕੌਰ ਸਾ। ਜਿਸਦੀ ਅਵਸਥਾ ਕੋਈ ਦਸਾਂ ਬਰਸਾਂਦੀ ਸੀ। ਗੱਦੀ ਮੁੰਡੇ ਨੈ ਜਾਤਾ ਕਿ ਇਹ ਜੰਗਲ ਦੇ ਅਫ਼ਸਰ ਦਾ ਪੁੱਤ੍ਰ ਹੈ ਜੋ ਕਦੇ ਕਦੇ ਲਾਗੇ ਦੇ ਸ਼ਿਕਾਰ ਮਹਿਲ ਵਿੱਚ ਆਉਂਦਾ ਹੁੰਦਾ ਸਾ॥

ਮੁੰਡਾ ਬੋਲਿਆ "ਮੱਥਾ ਟੇਕਦਾ ਹਾਂ ਮਹਾਰਾਜ! ਮੈਂ ਆਪਦੀ ਕੁਝ ਸੇਵਾਕਰ ਸਕਦਾ ਹਾਂ ?"

ਕੌਰ ਨ ਉੱਤਰ ਦਿੱਤਾ "ਮੈਨੂੰ ਇਹ ਦੱਸ ਕਿ ਇਸ ਬਨ ਵਿੱਚ ਪੰਛੀਆਂ ਦੇ ਆਲ੍ਹਣੇ ਹਨ?"

ਜੰਗਲ ਦੇ ਛੋਟੇ ਅਫ਼ਸਰ ਦੇ ਮੂੰਹੋਂ ਤਾਂ ਇਹ ਅਣੋਖਾ ਪ੍ਰਸ਼ਨ ਹੈ, ਗੱਦੀ ਮੁੰਡਾ ਬੋਲਿਆ "ਸੱਚ ਮੁਚ ਐਥੇ ਆਲ੍ਹਣੇ ਹਨ। ਹਰਪੰਛੀਦਾਆਲ੍ਹਣਾ ਹੁੰਦਾਹੈ"॥

ਕੌਰ ਬੋਲਿਆ "ਤਦ ਮੈਨੂੰ ਨਿਸਚਾ ਹੈ ਜੋ ਤੈਨੂੰ ਕਿਸੇ ਨ ਕਿਸੇ ਆਲ੍ਹਣੇ ਦਾ ਪਤਾ ਹੈ"॥

"ਹਾਂ ਪਤਾ ਹੈ, ਬੜਾ ਸੋਹਣਾ ਆਲ੍ਹਣਾ ਹੈ, ਮੈਂ ਅਜੇਹਾ ਹੋਰ ਕਿਤੇ ਨਹੀਂ ਦੇਖਿਆ, ਕੇਸਰੀ ਰੰਗ ਦੇ ਕੱਖਾਂ ਦਾ ਬੜੀ ਚੰਗੀ ਤਰ੍ਹਾਂ ਬੁਣਿਆ ਹੋਇਆ ਹ ਅਤੇ ਡਾਢੀ ਮੁਲ਼ਾਇਮ ਕਾਹੀ ਨਾਲ ਮੜ੍ਹਿਆ ਹੋਇਆ ੈ ਅਤੇ ਪੰਜ ਨਿੱਕੇ ਨਿੱਕੇ ਆਂਡੇ ਅੰਦਰ ਹਨ, ਜਿਨ੍ਹਾਂ ਦਾ ਰੰਗ ਅਜੇਹਾ ਨੀਲਾਕੂ ਹੈ ਜਿਹਾ ਆਕਾਸ ਬਾਣ ਦੇ ਪੱਤ੍ਰਾਂ ਵਿੱਚਂ ਦਿੱਸਦਾ ਹੈ"॥

ਕੌਰ ਨੈ ਆਖਿਆ "ਕੇਹਾ ਮਨੋਹਰ ਹੈ ! ਆਕੇ ਮੈਨੂੰ ਓਹ ਆਲ੍ਹਣਾ ਵਿਖਾ, ਓਹਨੂੰ ਦੇਖਣ ਦਾ ਮੈਨੂੰ ਬੜਾ ਚਾਉ ਹੈ", ਗੱਦੀ ਮੁੰਡੇ ਨੈ ਸਿਆਣਿਆਂ ਦੀ ਤਰ੍ਹਾਂ ਸਿਰ ਮਾਰਿਆ ਅਤੇ ਆਖਿਆ "ਇਹ ਤਾਂ ਮੈਨੂੰ ਯਕੀਨ ਹੈ ਪਰ ਮੈਂ ਤੁਹਾਨੂੰ ਵਿਖਾਉਣਾ ਨਹੀਂ" ॥

ਤਦ ਕੌਰ ਦੇ ਉਸਤਾਦ ਨੇ ਜੋ ਉਸ ਵੇਲੇ ਉੱਥੇ ਆ ਪੁੱਜਾ ਸਾ ਗੱਦੀ ਨੂੰ ਝਾੜ ਪਾਕੇ ਆਖਿਆ "ਬੀਬਾ! ਅਜੇਹਾ ਰੁੱਖਾ ਨ ਹੋ, ਇਸ ਛੋਟੇ ਮਹਾਰਾਜ ਨੇ ਆਪਣੀ ਸਾਰੀ ਉਮਰ ਵਿੱਚ ਕਦੇ ਕਿਸੇ ਪੰਛੀ ਦਾ ਆਲ੍ਹਣਾ ਨਹੀਂ ਵੇਖਿਆ, ਬਹੁਤ ਚਿਰ ਤੋਂ ਵੇਖਣ ਦੀ ਚਾਹ ਰੱਖਦਾ ਹੈ, ਇਸਨੂੰ ਆਲ੍ਹਣੇ ਕੋਲ ਲੈ ਜਾ ਅਤੇ ਉਸਦਾ ਮਨ ਪਰਸੰਨ ਕਰ। ਉਹ ਉਸਨੂੰ ਹੱਥ ਨਹੀਂ ਲਾਵੇਗਾ ਨਿਰਾ ਅੱਖਾਂ ਨਾਲ ਦੇਖੇਗਾ"॥

ਮੁੰਡਾ ਖੜਾ ਹੋਗਿਆ ਅਤੇ ਆਦਰ ਭਾਓ ਨਾਲ ਪਰ ਕਰਾਰਾ ਹੋਕੇ ਆਖਿਓਸੁ "ਮੈਨੂੰ ਬੜਾ ਅਰਮਾਨ ਹੈ, ਪਰ ਮੈਂ ਇਸਨੂੰ ਆਲ੍ਹਣਾ ਨਹੀਂ ਦਿਖਾਉਣਾ ਚਾਹੁੰਦਾ"। ਉਸਤਾਦ ਬੋਲਿਆ "ਇਹ ਤੇਰੀ ਜੋਰਾਵਰੀ ਹੈ, ਤੈਨੂੰ ਚਾਹੀਦਾ ਹੈ ਕਿ ਦੂਜਿਆਂ ਨੂੰ ਖੁਸ਼ ਕਰਣ ਵਿੱਚ ਆਪ ਬੀ ਖੁਸ਼ ਹੋਵੇਂ, ਫੇਰ ਆਪਣੇ ਕੌਰ ਸਾਹਿਬ ਨੂੰ"?

ਮੁੰਡੇ ਨੇ ਆਪਣੀ ਟੋਪੀ ਲਾਹਕੇ ਉੱਚੀ ਪੁੱਛਿਆ, "ਹੈਂ! ਇਹ ਛੋਟੇ ਮਹਾਰਾਜ ਕੌਰਸਾਹਿਬ ਹਨ? ਧੰਨ ਭਾਗ ਹਨ ਜੋ ਕੌਰ ਸਾਹਿਬ ਦੇ ਦਰਸ਼ਨ ਹੋਏ, ਪਰ ਮੈਂ ਆਲ੍ਹਣਾ ਨਹੀਂ ਵਿਖਾਲ ਸੱਕਦਾ ਭਾਵੇਂ ਮਹਾਰਾਜ ਸਾਹਿਬ ਆਪ ਚੱਲਕੇ ਆਉਣ"। ਉਸਤਾਦ ਨੇ ਪੁੱਛਿਆ

"ਇਹ ਕਿਉਂ ? ਜੇ ਸੱਚ ਮੁੱਚ ਕੋਈ ਠੀਕ ਉਜਰ ਹੈ ਤਾਂ ਦੱਸ ਦੇਣਾ ਹੱਛਾ ਹੈ" ॥

ਗੱਦੀ ਮੁੰਡੇ ਨੇ ਕਿਹਾ "ਸੱਚ ਮੁੱਚ ਠੀਕ ਉਜਰ ਹੈ, ਮੇਰੇ ਮਿੱਤ੍ਰ ਮਿਕਾਈਲ ਨੇ ਜੋ ਪਰਬਤ ਉੱਪਰ ਬੱਕਰੀਆਂ ਚਾਰਦਾ ਹੈ ਮੈਨੂੰ ਆਲ੍ਹਣਾ ਵਿਖਾਲਿਆ ਸਾ ਅਤੇ ਮੇਰੇ ਕੋਲੋਂ ਬਦਨ ਲਿਆ ਸਾ ਭਾਈ ਕਿਸੇ ਨੂੰ ਨਾ ਦੱਸੀਂ"। ਉਸਤਾਦ ਬੋਲਿਆ "ਇਹ ਵੱਖਰੀ ਗੱਲ ਹੈ", ਪਰ ਮੁੰਡੇ ਦਾ ਸਿਦਕ ਹੋਰ ਪਰਤਾਉਣ ਲਈ ਉਸਨੇ ਇੱਕ ਬਟੂਆ ਕੱਢਿਆ ਅਤੇ ਆਖਿਆ "ਇਹ ਸੋਨੇ ਦੀਆਂ ਮੋਹਰਾਂ ਵੇਖਨਾ ਹੈਂ, ਜੇ ਆਲ੍ਹਣਾ ਵਿਖਾਏਂ ਤਾਂ ਇਹ ਤੇਰਾ ਮਾਲ ਹੈ ਅਤੇ ਇਸ ਗੱਲ ਦੀ ਬਾਬਤ ਮਿਕਾਈਲ ਨੂੰ ਕੁਝ ਕਹਣ ਦੀ ਤੈਨੂੰ ਲੋੜ ਨਹੀਂ" ॥

ਮੁੰਡਾ ਬੋਲਿਆ "ਏਹ ਬੇਈਮਾਨੀ ਹੈ ਅਤੇ ਇਹ ਮੈਂ ਕਦੇ ਨਹੀਂ ਕਰਣੀ ਭਾਵੇਂ ਮਿਕਾਈਲ ਨੂੰ ਖਬਰ ਹੋਵੇ ਭਾਵੇਂ ਨਾ ਹੋਵੇ"। ਉਸਤਾਦ ਬੋਲਿਆ "ਖ਼ਬਰੇ ਤੈਨੂੰ ਪਤਾ ਨਹੀਂ ਕਿ ਇਹ ਸੋਨਾ ਕਿੰਨੇ ਦਾ ਮਾਲ ਹੈ ਅਤੇ ਇਸ ਨਾਲ ਕਿੰਨੀਆਂ ਚੀਜਾਂ ਤੂੰ ਮੁੱਲ ਲੈ ਸੱਕਦਾ ਹੈਂ" ॥

ਮੁੰਡੇ ਨੇ ਉੱਤਰ ਦਿੱਤਾ ਹਾਂ ਮੈਂ ਜਾਣਦਾ ਹਾਂ ਅਤੇ ਸੱਚ ਮੁੱਚ ਮੇਰਾ ਗਰੀਬ ਪਿਓ ਬੜਾ ਪਰਸਿੰਨ ਹੋਵੇ ਜੇ ਮੈਂ ਐਨਾ ਧਨ ਘਰ ਲੈ ਜਾਵਾਂ । ਐਨਾਂ ਕਹਿ ਉਹ ਥੋੜਾ ਚਿਰ ਸੋਚਾਂ ਵਿਚ ਪੈਗਿਆ ,ਪਰ ਪਿੱਛੋਂ ਕਾਹਲੀ ਨਾਲ ਕੂਕਿਆ, ਨਹੀਂ ! ਨਹੀਂ ! ਮੇਰੇ ਕੋਲੋਂ ਚਲੇ ਜਾਵੋ, ਮੈਨੂੰ ਬੇਮੁਖ ਨਾ ਕਰੋ, ਮੈਂ ਮਿਕਾਈਲ ਨੂੰ ਬਚਨ ਦਿੱਤਾ ਹੋਇਆ ਹੈ ਕਿਸੇ ਨੂੰ ਆਲ੍ਹਨਾ ਨਹੀਂ ਦਿਖਾਵਾਂਗਾ ਅਤੇ ਬਚਨ ਮੈਂ ਪੂਰਾ ਕਰਾਂਗਾ ॥

ਉਸਤਾਦ ਬੋਲਿਆ, ਹੱਛਾ ਨਾ ਸਹੀ, ਬਸ ਤੂੰ ਬੜਾ ਚੰਗਾ ਸਿਦਕੀ ਮੁੰਡਾ ਹੈਂ । ਤੂੰ ਆਪਨਾ ਬਚਨ ਚੰਗੀ ਤਰ੍ਹਾਂ ਪਾਲਿਆ ਹੈ। ਹੁਣ ਜਾਹ ਅਤੇ ਆਪਣੇ ਮਿੱਤ੍ਰ ਨੂੰ ਕਹੁ ਜੋ ਉਹ ਤੈਨੂੰ ਆਲ੍ਹਨਾ ਵਿਖਾਲਣ ਦੇਵੇ, ਜੇ ਤੇਰੀ ਮਰਜੀ ਹੋਵੇ ਤਾਂ ਤੂੰ ਇਨਾਮ ਵਿੱਚੋਂ ਉਹਨੂੰ ਬੀ ਹਿੱਸਾ ਦੇ ਸਕਦਾ ਹੈਂ ॥

ਮੁੰਡੇ ਨੇ ਕਿਹਾ ਹਾਂ ਇਹ ਮੈਂ ਕਰਾਂਗਾ, ਅੱਜ ਲੌਢੇ ਵੇਲੇ ਉੱਤਰ ਲਿਆਵਾਂਗਾ । ਇਸ ਤੇ ਉਪਰੰਤ ਉਸਤਾਦ ਅਤੇ ਕੌਰ ਸ਼ਿਕਾਰ ਮਹਿਲ ਨੂੰ ਜਿੱਥੇ ਓਹ ਟਿਕੇ ਹੋਏ ਸਨ ਮੁੜ ਗਏ। ਉਸ ਮੁੰਡੇ ਦੀ ਬਾਬਤ ਉਨ੍ਹਾਂ ਹੋਰ ਹਾਲ ਮਲੂਮ ਕੀਤਾ ਤਾਂ ਉਨ੍ਹਾਂ ਨੂੰ ਪਤਾ ਲੱਗਾ

ਕਿ ਉਹਦਾ ਨਾਉਂ ਜਾਰਜ ਹੈ ਅਤੇ ਉਹ ਇੱਕ ਗਰੀਬ ਸੱਚੇ ਅਤੇ ਭਲੇਮਾਨਸ ਰੰਬੇ ਬਨਾਉਣ ਵਾਲੇ ਦਾ ਪੁੱਤ੍ਰ ਹੈ॥

ਲੌਢੇ ਵੇਲੇ ਕੌਰ ਫੇਰ ਬਨ ਨੂੰ ਗਿਆ, ਰੱਦੀ ਮੁੰਡਾ ਉਹਨੂੰ ਮਿਲਣ ਲਈ ਖੁਸ਼ੀ ਨਾਲ ਉੱਛਲ ਕੇ ਆਇਆ । ਉਸਨੇ ਆਖਿਆ ਮਿਕਾਈਲ ਮੰਨ ਗਿਆ ਹੈ,ਹੁਣ ਮੈਂ ਤੁਹਾਨੂੰ ਆਲ੍ਹਣਾ ਵਿਖਾਲ ਸੱਕਦਾ ਹਾਂ ਜੇ ਮੇਰੇ ਨਾਲ ਆਓ ॥

ਉਹ ਅੱਗੇ ਅੱਗੇ ਨੱਠਕੇ ਜੰਗਲ ਵੱਲ ਗਿਆ, ਪਿੱਛੇ ਪਿੱਛੇ ਕੌਰ ਅਤੇ ਉਸਤਾਦ ਗਏ। ਉਸਨੇ ਕੌਰ ਨੂੰ ਕਿਹਾ ਤੁਸੀ ਓਹ ਨਿੱਕਾ ਜੇਹਾ ਕੇਸਰੀ ਰੰਗ ਦਾ ਪੰਛੀ ਉਸ ਰੁੱਖ ਉਤੇ ਗਾਉਂਦਾ ਵੇਖਦੇ ਹੋ ਆਲ੍ਹਣਾ ਓਸੇ ਦਾ ਜੇ, ਸੋ ਸਾਨੂੰ ਹੌਲੀ ਹੌਲੀ ਜਾਣਾ ਚਾਹੀਦਾ ਹੈ ॥

ਓਹ ਝਬਦੇ ਹੀ ਇੱਕ ਕੰਡਿਆਂ ਵਾਲੀ ਝਾੜੀ ਕੋਲ ਪੁੱਜੇ ਜੋ ਸੁਗੰਧ ਭਰੀ ਕਲੀਆਂ ਨਾਲ ਢੱਕੀ ਹੋਈ ਸੀ ਅਤੇ ਜਾਰਜ ਨੇ ਝਾੜੀ ਵੱਲ ਸੈਨਤ ਕਰਕੇ ਕੌਰ ਦੇ ਕੰਨ ਵਿਚ ਆਖਿਆ ਕੌਰ ਸਾਹਿਬ ਦੇਖੋ, ਓਥੇ ਚਿੜੀ ਆਂਡਿਆਂ ਉੱਤੇ ਬੈਠੀ ਹੈ, ਪਰ ਜਿਉਂ ਉਸਨੇ ਇਹ

ਗੱਲ ਆੱਖੀ ਤਿਵੇਂ ਹੀ ਓਹ ਉੱਡ ਗਈ। ਸੋਹਣੇ ਆਲ੍ਹਣੇ ਅਤੇ ਮਨੋਹਰ ਨਿੱਕੇ ਨਿੱਕੇ ਆਂਡਿਆਂ ਨੂੰ ਵੇਖਕੇ ਕੌਰ ਬੜਾ ਰਾਜੀ ਹੋਇਆ। ਉਸਤਾਦ ਨੇ ਮੁੰਡੇ ਨੂੰ ਇਕਰਾਰ ਮੁਜਿਬ ਇਨਾਮ ਦਿੱਤਾ ਜਿਸ ਵਿੱਚੋਂ ਪਹਿਲੇ ਉਸਨੇ ਮਿਕਾਈਲ ਨੂੰ ਹਿੱਸਾ ਦਿੱਤਾ ਅਤੇ ਫੇਰ ਆਪਣਾ ਹਿੱਸਾ ਘਰ ਬਾਪੂ ਕੋਲ ਲੈ ਗਿਆ ॥

ਇਕ ਦਿਨ ਸਵੇਰ ਦੇ ਵੇਲੇ ਮਹਾਰਾਜਾ ਸ਼ਿਕਾਰ ਮਹਿਲ ਨੂੰ ਆਇਆ, ਅਰਦਲ ਵਿੱਚ ਇੱਕੋ ਹੀ ਨੌਕਰ ਸਾ। ਉਸਨੇ ਆਪਣੇ ਪੁੱਤ੍ਰ ਨੂੰ ਵੇਖਣਾ ਚਾਹਿਆ ਭਈ ਮਲੂਮ ਕਰਾਂ ਕਿ ਓਹ ਆਪਣੀ ਪੜ੍ਹਾਈ ਵਿੱਚ ਕਿੰਨਾਂ ਪਿਆ ਵੱਧਦਾ ਹੈ । ਪ੍ਰਸ਼ਾਦ ਛਕਣ ਵੇਲੇ ਕੌਰ ਨੇ ਆਪਣੇ ਪਿਤਾ ਨੂੰ ਸੋਹਣੇ ਪੰਛੀ ਦੇ ਆਲ੍ਹਣੇ ਅਤੇ ਸਿਦਕੀ ਗੱਦੀ ਮੁੰਡੇ ਦੀ ਵਾਰਤਾ ਸੁਨਾਈ। ਮਹਾਰਾਜਾ ਨੇ ਧਿਆਨ ਦੇਕੇ ਸਾਰਾ ਬਿਰਤਾਂਤ ਸੁਣਿਆ ਅਤੇ ਭੋਜਨ ਪਾਕੇ ਓਹ ਉਸਤਾਦ ਨੂੰ ਓਹਲੇ ਲੈ ਗਿਆ ਅਤੇ ਕੁਝ ਚਿਰ ਤੱਕ ਓਹਦੇ ਨਾਲ ਗੱਲਾਂ ਕਰਦਾ ਰਿਹਾ ॥

ਤਦ ਉਸਨੇ ਗੱਦੀ ਮੁੰਡੇ ਨੂੰ ਸੱਦ ਘੱਲਿਆ ਓਹ ਓਸੇ ਵੇਲੇ ਆਇਆ ਅਤੇ ਉਸ ਕੁਲੀਨ ਪੁਰਖ ਨੂੰ

ਵੇਖਕੇ ਜਿਸਦੀ ਛਾਤੀ ਉੱਪਰ ਤਾਰਾ ਲੱਗਾ ਹੋਇਆ ਸਾ ਬੜਾ ਹਰਾਨ ਹੋਇਆ ॥

ਮਹਾਰਾਜਾ ਦਯਾਲੂ ਹੋਕੇ ਆਖਣ ਲੱਗਾ ਕੱਾਕਾ ਆ ਜਾ ਮੈਂ ਸੁਣਿਆ ਹੈ ਤੈਨੂੰ ਪੜ੍ਹਨ ਦਾ ਸ਼ੌਕ ਹੈ, ਕਿਉਂ ਤੇਰੀ ਸਕੂਲ ਜਾਣ ਦੀ ਦਲੀਲ ਹੈ ? ਜਾਰਜ ਨੇ ਉੱਤਰ ਦਿੱਤਾ ਸੱਚ ਮੁੱਚ ਦਲੀਲ ਤਾਂ ਹੈ ਪਰ ਮੇਰਾ ਪਿਉ ਐਂਨਾਂ ਗਰੀਬ ਹੈ ਕਿ ਮੈਨੂੰ ਸਕੂਲ ਬਹਾਲਣ ਦੀ ਸਮਰਥ ਨਹੀਂ ਸੁ ॥

ਮਹਾਰਾਜਾ ਨੇ ਉੱਤਰ ਦਿੱਤਾ ਇਸ ਗੱਲ ਦੀ ਕੁਝ ਚਿੰਤਾ ਨਾ ਕਰ ਮੈਨੂੰ ਨਿਸਚਾ ਹੈ ਕਿ ਅਸੀਂ ਤੈਨੂੰ ਪੰਡਿਤ ਬਣਾ ਸੱਕਦੇ ਹਾਂ, ਆਪਣੇ ਪਿਊ ਨੂੰ ਮੇਰੇ ਕੋਲ ਲੈ ਆ । ਛੇਤੀ ਹੀ ਇਕੱਠੇ ਪਿਉ ਪੁੱਤ੍ਰ ਨੇ ਮਹਾਰਾਜਾ ਦੇ ਚਰਣਾਂ ਵਿੱਚ ਆ ਪਰਣਾਮ ਕੀਤਾ ਪਰ ਉਨ੍ਹਾਂ ਦੀ ਬਾਣੀ ਵਿੱਚ ਇਹ ਸਮਰੱਥ ਨ ਸੀ ਜੋ ਓਹਦਾ ਧੰਨਜਵਾਦ ਕਰ ਸੱਕਦੇ ॥

ਜਾਰਜ ਨੇ ਪੜ੍ਹਾਈ ਵਿੱਚ ਡਾਢੀ ਮਿਹਨਤ ਕੀਤੀ ਅਤੇ ਕੁਝ ਬਰਸਾਂ ਮਗਰੋਂ ਮਹਾਰਾਜਾ ਨੇ ਉਸਨੂੰ ਨੌਕਰ ਰੱਖ ਲਿਆ। ਆਪਣਾ ਕੰਮ ਚਤੁਰਾਈ ਨਾਲ ਕਰਕੇ ਓਹ ਵਧਿਆ ਫੁਲਿਆ ਅਤੇ ਓੜਕ ਨੂੰ ਓਸੇ

ਜ਼ਮੀਨ ਨੂੰ ਖਰੀਦਣ ਜੋਗਾ ਹੋਗਿਆ ਕਿ ਜਿਸ ਵਿੱਚ ਓਹ ਕਦੇ ਗੱਦੀ ਮੁੰਡਾ ਹੁੰਦਾ ਸਾ ॥

## ਜਹਾਜ ਦੀ ਕੋਠੜੀ ਦਾ ਨੌਕਰ ਮੁੰਡਾ ਅਤੇ ਸਮੁੰਦਰੀ ਸਰਦਾਰ।

ਦੋ ਸੌ ਵਰ੍ਹਿਆਂ ਥੋਂ ਵਧੀਕ ਹੋਏ ਹਨ ਕਿ ਵਿਲਾ-ਇਤ ਦੇ ਪਾਤਸ਼ਾਹ ਚਾਰਲਸ ਦੂਜੇ ਦੇ ਰਾਜ ਵਿੱਚ ਪੱਤ ਝਾੜ ਦੀ ਰੁੱਤੇ ਤ੍ਰਿਕਾਲਾਂ ਦਾ ਵੇਲਾ ਸਾ, ਥੋੜਾ ਥੜਾ ਹਨੇਰਾ ਹੋਗਿਆ ਸਾ॥

ਉੱਤਰੀ ਸਮੁੰਦਰ ਦਾ ਤੁਫਾਨ ਆਉਣ ਦਾ ਅਮਲ ਹੋਣ ਕਰਕੇ ਸਾਰੇ ਹਾਹਾਕਾਰ ਮੱਚ ਗਿਆ ਅਤੇ ਜਾਣੀਦਾ ਅੰਬਰ ਪਾਟਦਾ ਸਾ, ਬੱਦਲ ਉੱਡਦੇ ਫਿਰਦੇ ਸਨ ਅਤੇ ਸਮੁੰਦਰ ਠਾਠਾਂ ਪਇਆ ਮਾਰਦਾ ਸਾ ਇਸ ਹਾਲ ਵਿੱਚ ਸੂਰਮੇਂ ਥੋਂ ਸੂਰਮੇਂ ਮਲਾਹ ਨੂੰ ਬੀ ਇਹੋ ਉਪਦੇਸ਼ ਮਿਲਦਾ ਸਾ ਕਿ ਇਹ ਅਜਿਹਾ ਦਿਨ ਹੈ ਕਿ ਬੰਦਰ ਦੇ ਅੰਦਰ ਵੜੇ ਰਹਿਣ ਵਿਖੇ ਹੀ ਸੁਖ ਹੈ ਕਿਉਂ ਜੋ ਕੇਹੜਾ ਜਹਾਜ਼ ਓਹੋ ਜੇਹੇ ਸਮੁੰਦਰ ਵਿਚ ਬਚ ਸੱਕਦਾ ਸਾ ?

ਫੇਰ ਬੀ ਅੰਗਰੇਜ਼ਾਂ ਦਾ ਬੇੜਾ ਬੰਦਰ ਵਿੱਚ ਰਹਿਣ ਦੀ ਥਾਂ ਪੌਣ ਅਤੇ ਲਹਿਰਾਂ ਦਾ ਟਾਕਰਾ ਕਰਦਾ ਕਰਦਾ ਅੱਗੇ ਚਲਿਆ ਜਾਂਦਾ ਸਾ। ਝੰਡੇ ਵਾਲੇ ਜਹਾਜ ਦੇ ਅਫਸਰਾਂ ਦੀ ਰਹਿਣ ਵਾਲੀ ਥਾਂ ਉੱਤ ਸਮੁੰਦਰੀ ਸਰ-ਦਾਰ ਸਰ ਜਾਨ ਨਾਰਥਰ ਖਲੋਤਾ ਸਾ ਜੋ ਵਿਲਾਇਤ ਦੇ ਮਲਾਹਾਂ ਵਿੱਚ ਸਭ ਥੋਂ ਮੋਹਰੇ ਸਾ ਅਤੇ ਜੋ ਪੈਂਤੀ ਵਰ੍ਹੇ ਪਹਿਲੇ ਜਹਾਜਦੀਕੋਠੜੀਦਾ ਨੌਕਰਮੁੰਡਾ ਰਹਿਚੁੱਕਾਸਾ॥

ਉਸਦੀ ਸੂਰਬੀਰਤਾ ਅਤੇ ਦਲੇਰੀ ਕਰਕੇ ਉਸਦੀ ਅੱਲ ਬਹੁਤ ਜੈਕ ਪੈਗਈ ਸੀ, ਅਤੇ ਉੱਸੇ ਹਨੇਰੇ ਪੱਤਝਾੜ ਦੇ ਦਿਨ ਉਸਦਾ ਪਰਤਾਵਾ ਮਿਲਣਾ ਹੈ ਕਿ ਸੱਚ ਮੁੱਚ ਓਹ ਇਸ ਅੱਲ ਦੇ ਜੋਗ ਸਾ ਜਾਂ ਨਹੀਂ। ਪੰਰ ਕਈ ਵਾਰ ਓਹਦਾ ਪਰਤਾਵਾ ਲੈ ਚੁਕੇ ਸਨ ਅਤੇ ਉਹਦਾ ਕਰੜਾ ਦਿਲ ਤੂਫਾਨ, ਸਮੁੰਦਰ ਅਤੇ ਵੈਰੀ ਦੀ ਅੱਗ ਨਾਲ ਬੀ ਨਹੀਂ ਕੰਬਦਾ ਸਾ॥

ਅਚਾਨਚੱਕ ਉਸਦਾ ਗੰਭੀਰ ਚਿਹਰਾ ਪ੍ਰਕਾਸ਼-ਮਾਨ ਹੋਗਿਆ ਅਤੇ ਉਸਦੀਆਂ ਤਿੱਖੀਆਂ ਭੂਰੀਆਂ ਅੱਖਾਂ ਖੁਸ਼ੀ ਨਾਲ ਚਮਕ ਉੱਠੀਆਂ। ਉਸਨੇ ਦਰ ਪੂਰਬ ਵੱਲ ਅਕਾਸ਼ ਦੇ ਲਾਗੇ ਉੱਚੇ ਥਮਾਂ ਦੀ ਕਤਾਰ ਡਿੱਠੀ ਅਤੇ ਨਾਲ ਝੰਡਾ ਵੇਖਿਆ ਜਿਸਦਾ ਓਹਨੂੰ ਪੂਰਾ

ਪਤਾ ਸਾ ਕਿ ਓਹ ਸਾਡੇ ਵੱਲ ਹੀ ਤਰਦੇ ਚਲੇ ਆਉਂਦੇ ਹਨ। ਸਰਦਾਰ ਉਨ੍ਹਾਂ ਨੂੰ ਤੁੱਛ ਸਮਝਕੇ ਮੁਸਕਰਾਇਆ ਜਿਸਥੋਂ ਓਹਦੇ ਚਿਹਰੇ ਦੀ ਸੂਰਤ ਕੋਈ ਦਮ ਬਦਲ ਗਈ, ਕੋਈ ਦਮ ਹੀ, ਮੁਸਕਰਾਉਨ ਦਾ ਵੇਲਾ ਨ ਸਾ, ਕਠਿਨ ਕੰਮ ਕਰਣਾ ਬਾਕੀ ਸਾ, ਝੂਲਦੇ ਝੰਡੇ ਥੋਂ ਮਲੂਮ ਹੁੰਦਾ ਸਾ ਕਿ ਡੱਚ ਲੋਕ ਪਏ ਆਉਂਦੇ ਹਨ। ਅਤੇ ਜਾਂ ਤਾਂ ਉਸ ਦਿਨ ਅੰਗ੍ਰੇਜ਼ਾਂ ਦੇ ਦੇਸ ਦੇ ਵੈਰੀਆਂ ਨੂੰ ਸਮੁੰਦਰ ਥੋਂ ਪਰੇ ਮਾਰ ਹਟਾਉਣਾ ਹੈ ਜਾਂ ਆਪਣੀ ਪਹਿਲੀ ਸ਼ੋਭਾ ਨੂੰ ਬੀ ਮਿੱਟੀ ਵਿੱਚ ਮਿਲਾਉਣਾ ਹੈ॥

ਅੰਗ੍ਰੇਜ਼ ਮਲਾਹ ਪੁਰਾਣੇ ਮਿੱਤ੍ਰ ਥੋਂ ਉਤਰ ਕੇ ਪੁਰਾਣੇ ਵੈਰੀ ਨਾਲ ਪਯਾਰ ਕਰਦਾ ਹੈ ਅਤੇ ਜਿਸ ਵੇਲੇ ਆਦਮੀਆਂ ਨੈ ਹਾਲੈਂਡ ਦਾ ਝੰਡਾ ਡਿੱਠਾ ਉਹ ਉੱਸੇ ਵੇਲੇ ਜੁੱਧ ਕਰਣ ਲਈ ਤਿਆਰ ਬਰ ਤਿਆਰ ਹੋ ਗਏ॥

ਵੈਰੀ ਚੁੱਪ ਚੁਪਾਤਾ ਅੱਗੇ ਵੱਧਦਾ ਆਉਂਦਾ ਸਾ। ਵਧਦਾ ਵਧਦਾ ਐਂਨੀਂ ਨੇੜੇ ਆ ਗਿਆ ਕਿ ਉਨ੍ਹਾਂ ਦੇ ਲਾਗੇਦੇ ਜਹਾਜ ਅੰਗ੍ਰੇਜਾਂਦੀ ਗੋਲੀਦੀਮਾਰਦੇ ਅੰਦਰ ਆ ਗਏ। ਤਦੋਂ ਝਟ ਪੱਟ ਸਰਦਾਰ ਦੇ ਜਹਾਜ਼ਦੀਆਂ ਇੱਕ ਪਾਸੇ ਦੀਆਂਸਾਰੀਆਂਤੋਪਾਂ ਇਕੱਠੀਆਂਹੀ ਚੱਲਗਈਆਂ ਅਤੇ ਉਹ ਠੂਹਠਾਹ ਹੋਈ ਕਿ ਅੰਬਰ ਗੂੰਜ ਉੱਠਿਆਅਰ

ਗਾਲਦਾ ਤੂਪ ਲੜਾਈ ਹੋਣ ਲੱਗੀ। ਅੰਗ੍ਰੇਜ਼ਾਂ ਨੂੰ ਛੇਤੀ ਹੀ ਜੋਸ਼ ਚੜ੍ਹ ਆਇਆ ਅਤੇ ਉਨ੍ਹਾਂ ਦੇ ਮਨ ਵਿੱਚ ਹੁਣ ਏਹੀ ਧਯਾਨ ਸਾ ਕਿ ਛੇਕੜਲੇ ਦਮ ਤੱਕ ਲੜਾਈ ਕਰੀਏ। ਬਰੂਤ ਦੇ ਅੱਖਾਂ ਅੱਗੇ ਪਰਦਾ ਪਾਉਣ ਵਾਲੇ ਧੂੰਏਂ ਵਿੱਚ, ਤੋਪਾਂ ਦੀ ਗਰਜ ਵਿੱਚ ਅਤੇ ਕਰੜੇ ਵੱਟਾਂ ਵਿੱਚੋਂ ਚੀਰ ਕੇ ਨਿੱਕਲਣ ਵਾਲੇ ਗੋਲਿਆਂ ਦੇ ਖੜਾਕ ਵਿੱਚ ਬੀ ਮਲਾਹਾਂ ਨੈ ਆਪਣਾ ਕੰਮ ਚੰਗੀ ਤਰ੍ਹਾਂ ਕੀਤਾ॥

ਵਾਉ ਦੇ ਅਚਾਨਚੱਕ ਬਦਲਣ ਕਰਕੇ ਡੱਚ ਲੋਕਾਂ ਦੇ ਜਹਾਜ਼ਾਂ ਨੇ ਝੰਡੇ ਵਾਲੇ ਜਹਾਜ ਦੇ ਇਰਦ ਗਿਰਦ ਅੱਗਦਾ ਪੂਰਾ ਪੂਰਾ ਘੇਰਾ ਪਾਇਆ, ਦੋ ਤੋਪਾਂ ਤਾਂ ਬਿਲਕੁਲ ਨਿਕੰਮੀਆਂ ਹੋ ਗਈਆਂ ਸਨ। ਜਹਾਜ ਦਾ ਵਿਚਲਾ ਅਤੇ ਪਿਛਲਾ ਥੰਮ੍ਹ ਗੋਲਿਆਂ ਦੀ ਮਾਰ ਨਾਲ ਉੱਡ ਗਿਆ ਸਾ ਅਤੇ ਜ਼ਖਮੀ ਅਤੇ ਅਧਮੋਏ ਮਨੁੱਖਾਂ ਦੀ ਲੰਮੀ ਕਤਾਰ ਟੁੱਟੇ ਹੋਏ ਫੱਟਿਆਂ ਵਿੱਚ ਪਈ ਸੀ, ਸੱਜੇ ਪਾਸੇ ਦੀਆਂ ਤੋਪਾਂ ਦੀ ਗਰਜ ਥੋਂ ਪ੍ਰਤੀਤ ਹੁੰਦਾ ਸਾ ਕਿ ਓਥੇ ਹੀ ਅੰਗ੍ਰੇਜ਼ਾਂ ਦੀ ਚੜ੍ਹ ਮੱਚੀ ਹੋਈ ਸੀ ਪਰ ਜੇ ਉੱਧਰ ਵਾਲੇ ਸਹਾਇਤਾ ਬੀ ਸਰਦਾਰ ਦੀ ਕਰਦੇ ਤਾਂ ਖਬਰੇ ਐਨੇ ਚਿਰ ਨੂੰ ਵੇਲਾ ਖੁੰਝ ਜਾਂਦਾ॥

ਪਰ ਸਹਾਇਤਾ ਮੰਗੀ ਕੀਕੁਰ ਜਾਵੇ ? ਉਸ ਧੂਏਂ ਵਿੱਚ ਕਿਸੇਤਰ੍ਹਾਂ ਦਾ ਨਿਸ਼ਾਨ ਨਜਰ ਨਹੀਂ ਆਉਂਦਾ ਸਾ ਅਤੇ ਜੋ ਬੇੜੀ ਸੁੱਟਨ ਦੀ ਪੁੱਛੋ ਤਾਂ ਝੰਡੇ ਵਾਲੇ ਜਹਾਜ ਦੇ ਚੂਰ ਹੋਏ ਹੋਏ ਪੱਾਸਿਆਂ ਨਾਲ ਲੈਹਰਾਂ ਐਉਂ ਪਈਆਂ ਟਕਰਾਉਂਦੀਆਂ ਸਨਕਿ ਇਸ ਗੱਲਦਾ ਹੌਸਲਾ ਨਹੀਂ ਪੈਂਦਾ ਸਾ। ਪਰ ਜਾਨ ਇੱਕ ਕਾਗਤ ਦਾ ਵੱਟਾ ਹੱਥ ਵਿੱਚ ਲੈ ਅੱਗੇ ਵਧਿਆ ਅਤੇ ਕੂਕ ਕੇ ਆਖਿਆ, ਮੁੰਡਿਓ ਇਹ ਹੁਕਮ ਕਪਤਾਨ ਹਾਰਡੀ ਸਾਹਿਬ ਪਾਸ ਝਬਦੇ ਹੀ ਪਹੁੰਚਨਾ ਚਾਹੀਦਾ ਹੈ ਅਤੇ ਇਹਦਾ ਇੱਕੋ ਉਪਾਇ ਹੈ ਜੋ ਤੁਹਾਡੇ ਵਿੱਚੋਂ ਕੋਈ ਜਨਾਂ ਇਹਨੂੰ ਲੈਕੇ ਤਰਦਾ ਜਾਵੇ।ਆਓਭਈ! ਕੇਹੜਾ ਜੁਆਨ ਅੱਗੇ ਆਉਂਦਾ ਹੈ ਓਹਨੂੰ ਪੰਜਾਹ ਮੋਹਰਾਂ ਇਨਾਮ ਮਿਲਨਗੀਆਂ ॥

ਉਸ ਵੇਲੇ ਅਜੇਹੀ ਅਰਦਾਸ ਕਰਨਾ ਕਿ ਜਦ ਸਮੁੰਦਰ ਉੱਬਲਦਾ ਪਿਆ ਸਾ ਅਤੇ ਗੋਲੇ ਤੂਪੀ ਗੜੇ ਪਏ ਵਸਦੇ ਸਨ ਮਾਨੋਂ ਦੂਏ ਨੂੰ ਮੌਤ ਦੇ ਮੂੰਹ ਵਿੱਚ ਫਸਾਉਣਾ ਸਾ। ਫੇਰ ਬੀ ਅਜੇ ਸਾਰੀ ਗੱਲ ਓਹਦੇ ਮੂੰਹੋਂ ਨਹੀਂ ਨਿਕਲੀ ਸੀ ਕਿ ਜਹਾਜ ਦੀ ਅੱਧੀ ਮੰਡਲੀ ਅੱਗੇ ਵਧੀ। ਉਨ੍ਹਾਂ ਵਿੱਚੋਂ ਅਜੇ ਕਿਸੇ ਨੈ ਕੁਝ ਨਾ ਆਖਿਆ

ਸਾ ਕਿ ਇੱਕ ਮਹੀਨ ਜੇਹੀ ਜਾਤਕਾਂ ਵਾਲੀ ਆਵਾਜ਼ ਆਈ ਮਹਾਰਾਜ ਮੈਨੂੰ ਜਾਣ ਦਿਓ ॥

ਅਤੇ ਉਥੇ ਇੱਕ ਨਿੱਕਾ ਜਿਹਾ ਮੁੰਡਾ ਪਾਟੇਪੁਰਾਣੇ ਕੱਪੜੇ ਪਾਏ ਹੋਏ ਸਿਰੋਂ ਪੈਰੋਂ ਨੰਗਾ ਸਰਜਾਨ ਅੱਗੇ ਸਿਰ ਨਿਵਾਕੇ ਆ ਖੜਾ ਹੋਇਆ। ਬਿਲਕੁਲ ਓਸੇ ਤਰ੍ਹਾਂ ਜਿੱਕੁਰ ਸਰਜਾਨ ਨੇ ਆਪਣੇ ਸਰਦਾਰ ਅੱਗੇ ਪੈਂਤੀ ਵਰ੍ਹੇ ਪਹਿਲਾਂ ਨਿਵਾਇਆ ਸਾ। ਮੁੰਡੇਦਾ ਲੜਾਈਦੇ ਘਮਸਾਨ ਵਿੱਚ ਰਹਿ ਚੁੱਕੇ ਹੋਣਾ ਪਰਤੱਖ ਸਾ, ਬਰੂਦ ਨਾਲ ਓਹਦੇ ਹੱਥ ਕਾਲੇ ਸਨ ਅਤੇ ਓਹਦੇ ਪਾਟੇ ਹੋਏ ਕੱਪੜਿਆਂ ਉੱਪਰ ਲਹੂ ਦੇ ਛੱਟੇ ਪਏ ਹੋਏ ਸਨ। ਪਰ ਓਹਦੀਆਂ ਚਮਕਦੀਆਂ ਨਿਡਰ ਨੀਲੀਆਂ ਅੱਖਾਂ ਵਿੱਚੋਂ ਅਜੇਹੀ ਵਰਿਆਮੀ ਪਰਗਟ ਪਈ ਹੁੰਦੀ ਸੀ ਕਿ ਜੋ ਦਸਾਸਧਾਟਣ ਆਦਮੀਆਂ ਵਿੱਚ ਬੀ ਨਹੀਂ ਹੁੰਦੀ ॥

ਕਾਕਾ—ਤੂੰ ਜਾਏਂਗਾ ? ਇਸ ਸਮੁੰਦਰ ਵਿੱਚ ਐਨੀ ਦੂਰ ਤੂੰ ਕਦੀ ਨ ਤਰ ਸੱਕੇਂਗਾ, ਅਤੇ ਹੁਣ ਜਦ ਕਿ ਚੁਫੇਰੇ ਗੋਲੇ ਪਏ ਵਸਦੇ ਹਨ ॥

ਮੁੰਡਾ ਬੋਲਿਆ—ਕੀ ਮੈਂ ਨਹੀਂ ਤਰ ਸਕਦਾ ? ਇਸ ਥੋਂ ਪਹਿਲਾਂ ਮੈਂ ਕਈ ਵਧੀਕ ਔਖੇ ਕੰਮ ਕੀਤੇ ਹਨ ਅਤੇ ਗੋਲਿਆਂ ਬਾਬਤ ਜੋ ਤੁਸਾਂ ਆਖਿਆ ਹੈ

ਉਸਦੀ ਮੈਨੂੰ ਕੁਝ ਪਰਵਾਹ ਨਹੀਂ। ਹੋਰ ਸਾਰੇ ਪਏ ਡੱਚ ਲੋਕਾਂ ਨਾਲ ਲੜਣ ਅਤੇ ਮੈਂ ਚੁੱਪ ਕਰਕੇ ਬਹਿ ਰਹਾਂ, ਜੇ ਤੁਹਾਡੀ ਮਰਜੀ ਹੋਵੇ ਤਾਂ ਭਲਕੇ ਮੈਨੂੰ ਮਾਰੋ ਕੁੱਟੋ ਪਰ ਅੱਜ ਮੈਨੂੰ ਇਹ ਕੰਮ ਕਰ ਲੈਣ ਦਿਓ ਮਹਾਰਾਜ!

ਪੁਰਾਣੇ ਜੋਧਾ ਦੀਆਂ ਤਿੱਖੀਆਂ ਅੱਖਾਂ ਝਲਕਣ ਲੱਗ ਪਈਆਂ, ਜਾਣੀਦਾ ਸਾ ਕਿ ਹੰਝੂ ਭਰ ਆਉਣ ਲੱਗੇ ਹਨ। ਓਹਨੇ ਪਤਲਾ ਨਿੱਕਾ ਜਿਹਾ ਹੱਥ ਆਪਨੇ ਹੱਥ ਵਿੱਚ ਲਿਆ ਅਤੇ ਕੂਇਆ ਤੂੰ ਬੜਾ ਦਿਲੇਰ ਮੁੰਡਾ ਹੈਂ, ਸ਼ਾਵਾ ਪੱਠੇ! ਇਹ ਲੈ ਕਾਗਤ ਅਤੇ ਚੁਟਕੀ ਵਿੱਚ ਜਾ, ਤੈਨੂੰ ਸਾਈਂ ਦੀਆਂ ਰੱਖਾਂ॥

ਅਜੇ ਸਰਦਾਰ ਨੈ ਸਾਰੀ ਗੱਲ ਮੂੰਹੋਂ ਕੱਢੀ ਬੀ ਨ ਸੀ ਕਿ ਮੁੰਡੇ ਨੇ ਹੁਕਮਨਾਮੇ ਨੂੰ ਮੂੰਹ ਵਿੱਚ ਫੜਕੇ ਠਾਠਾਂ ਮਾਰਣ ਵਾਲੇ ਸਮੁੰਦਰ ਵਿੱਚ ਛਾਲ ਚਾ ਮਾਰੀ। ਅਤੇ ਫੇਰ ਪੰਦਰਾਂ ਮਿੰਟਾਂ ਤਕ ਬਰਾਬਰ ਅੱਗ ਵਸਦੀ ਰਹੀ ਤੇ ਰੌਲਾ ਪਇਆ ਰਿਹਾ। ਇਹ ਮਾਰਿਆ ਓਹ ਮਾਰਿਆ ਪਈ ਹੋਵੇ, ਉਨ੍ਹਾਂ ਭਜਾਨਕ ਪੰਦਰਾਂ ਮਿੰਟਾਂ ਵਿੱਚ ਕਈ ਵਾਰ ਢੱਕੇ ਹੋਏ ਮਨੁੱਖ ਆਪਣੀਆਂ ਲਹੂ ਲੁਹਾਣ ਅੱਖਾਂ ਪਾੜ ਪਾੜ ਤੱਕਣ ਕਿ ਕਿਵੇਂ ਧੂੰਏਂ ਵਿੱਚੋਂ ਚੀਰਕੇ ਔਂਦੇ ਹੋਏ ਅੰਗ੍ਰੇਜੀ ਝੰਡਿਆਂ ਦਾ ਝਾਉਲਾ ਪਏ,

ਪਰ ਕੋਈ ਨ ਦਿੱਸੇ। ਕਈ ਥੱਕੇ ਹਾਰੇ ਮਲਾਹ ਬੋਲ ਉੱਠੇ ਜੇ ਸਹਾਇਤਾ ਮਿਲਣੀ ਹੈ ਤਾਂ ਰੱਬਾ ਛੇਤੀ ਆ ਮਿਲੇ॥

ਅਚਾਨਚੱਕ ਸਰਦਾਰ ਦਾ ਸਹਮਿਆਂ ਹੋਇਆ ਚਿਹਰਾ ਚਮਕ ਉੱਠਿਆ, ਅਜੇਹੀ ਲਾਲੀ ਉਸ ਪਰ ਆਈ ਕਿ ਅੱਗੇ ਕਦੇ ਨ ਆਈ ਸੀ ਅਤੇ ਉਸਨੈ ਇੱਕ ਲੰਮਾਂ ਹਾਹੁਕਾ ਭਰਿਆ ਜਿਕੁਰ ਕੋਈ ਵੱਡਾ ਭਾਰ ਆਪਣੇ ਉੱਪਰੋਂ ਲਾਹ ਸੁੱਟਦਾ ਹੈ। ਉਸੇ ਵੇਲੇ ਸੱਜੇ ਪਾਸਿਓਂ ਤੋਪਾਂ ਚੱਲਣ ਦੀ ਅਵਾਜ ਨਵੇਂ ਸਿਰਿਓਂ ਆਈ ਅਤੇ ਧੂੰਏਂ ਵਿੱਚੋਂ ਅੰਗ੍ਰੇਜਾਂ ਦਾ ਝੰਡਾ ਆ ਪਰਗਟ ਹੋਇਆ। ਅਤੇ ਜਿਕੁਰ ਸੂਰਜ ਚੜ੍ਹਨ ਨਾਲ ਧੁੰਦ ਮਿਟ ਜਾਂਦੀ ਹੈ ਸਾਰੇ ਵੈਰੀ ਉਸਦੇ ਸਾਹਮਣੇ ਅਲੋਪ ਹੋ ਗਏ॥

ਲੜਾਈ ਜਿੱਤ ਲਈ ਅਤੇ ਡੱਚ ਲੋਕਾਂ ਦੇ ਥੋੜੇ ਜੇਹੇ ਜਹਾਜ ਜੇਹੜੇ ਬਚ ਰਹੇ ਸਨ ਰਾਤ ਦੇ ਹਨੇਰੇ ਵਿੱਚ ਪਏ ਛੁਪਦੇ ਸਨ। ਤਦ ਸਰਦਾਰ ਅਤੇ ਉਸਦੇ ਬਾਕੀ ਅਫਸਰ ਉਸ ਨਿੱਕੇ ਜੇਹੇ ਸੂਰਮੇ ਦਾ ਮਾਨ ਕਰਣ ਲਈ ਅਫਸਰਾਂ ਵਾਲੀ ਥਾਂ ਉੱਤੇ ਇਕੱਠੇ ਹੋਏ, ਉਹ ਉਨ੍ਹਾਂ ਦੇ ਸਾਹਮਣੇ ਖਲੋਤਾ, ਉਸਦਾ ਚੇਹਰਾ ਬਾਲਾਂ ਵਾਕਰ ਮੁਸਕਰਾਉਂਦਾ ਸਾ। ਪਰ ਜਦ ਸਰਜਾਨ ਨੇ ਨਕੋ ਨਕ

ਭਰੀ ਹੋਈ ਥੈਲੀ ਓਹਦੇ ਅੱਗੇ ਕੀਤੀ ਤਾਂ ਓਸ ਨੇ ਅਭਿਮਾਨ ਨਾਲ ਮੂੰਹ ਫੇਰ ਲਿਆ ॥

ਓਹ ਤਕੜਾ ਹੋ ਕੇ ਬੋਲਿਆ-ਮਹਾਰਾਜ ਮੈਂ ਇਹ ਕੰਮ ਰੁਪਯੇ ਦੀ ਖ਼ਾਤਰ ਨਹੀਂ ਕੀਤਾ, ਮੈਂ ਇਹ ਝੰਡੇ ਦੀ ਖਾਤਰ ਕੀਤਾ ਹੈ ਅਤੇ ਇਸ ਕਰਕੇ ਜੇ ਤੁਸੀਂ ਮੇਰੇ ਉੱਤੇ ਦਯਾਲ ਹੋ, ਜੇ ਤੁਸੀਂ ਇਹ ਕਹੋ ਕਿ ਅਸੀਂ ਪਰਸਿੰਨ ਹਾਂ ਤਾਂ ਮੇਰੀ ਮੁਰਾਦ ਪੂਰੀ ਹੋ ਜਾਏਗੀ ॥

ਜਹਾਜ ਦੀ ਮੰਡਲੀ ਚੁਪ ਚੁਪਾਤੀ ਸਭ ਗੱਲਾਂ ਪਈ ਸੁਣਦੀ ਸੀ, ਉਨ੍ਹਾਂ ਨੇ ਅਫ਼ਸਰਾਂ ਦਾ ਲਿਹਾਜ਼ ਵਿਸਾਰ ਬੜੀ ਉੱਚੀ ਜੈਕਾਰਾ ਬੁਲਾਇਆ ਅਤੇ ਸਰਦਾਰ ਨੈ ਜਦ ਆਪਣਾ ਕਾਲਾ ਹੱਥ ਉਸਦੇ ਨੰਗੇ ਚਿੱਟੇ ਮੋਢੇ ਉੱਪਰ ਰੱਖਿਆ ਤਾਂ ਸਰਦਾਰ ਦੇ ਕਰੜੇ ਚੇਹਰੇ ਉੱਤੇ ਅਨੋਖੀ ਨਰਮਾਈ ਵਰਤ ਗਈ। ਓਸ ਨੈ ਆਖਿ-ਆ ਮੇਰੇ ਗਭਰੂ ਜੁਆਨ ਪਰਮੇਸ਼੍ਵਰ ਤੇਰਾ ਭਲਾ ਕਰੇ, ਅਜੇ ਮੈਂ ਜੀਉਂਦਾ ਰਹਾਂਗਾ ਕਿ ਤੈਨੂੰ ਕਿਸੇ ਦਿਨ ਤੇ ਆਪਣੇ ਜਹਾਜ ਪੁਰ ਅਫਸਰਾਂ ਦੀ ਥਾਂ ਵਿੱਚ ਵੇਖਾਂ ॥

ਇਸ ਥੋਂ ਤੀਹ ਸਾਲ ਮਗਰੋਂ ਜਦ ਮਹਾਰਾਨੀ ਐਨ ਦਾ ਸਭ ਥੋਂ ਵੱਡਾ ਸਰਦਾਰ ਸਰ ਕਲੌਡਸਲੇ ਸ਼ਾਵਲ ਜਿੱਤ ਕੇ ਟੈਮਸ ਨਦੀ ਵਿੱਚ ਉਤਾਂਹ ਵੱਲ

ਆਪਣਾ ਜਹਾਜ ਚਲਾਉਂਦਾ ਆਇਆ ਅਤੇ ਜਦ ਉਸਨੇ ਕੰਢੇ ਪੁਰ ਪੈਰ ਧਰਿਆ ਤਾਂ ਪਹਿਲੇ ਪਹਿਲ ਜੋ ਉਸਨੂੰ ਆਦਰ ਨਾਲ ਅੱਗੋਂ ਵਾਂਢੀ ਲੈਣ ਆਇਆ ਸਾ ਓਹ ਇੱਕ ਬਿਰਧ ਧੌਲੇ ਸਿਰ ਵਾਲਾ ਪੁਰਸ਼ ਸਾ ਜਿਸ ਪੁਰ ਅਜੇ ਤਕ ਉਸ ਭੜਕ ਅਤੇ ਜੋਰ ਦੇ ਨਿਸ਼ਾਨ ਸਨ ਜਿਨ੍ਹਾਂ ਕਰਕੇ ਕਦੇ ਬਹੁਤ ਜੈਕ ਮਸ਼ਹੂਰ ਸਾ ॥

ਉਸ ਨੈ ਆਦਰ ਨਾਲ ਆਖਿਆ ਮੇਰੇ ਪੱਠੇ, ਜੀ ਆਇਆਂ ਨੂੰ, ਮੈਂ ਕਿਹਾ ਸਾ ਨਾ, ਕਿ ਮੈਂ ਤੈਨੂੰ ਆਪਣੇ ਜਹਾਜ਼ ਪੁਰ ਅਫਸਰਾਂ ਦੀ ਥਾਂ ਵਿੱਚ ਦੇਖਣ ਲਈ ਜੀਉਂਦਾ ਰਹਾਂਗਾ, ਸੋ ਧੰਨ ਪਰਮੇਸ਼੍ਵਰ ਹੈ ਕਿ ਮੇਰੀ ਆਸ ਪੁੰਨੀ, ਮੈਂ ਸੱਚ ਮੁਚ ਜੀਉਂਦੇ ਜੀ ਤੈਨੂੰ ਉਸ ਹੁੱਦੇ ਉੱਪਰ ਵੇਖ ਲਿਆ ਹੈ ॥

## ਸ਼ੇਖ ਚਿੱਲੀ ਦੀ ਝੂਠੀ ਆਸ ।

॥ ਚੌਪਈ ॥

ਝੂਠੀ ਆਸਾ ਕਰੋ ਨ ਭਾਈ ॥ ਤਿਸ ਤੇ ਲਾਭ ਨ ਹੋਵੇ ਕਾਈ ॥ ਸ਼ੇਖ ਚਿੱਲੀ ਦੀ ਸੁਣੋ ਕਹਾਣੀ ॥ ਸਿੱਖਿਆ ਕਾਰਣ ਹੋਇ ਮਨ ਭਾਣੀ ॥

ਇੱਕ ਦਿਨ ਸ਼ੇਖ ਚਿੱਲੀ ਦੀ ਮਾਂ ਨੇ ਕਿਹਾ, ਕਿ ਪੁੱਤ੍ਰ ਤੂੰ ਵੇਹਲਾ ਜੋ ਬੈਠਾ ਰਹਿੰਦਾ ਹੈਂ ਲੱਕੜੀਆਂ ਹੀ ਲੈ ਆਇਆ ਕਰ। ਆਪਣੀ ਮਾਂ ਦੀ ਆਗਿਆ ਮੂਜਿਬ ਕੁਹਾੜੀ ਲੈ ਜੰਗਲ ਨੂੰ ਗਇਆ। ਉੱਥੇ ਇਕ ਵੱਡੇ ਸਾਰੇ ਰੁੱਖ ਉੱਤੇ ਚੜ੍ਹ ਤਿਸਦੀ ਇੱਕ ਟਹਿਣੀ ਉੱਤੇ ਬੈਠ ਉੱਸੇ ਨੂੰ ਵੱਢਣ ਲੱਗਾ। ਉਸ ਰਸਤੇ ਇੱਕ ਰਾਹੀ ਚਲਿਆ ਜਾਂਦਾ ਸਾ, ਉਸਨੇ ਡਿੱਠਾ ਜੋ ਇਹ ਹੁਣ ਡਿੱਗ ਮਰੇਗਾ, ਉਸਨੂੰ ਕਿਹਾ ਕਿ ਤੂੰ ਜਿਸ ਡਾਲ ਉੱਤੇ ਬੈਠਾ ਹੈਂ ਉਸੇ ਨੂੰ ਕੱਟਦਾ ਹੈਂ ਕੀ ਡਿੱਗ ਨਾ ਮਰੇਂ ਗਾ? ਉੱਤਰ ਦਿੱਤੋਸੁ ਚਲ ਓਏ ਪੱਤ੍ਰਾ ਵਾਚ, ਤੈਨੂੰ ਕੀਹਨੇ ਗੱਲੀਂ ਲਾਇਆ ਹੈ,ਇਹ ਸੋਹਿਲਾ ਸੁਣਕੇ ਓਹਵਿਚਾਰਾ ਛਿੱਥਾ ਹੋ ਚਲਿਆ ਗਇਆ ਪਰ ਅਜੇ ਦੂਰ ਨਹੀਂ ਗਇਆ ਸਾ ਕਿ ਟਹਿਣੀ ਟੁੱਟ ਗਈ ਤੇ ਸ਼ੇਖ ਚਿੱਲੀ ਡਿੱਗ ਪਿਆ ਕੁਹਾੜੀ ਵਾੜੀ ਛੱਡ ਲੰਗੜਾਉਂਦਾ ੨ ਉਸ ਰਾਹੀ ਦੇ ਪਿੱਛੇਉੱਠ ਭੱਜਿਆਕਿ ਤੂੰ ਕੋਈ ਔਲੀਆ ਹੈਂ ਸੱਚ ਦੱਸ ਮੈਂ ਕਦ ਮਰਾਂਗਾ? ਇਹਕਹਿ ਉਸਨੂੰਜੱਫਾ ਮਾਰ ਬੈਠਾ ਉਸ ਨੇ ਆਪਣਾ ਪਿੱਛਾ ਛੁਡਾਨ ਲਈ ਕਿਹਾ ਕਿ ਸੱਤਾਂ ਦਿਨਾਂ ਨੂੰ ਮਰੇਂਗਾ । ਇਹ ਸੁਣ ਸ਼ੇਖ ਚਿੱਲੀ ਘਰ ਨੂੰ ਗਇਆ ਅਤੇ ਆਪਣੀ ਮਾਉਂ ਨੂੰ ਬੋਲਿਆ

ਮਾਤਾ ਅੱਜ ਮੈਨੂੰ ਇੱਕ ਔਲੀਆ ਮਿਲਿਆ ਸਾ, ਓਹ ਕਹਿ ਗਇਆ ਹੈ ਜੋ ਤੂੰ ਸੱਤਾਂ ਦਿਨਾਂ ਨੂੰ ਮਰੇਂਗਾ,ਸੋ ਹੁਣ ਮੈਂ ਤੈਥੋਂ ਵਿਦਿਆ ਹੋਣ ਆਇਆ ਹਾਂ, ਛਿਆਂ ਦਿਨਾਂ ਲਈ ਤੂੰ ਮੈਨੂੰ ਪਰਾਉਂਠੇ ਤਲ ਦੇ ਕਿ ਮੈਂ ਮੌਤ ਦੇ ਆਉਣ ਤੋਂ ਪਹਿਲਾਂ ਹੀ ਕਬਰ ਵਿੱਚ ਜਾ ਪਵਾਂ, ਜੇ ਮੈਂ ਘਰ ਮਰਿਆ ਤਾਂ ਮਗਰੋਂ ਮੈਨੂੰ ਕਿਨ ਚੁਕ ਕੇ ਬਾਹਰ ਲਜਾ ਦੱਬਣਾ ਹੈ ? ਸੋ ਹੱਸ ਕੇ ਬੋਲੀ ਵੇ ਮੌਰ ਝੁੱਗਾ ਪਿੱਟਿਆ! ਤੈਨੂੰ ਕਿਸੇ ਹੱਸੀ ਕੀਤੀ ਹੋਏਗੀ? ਉੱਤਰ ਦਿਤੋਸੁ, ਨਹੀਂ ਮਾਂ ਓਹ ਅੱਲਾ ਦਾ ਬੰਦਾ ਅਜੇਹਾ ਨਾ ਸਾ, ਓਹ ਤਾਂ ਕੋਈ ਅੱਲਾ ਦਾ ਮਕਬੂਲ ਸਾ, ਤੂੰ ਇਹ ਤਾਂ ਸਮਝ ਜੋ ਝੂਠ ਬੋਲ ਕੇ ਉਸ ਸਾਹਿਬ ਦੇ ਪਿਆਰੇ ਨੇ ਸਾਡੇ ਕੋਲੋਂ ਕੋਈ ਨੇਬੀ ਲੈਣੀਸੀ ? ਇਹ ਸੁਣ ਕੇ ਉਸਦੀ ਮਾਂ ਮੁਸਕਰਾਈ ਅਤੇ ਝੱਲਾ ਜਾਣਕੇ ਛਿਆਂ ਦਿਨਾਂ ਲਈ ਪਰੌਂਠੇ ਪਕਾ ਦਿੱਤੇ। ਸੰਬਲਾ ਲੈ ਉਹ ਕਬਰਸਤਾਨ ਵਿੱਚ ਪੈਰਿਹਾ, ਤੇ ਮੂੰਹ ਨੰਗਾ ਰੱਖ ਲਿਆ। ਉਸ ਰਸਤੇ ਇੱਕ ਸਿਪਾਹੀ ਘਿਉ ਦਾ ਘੜਾ ਲਈ ਚਲਿਆ ਜਾਂਦਾ ਸਾ ਸਾਹ ਲੈਣ ਲਈ ਉਸਨੇ ਇੱਥੇ ਘੜਾ ਉਤਾਰ ਦਿੱਤਾਤ ਇੱਧਰਉੱਧਰ ਤੱਕਣ ਲੱਗਾ ਜੋ ਕੋਈ ਮਜੂਰ ਮਿਲ ਜਾਏ ਤਾਂ ਟਕਾ ਦੇ ਕੇ ਘੜਾ ਚੁਕਾ ਲੈ ਚੱਲਾਂ। ਇਹ ਕਬਰ ਵਿੱਚੋਂ ਬੋਲ

ਉੱਠਿਆ 'ਜੀਉਂਦੇ ਸੇ ਤਾਂ ਰਾਹ, ਬਤਲਾਉਂਦੇ ਸੇ ਹੁਣ ਤਾਂ ਮੋਏ ਪਏ ਹਾਂ'। ਸਿਪਾਹੀ ਨੇ ਇੱਧਰ ਉੱਧਰ ਡਿੱਠਾ ਕਿ ਇਹ ਬਲਾ ਕਿੱਥੋਂ ਬੋਲ਼ੀ ਹੈ। ਕਬਰ ਵੱਲ ਵੇਖ ਉਸ ਸਿਪਾਹੀ ਨੈ ਇਸ ਪਖੰਡੀ ਨੂੰ ਲਿੱਤਰ ਮਾਰ ਉਠਾਲ ਲੀਤਾ ਤੇ ਘੜਾ ਉਸਦੇ ਸਿਰ ਉੱਪਰ ਰੱਖ ਕੇ ਕਿਹਾ ਚੱਲ ਚਾਰ ਆਨੇ ਤੈਨੂੰ ਇਸਦੀ ਚੁਕਾਈ ਦਿਆਂਗਾ, ਨਗਰ ਨੂੰ ਲੈ ਚੱਲ। ਘੜਾ ਸਿਰ ਪੁਰ ਰਖ ਮਨ ਵਿੱਚ ਇਹ ਕਹੀ ਤੇ ਮਨ ਦੀਆਂ ਖੇਪਾਂ ਲੱਦਣ ਲੱਗਾ। ਇਸ ਚੁਆਨੀ ਦੀ ਕੁੱਕੜੀ ਖਰੀਦਾਂਗਾ, ਉਹ ਬੱਚ ਖੱਚ ਦੇਊ, ਉਨ੍ਹਾਂ ਨੂੰ ਵੇਚ ਕੇ ਬੱਕਰੀ ਖਰੀਦਾਂਗਾ, ਬੱਕਰੀ ਮੇਮਣੇ ਮੇਮਣੀਆਂ ਦੇਊ, ਉਨ੍ਹਾਂ ਨੂੰ ਵੇਚ ਕੇ ਗਊ ਖਰੀਦਾਂਗਾ, ਗਊ ਵੱਛੇ ਵੱਛੀਆਂ ਦੇਊ,ਉਨ੍ਹਾਂਨੂੰ ਵੇਚ ਘੋੜੀ ਖਰੀਦਾਂਗਾ, ਉਸ ਤੇ ਬਛੇਰੇ ਬਛੇਰੀਆਂ ਹੋਣਗੇ,ਉਨ੍ਹਾਂ ਨੂੰ ਵੇਚ ਫੇਰ ਮੈਂ ਕੋਈ ਹੋਰ ਬੁਪਾਰ ਕਰਾਂਗਾ, ਉਸ ਵਿੱਚੋਂ ਲੱਖਾਂ ਰੁਪਏ ਲਾਹੇ ਦੇ ਆਉਣਗੇ,ਫੇਰ ਮੈਂ ਜੁਆਹਰੀ ਬੱਚਾ ਬਣ ਬੈਠਾਂਗਾ, ਜੁਆਹਰਾਂ ਦਾ ਬੁਪਾਰ ਕਰਾਂਗਾ। ਜਦ ਮੇਰੇ ਕੋਲ ਨਿਖੁੱਟ ਧਨ ਹੋ ਜਾਊ ਤਾਂ ਮੈਂ ਵੱਡੇ ੨ ਮਹਿਲ ਮਾੜੀਆਂ ਬਣੁਆ ਨੌਕਰ ਚਾਕਰ ਰੱਖ ਘੋੜੇ ਹਾਥੀ ਖਰੀਦਾਂਗਾ ਜਗਤ ਵਿੱਚ ਮੇਰੀ ਮਾਯਾ ਦੀ ਇੱਕ ਹੁੱਲ ਪੈ ਜਾਊ, ਤੇ

ਮੈਂ .ਬੀ ਰਾਜਿਆਂ ਨਾਲੋਂ ਕੁਝ ਘੱਟ ਨ ਹੋਵਾਂਗਾ । ਫੇਰ ਮੈਂ ਰਾਜੇ ਦੇ ਮੰਤ੍ਰੀ ਦੀ ਪੁੱਤ੍ਰੀ ਨਾਲ ਵਿਆਹ ਕਰਾਂਗਾ, ਵਹੁਟੀ ਨੂੰ ਘਰ ਲਿਆਕੇ ਉਸ ਨੂੰ ਚੰਗੀ ਤਰ੍ਹਾਂ ਆਪਣਾ ਮਾਨ ਸਿਖਲਾਉਣ ਲਈ ਇੱਕ ਘਰ ਵਿੱਚ ਬੰਦ ਰੱਖਾਂਗਾ ਤੇ ਛੁੱਟੜ ਛੱਡ ਛੱਡਾਂਗਾ, ਅਰ ਬਰਸ ਛਿਮਾਹੀਂ ਉਸ ਕੋਲ ਸੱਭੇ ਇੱਕ ਅੱਧਾ ਫੇਰਾ ਕੀਤਾ ਕਰਾਂਗਾ ਅਤੇ ਉਸ ਨਾਲ ਬੋਲਿਆ ਬੀ ਘੱਟ ਹੀ ਕਰਾਂਗਾ । ਉਹਦੀਆਂ ਤਾਈਆਂ, ਚਾਚੀਆਂ ਮੇਰੇ ਕੋਲ ਆਕੇ ਉਹਦੀ ਵੱਲੋਂ ਵਾਸਤੇ ਪਾਉ-ਣਗੀਆਂ ਅਤੇ ਕਹਿਣਗੀਆਂ ਜੋ ਉਹ ਸਦਾ ਉਦਾਸ ਰਹਿੰਦੀ ਹੈ, ਉਹਦੇ ਉੱਪਰ ਦਯਾ ਮਯਾ ਰੱਖਿਆ ਕਰ; ਮੈਂ ਤਾਂ ਬੀ ਕਠੋਰ ਚਿੱਤ ਹੀ ਰਹਾਂਗਾ । ਫੇਰ ਉਸ ਦੀ ਮਾਂ ਆਪਣੀ ਧੀ ਨੂੰ ਨਾਲ ਲੈਕੇ ਰੋਂਦੀ ਕੁਰਲਾਉਂਦੀ ਮੇਰੇ ਪੈਰੀਂ ਆ ਪਏਗੀ ਤਾਂ ਮੈਂ ਆਪਣਿਆਂ ਪੈਰਾਂਨੂੰਸਮੇਟ ਲਵਾਂਗਾ ਅਤੇ ਕਹਾਂਗਾ"ਊਹੂੰ"। ਊਹੂੰ ਦੇ ਕਹਿੰਦਿਆਂ ਹੀ ਉਹਦੇ ਸਿਰ ਉੱਪਰੋਂ ਘੜਾ ਢੈਕੇ ਫੁੱਟ ਗਿਆ ਸਿਪਾਹੀ ਉਹਨੂੰ ਪਕੜਕੇ ਕਾਜੀ ਕੋਲ ਲੈ ਗਿਆ, ਕਾਜੀ ਨੈ ਪੁੱਛਿਆ ਕਿਉਂ ਓਏ ਤੈਂ ਇਹਦਾ ਘੜਾ ਕਿਉਂ ਭੰਨਿਆ ਹੈ?ਉੱਤਰ ਦਿਤੋਸੁ ਇਹਦਾ ਘੜਾ ਤਾਂ ਸੱਭੇ ਦੋ ਤਿੰਨਾਂ ਰੁਪਈਆਂ ਦਾ ਹੀ ਹੋਊ,ਮੇਰਾ ਤਾਂ ਸਾਰਾ ਲਾਉਂ-

ਲਸ਼ਕਰ ਟੱਬਰ ਕਬੀਲਾ ਮਹਿਲ ਮਾੜੀਆਂ ਨੌਕਰਚਾਕਰ ਕੁਲ ਪਰਵਾਰ ਹੀ ਨਸ਼ਟ ਹੋ ਗਿਆ ਹੈ। ਇਹ ਸਾਰੀ ਵਾਰਤਾ ਸੁਣ ਕਾਜੀ ਨੇ ਉਹਨੂੰ ਸੁਦਾਈ ਜਾਣਕੇ ਛੱਡ ਦਿੱਤਾ। ਸੋ ਟੱਬਰ ਕਬੀਲੇ ਨੂੰ ਰੋਂਦਾ ੨ ਆਪਣੀ ਮਾਂ ਕੋਲ ਆਇਆ ਅਤੇ ਆਪਣੇ ਔਤਰੇ ਨਿਪੁਤੇ ਹੋ ਜਾਣ ਦਾ ਕਹਿ ਸੁਨਾਇਆ। ਉਸਦਾ ਬਿਰਲਾਪ ਸੁਣ ਮਾਤਾ ਬੋਲੀ ਬੱਚਾ ਤੂੰ ਜੀਉਂਦਾ ਰਹੁ ਟੱਬਰ ਕਬੀਲੇ ਦਾ ਕੀ ਹੈ। ਇੱਕ ਟੱਬਰ ਕੀ ਅੱਖ ਦੇ ਫੇਰ ਵਿੱਚ ਲੱਖਾਂ ਟੱਬਰ ਹੋ ਸਕਦੇ ਹਨ, ਮੂਲ ਚਾਹੀਏ ਬਿਆਜ ਫੇਰ ਆ ਜਾਊ॥

## ਛਲ ਦਾ ਫਲ॥

॥ ਦੋਹਰਾ ॥

ਜਿਸ ਦਿਆਂ ਗੁਣਾਂ ਸੁਭਾਵ ਦੀ ਕੋਇ ਨ ਜਾਣੇ ਸਾਰ॥
ਕਰੋ ਨ ਉਸ ਸਨ ਮਿਤ੍ਰਤਾ ਕਰੇ ਸੁ ਹੋਏ ਖੁਆਰ॥ ੧॥

ਮਗਧ ਦੇਸ ਵਿਖੇ ਚੰਪਕ ਨਾਮੇਂ ਇੱਕ ਬਣ ਸਾ, ਉਸ ਵਿਖੇ ਸੁਬੁਧਿ ਨਾਮੇ ਇੱਕ ਸਾਧ ਅਰ ਸਰਲ ਬੁਧਿ ਨਾਮੇ ਤਿਸਦਾ ਚੇਲਾ ਬਣਠਣਕੇਰਹਿੰਦੇਸੇ। ਜੰਗਲ ਵਿੱਚ ਫਿਰਦੇ ਤਿਸਸਾਧਦੇਚੇਲੇਨੂੰਇੱਕ ਠੱਗ ਨੇ ਦੇਖਕੇਕਿਹਾਜੋ ਕਵੇਂ ਨਾ ਕਿਵੇਂ ਤਿਸਦੇ ਮੁੰਦੇ ਲਈਏ, ਉਸ ਕੋਲ ਆਕੇ

ਬੋਲਿਆ ਕਿ ਹੇ ਮਿੱਤ੍ਰ ਤੂੰ ਰਾਜੀ ਹੈਂ ? ਸਰਲ ਬੁੱਧਿ ਬੋ-
ਲਿਆ, ਭ੍ਰਾਵਾ ਤੂੰ ਕੌਣ ਹੈਂ ? ਲੁਟੇਰੇ ਨੈ ਉੱਤਰ ਦਿੱਤਾ
ਕਾਲੀਦਾਸ ਨਾਮੇ ਸੇਠ ਦਾ ਕੁਟਲ ਬੁੱਧਿ ਮੈਂ ਪੁੱਤ੍ਰ ਹਾਂ,
ਸਾਧਾਂ ਸੰਤਾਂ ਦੇ ਦਰਸ਼ਨ ਪਰਸ਼ਨ ਨੂੰ ਘਰੋਂ ਨਿਕਲਿਆ
ਸਾਂ, ਧੰਨ ਭਾਗ ਮੇਰੇ ਕੋਈ ਪੁੰਨ ਜਾਗੇ ਜੋ ਤੇਰਾ ਦਰਸ਼ਨ
ਪਾਕੇ ਜਨਮ ਸੁਫਲ ਕੀਤਾ ਅਤੇ ਇਸ ਜੀਉਣ ਦਾ ਫਲ
ਲੀਤਾ,ਸੋ ਹੁਣ ਤੇਰਿਆਂ ਹੀ ਚਰਣਾਂ ਵਿੱਚ ਰਹਕੇ ਆਪਣੇ
ਜੀਉਣ ਦਾ ਲਾਭ ਭੋਗਾਂਗਾ। ਐਨਾ ਕਹਿ ਉਸ ਦੇ ਨਾਲ਼
ਹੋ ਤੁਰਿਆ। ਜਾਂ ਆਸ੍ਰਮ ਪੁਰ ਆਏ ਤਾਂ ਗੁਰੂ ਜੀ ਨੈ
ਪੁੱਛਿਆ, ਬੇਟਾ ਤੇਰੇ ਨਾਲ ਇਹ ਦੂਜਾ ਹੋਰ ਕੌਣ ਹੈ?
ਸਰਲ ਬੁੱਧਿ ਬੋਲਿਆ ਇਹ ਕੁਟਿਲ ਬੁੱਧਿ ਕਾਲ਼ੀ ਦਾਸ
ਸੇਠ ਦਾ ਪੁੱਤ੍ਰ ਹੈ ਮੇਰਾ ਭਰਾ ਪਿਆ ਚਾਹੁੰਦਾ ਹੈ। ਉੱਤਰ
ਦਿੱਤੋਸੁ ਪੁੱਤ੍ਰ ਪਰਦੇਸੀਆਂ, ਓਪਰਿਆਂ ਤੇ ਪਖੰਡਿਆਂ
ਨਾਲ ਸਿਆਣ ਬਾਝ ਪੱਗ ਵਟਾਉਣੀ ਨਹੀਂ ਚਾਹੀਦੀ
ਇਹ ਓਹੀ ਗੱਲ ਹੈ ਜੋ ਨਾਉਂ ਨਾ ਜਾਣਾ ਤੇਰਾ, ਤੂੰ ਹੈ
ਜਠੇਰਾ ਮੇਰਾ। ਅਜੇਹਿਆਂ ਪੁਰਖਾਂ ਨਾਲ ਭਾਈਚਾਰਾ
ਕਰਨਾ ਤਾਂ ਇੱਕ ਵੱਲ ਰਿਹਾ ਇਨ੍ਹਾਂ ਨੂੰ ਘਰ
ਵਾੜਨਾ ਬੀ ਚੰਗਾ ਨਹੀਂ। ਕੁਟਿਲ ਬੁੱਧਿ ਬੋਲਿਆ,
ਮਹਾਰਾਜ ਪਹਿਲੇ ਜਦ ਇਹ ਤੁਹਾਡਾ ਚੇਲਾ ਹੋਨ

ਆਇਆ ਸਾ ਤਦ ਤੁਸੀਂ ਇਹਦਿਆਂ ਗੁਣਾਂ ਯਾ ਕੁਲ ਨੂੰ ਕਿੱਥੇ ਜਾਣਦੇ ਸਓ, ਮਿਲ ਬੈਠਨ ਤੇ ਹੀ ਮਿੱਤ੍ਰਤਾ ਹੁੰਦੀ ਹੈ, ਸਰਲ ਬੁੱਧਿ ਨੈ ਕਿਹਾ ਬਾਬਾ ਜੀ ਕੀ ਚਿੰਤਾ ਹੈ, ਗੁਰੂ ਨੇ ਕਿਹਾ ਤੂੰ ਜਾਨ ਪਛੋਤਾਇੰਗਾ। ਉਸ ਦਿਨ ਤੋਂ ਓਹਇਕੱਠੇ ਰਹਿਨ ਬਹਿਨਲੱਗੇ। ਇੱਕ ਦਿਨਦੀ ਗੱਲਹੈ ਕਿ ਸਰਲਬੁੱਧਿ ਨੂੰ ਕੁਟਿਲ ਬੁੱਧਿ ਨੈ ਕਿਹਾ ਕਿ ਹੇ ਮਿੱਤ੍ਰ! ਮੈਂ ਇੱਕ ਚੰਗੀ ਥਾਂ ਵੇਖ ਆਇਆ ਹਾਂ ਭਜਨ ਲਈ ਉਹ ਡਾਢੀ ਸੁੰਦਰ ਨਵੇਕਲੀ ਥਾਂ ਹੈ। ਚੱਲੋ ਤਾਂ ਤੈਨੂੰ ਬੀ ਓਹ ਮਨੋਹਰ ਜਗਾ ਦਿਖਾਲ ਲਿਆਵਾਂ। ਐਂਉ ਉਹ ਉਸਨੂੰ ਛਲ ਨਾਲ ਔਝੜ ਲੈ ਪਿਆ। ਉਸ ਠਗ ਨੇ ਆਪਣੇ ਨਾਲ ਦੇ ਕਈ ਹੋਰ ਠੱਗ ਉੱਥੇ ਅੱਗੇਹੀ ਬਹਾਲੇ ਹੋਏ ਸਨ, ਉਹ ਸਰਲਬੁੱਧਿ ਨੂੰ ਪਕੜਕੇ ਕੁੱਟਨ ਲਗੇ। ਕੁਟਿਲਬੁੱਧਿ ਖ਼ੁਸ਼ੀ ਦਾ ਮਾਰਿਆ ਨੱਚਨ ਕੁੱਦਨ ਤੇ ਟੱਪਨ ਲੱਗਾ, ਸੱਚਹੈ "ਚਿੜੀਆਂਦਾ ਮਰਨਾ ਗੁਆਰਾਂ ਦਾ ਹਾਸਾ"। ਉਸ ਨੇ ਜਾਨਿਆਂ ਜੋ ਮੈਨੂੰ ਵਿਪਦਾ ਵਿੱਚ ਪਿਆ ਦੇਖ ਕੇ ਤੜਫਦਾ ਹੈ ਕਹਿਓਸ ਹੇ ਭ੍ਰਾਵਾ ਜੋ ਕੁਝ ਪ੍ਰਾਲਬਧ ਵਿੱਚ ਹੁੰਦਾ ਹੈ ਸੋਈ ਅੱਗੇ ਆਉਂਦਾਹੈ ਤੇਰੇਕੀ ਵੱਸ ਹੈ। ਉਸ ਏਹ ਨ ਜਾਤਾ ਜੋ ਲੋਭਦੇ ਮਾਰੇ ਟੱਪਦਾ ਹੈ "ਕਸਾਈ ਬੱਚਾ ਕਦੇ ਨ ਸੱਚਾ ਜੋ ਸੱਚਾ ਸੋ ਕੱਚੋ ਕੱਚਾ"॥

ਦੋਹਰਾ ॥ ਦੁਖ ਵਿੱਚ ਬੰਧੁ ਜਾਚੀਏ ਭੀੜਪਣੇ ਤ੍ਰਿਯਮਾਨ।
ਪਰਖ ਮਿੱਤ੍ਰ ਨੂੰ ਲੋੜ ਵਿੱਚ ਜੇ ਤੂੰ ਚਤੁਰ ਸੁਜਾਨ ॥

ਕੁਟਲਬੁੱਧਿ ਬੋਲਿਆ, ਭ੍ਰਾਵਾ ਸਾਰੇ ਏਹ ਚੂਹੜੇ ਹਨ ਅਤੇ ਮੈਂ ਬ੍ਰਾਹਮਨ ਹਾਂ, ਮੈਂ ਇਨ੍ਹਾਂ ਨਾਲ ਕਿੱਕੁਰ ਭਿੱਟਾਂ। ਜੇ ਇਨ੍ਹਾਂ ਨਾਲ ਭਿੱਟਨਾ ਹੋਏ ਤਾਂ ਏਹ ਸਾਡੇ ਦੋਹਾਂ ਕੋਲੋਂ ਕੁਝ ਬਲੀ ਨਹੀਂ। ਇਹ ਕਹਿਕੇ ਉਹ ਪਰੇ ਇੱਕ ਬਿਰਛ ਹੇਠ ਜਾਕੇ ਨਿਵੇਕਲਾ ਸੌਂ ਰਿਹਾ। ਉਹ ਚੋਰ ਬੀ ਉਹਨੂੰ ਬੰਨ੍ਹ ਕੇ ਆਪਣੀ ਆਪਣੀ ਝੁੰਗੀ ਵਿੱਚ ਜਾ ਸੁੱਤੇ। ਜਦ ਇਨ੍ਹਾਂ ਗਇਆਂ ਨੂੰ ਬਹੁਤ ਦੇਰ ਹੋਈ, ਤਾਂ ਗੁਰੂਜੀ ਚਿੰਤਾ ਕਰਨ ਲੱਗੇ ਕਿ ਅੱਜ ਬਾਲਕਾ ਕਿੱਧਰ ਗਿਆ, ਢੂੰਡਦਾ ਭਾਲਦਾ ਉੱਥੇ ਹੀ ਆ ਗਿਆ। ਕੀ ਦੇਖਦਾ ਹੈ ਜੋ ਸਰਲ-ਬੁੱਧਿ ਬੰਨ੍ਹਿਆ ਪਿਆ ਪਾਲੇ ਅਤੇ ਜਾਨ ਦੇ ਭਯ ਤੇ ਤੜਫ ਰਿਹਾ ਹੈ। ਗੁਰੂ ਨੇ ਪੁੱਛਿਆ ਇਹ ਕੀ ਹਾਲ ਹੈ—ਦੋਹਰਾ

ਸਰਲਬੁਧਿ ਲਖ ਮੁਖ ਗੁਰੂ ਜਲ ਭਰ ਆਏ ਨੈਨ।
ਕਰ ਬਿਲਾਪ ਕਰ ਜੋੜ ਕੇ ਮੂੰਹੋਂ ਨ ਨਿਕਲੇ ਬੈਨ ॥
ਸਤਗੁਰ ਬਚਨ ਨ ਮੰਨਿਆ ਦਿੱਤਾ ਫਲ ਕਰਤਾਰ।
ਸ੍ਰੀਮਤ ਬਿਨ ਇਸ ਵਿਪਤ ਵਿੱਚ ਕੌਨ ਕਰੇ ਉਧਾਰ ॥

ਗੁਰੂਜੀ ਬੋਲੇ ਬੇਟਾ ਤੂੰ ਸਭਨਾਂ ਦੇ ਮਨ ਨੂੰ ਆਪਣੇ ਜੇਹਾ ਹੀ ਜਾਤਾ—ਜੋ ਕਰੇਗਾ ਗੱਲਾਂ, ਉੱਸੇ ਨਾਲ ਉਠ ਚੱਲਾਂ ॥

ਹੁਣ ਸਿਰ ਮੁਨਾ ਭਦ੍ਰ ਜਾਣੀਆਂ, ਇਹ ਕਹਿਕੇ ਗੁਰੂ ਸਰਲਬੁੱਧਿ ਨੂੰ ਖੋਲ੍ਹ ਅਤੇ ਉਹਦਾ ਸਿਰ ਮੂੰਹ ਪੂੰਝ ਆਪਣੀ ਕੁਟੀਆ ਨੂੰ ਲੈ ਗਿਆ । ਐਂਨੇ ਵਿੱਚ ਸਵੇਲ ਹੋਇਆ ਠੱਗ ਉਠਕੇ ਕੀ ਦੇਖਦੇ ਹਨ ਕਿ ਨਾ ਤਾਂ ਉਹ ਠੱਗ ਹੀ ਹੈ ਅਤੇ ਨਾ ਸ਼ਿਕਾਰ ਹੀ ਹੈ । ਅੱਗੇ ਜਾਕੇ ਦੇਖਣ ਤਾਂ ਉਹ ਠੱਗ ਰਜਾਈ ਤਾਣ ਪੈਰ ਪਸਾਰ ਸੁੱਤਾ ਹੋਇਆ ਘੁਰਾੜੇ ਮਾਰ ਰਿਹਾ ਹੈ, ਇਨ੍ਹਾਂ ਨੈ ਜਾਤਾ ਜੋ ਇਸ ਨੈ ਸਰਲਬੁੱਧਿ ਦੇ ਗਹਿਣੇ ਲਾਹ ਆਪ ਰੱਖ ਲਏ ਹਨ, ਤੇ ਉਹਨੂੰ ਨਠਾ ਦਿੱਤਾ ਹੈ । ਖੰਡਾ ਕੱਢ ਸੁੱਤੇ ਪਏਦਾ ਹੀ ਕੰਮ ਸੁਆਰ ਦਿੱਤਾ, ਉਹਨੂੰ ਵੱਢ ਟੁਕ ਉਹਦਾ ਲੱਕ ਖੋਲ੍ਹ ਦੇਖਿਆ ਤਾਂ ਉੱਥੇ ਕੁਝ ਬੀ ਨਹੀਂ ਸੀ । ਕਿਸਨੈ ਸੱਚ ਕਿਹਾ ਹੈ—

ਦੋਹਰਾ ॥ ਤ੍ਰੈਦਿਨ ਯਾ ਤ੍ਰੈਰਾਤ ਵਿੱਚ ਤਿਨਪੱਖ ਤ੍ਰੈਮਾਂਹ ।
ਤ੍ਰਿਨ ਬਰਸਲਗ ਸਤਜਕਰ ਪੁੰਨ ਪਾਪ ਫਲ ਪਾਂਹਿ ॥੨॥

## ਕ੍ਰਿਤਘ੍ਨਤਾ ਦੀ ਤਾੜਨਾ ।

ਮਾਤ ਪਿਤਾ ਦੀ ਟਹਿਲ ਨ ਕਰੇ ।
ਈਸ਼੍ਵਰ ਤੇ ਸੋ ਨਾਹੀਂ ਡਰੇ । ਮਾਤ ਪਿਤਾ
ਨੂੰ ਜੇਹਾ ਕਰੇ । ਅਪਨੀ ਸੰਤਾਨੋਂ ਸੋ ਭਰੇ॥

ਇਕ ਸ਼ਾਹੂਕਾਰ ਨੂੰ ਬੁਪਾਰ ਵਿੱਚੋਂ ਵੱਡਾ ਲਾਹਾ

ਆਇਆ। ਉਸ ਨੇ ਆਪਣੇ ਬੁਢੇਪੇ ਦਿਆਂ ਦਿਨਾਂ ਵਿੱਚ ਘਰ ਬਾਰ ਦਾ ਸਾਰਾ ਭਾਰ ਅਤੇ ਫ਼ਿਕਰ ਸੰਸਾ ਆਪਣੇ ਪੁੱਤ੍ਰ ਉੱਤੇ ਪਾ ਦਿੱਤਾ, ਉਸ ਬਾਲਕ ਨੇ ਧਨ ਪਾਕੇ ਵੱਡੇ ਵੱਡੇ ਧੌਲਰ ਪੁਆਏ, ਗੋੱਲੀਆਂ ਬਾਂਦੀਆਂ, ਦਾਸ, ਦਾਸੀਆਂ ਰੱਖੀਆਂ ਤੇ ਸੋਨੇ ਚਾਂਦੀ ਦੇ ਭਾਂਡੇ ਗਹਿਣੇ ਵੱਡੇ ਵੱਡੇ ਅਮੋਲਕ ਮੰਗਾਕੇ ਆਪਨੇ ਧਨ ਨੂੰ ਵਧਾਇਆ, ਪਰ ਆਪਣੇ ਪਿਤਾ ਲਈ ਇੱਕ ਕੱਖਾਂ ਦੀ ਕੁੱਲੀ ਅੱਡ ਪੁਆ ਦਿੱਤੀ, ਠੂਠੇ ਕੁਨਾਲੀਆਂ ਵਿੱਚ ਖਾਣਪੀਉਣ ਨੂੰ ਦੇ ਦਿੱਤਾ ਕਟੇ। ਸੋ ਵਿਚਾਰਾ ਹੁੰਦੇ ਸੁੰਦੇ ਕਰਮਾਂਦਾ ਮਾਰਿਆ ਖਾ ਪੀ ਕੇ ਠੂਠੇ ਕੁਨਾਲੀ ਨੂੰ ਆਪਣੀ ਹੱਥੀਂ ਧੋ ਧਾਕੇ ਰੱਖ ਛੱਡਦਾ, ਇੱਕ ਦਿਨ ਉਸਦੇ ਪੋਤੇ ਨੇ ਉਸਨੂੰ ਭਾਂਡੇ ਧੋਂਦੇ ਨੂੰ ਵੇਖਕੇ ਕਿਹਾ ਕਿ ਬਾਬਾ ਜੀ ਜੇ ਤੁਸੀਂ ਇਨ੍ਹਾਂ ਠੀਕਰਿਆਂ ਨੂੰ ਭੰਨ ਸਿੱਟੋ ਤਾਂ ਤੁਹਾਡੀ ਵਿਪਦਾ ਛੇਤੀ ਹੀ ਕਟ ਜਾਵੇ। ਬੁੱਢਾ ਬੋਲਿਆ ਸੁਣ ਬੀਬਾ ਜੇ ਮੈਂ ਇਨ੍ਹਾਂ ਠੀਕਰਿਆਂ ਨੂੰ ਤੋੜ ਸਿੱਟਾਂ ਤਾਂ ਤੇਰਾ ਪਿਉ ਮੇਰੇ ਨਾਲ ਲੜੇਗਾ, ਨਾ ਜਾਣੀਏ ਦੇਖ ਕੇ ਮੇਰੀ ਕੀ ਕੀ ਬਾਬ ਕਰੇ। ਪੋਤ੍ਰਾ ਬੋਲਿਆ ਬਾਬਾਜੀ ਜੇ ਤੁਸੀ ਮੇਰੀ ਗੱਲ ਮੰਨੋ ਤਾਂ ਭਲਾਹੀ ਹੋਇਗਾ ਬੁਰਾ ਨਹੀਂ ਹੁੰਦਾ। ਇਹ ਜੋ ਤੁਹਾਡੇ ਮੂੰਹ ਉੱਤੇ ਭਾਯੇਦਾ ਭੇਵਰਤਰਿਹਾਹੈ ਸੋਬੀ ਭਯ ਖਾਕੇਭੱਜਜਾਊ। ਇਸੇ

ਲਈ ਇਕ ਦਿਨ ਪ੍ਰਸਾਦ ਛਕਕੇ ਬੁੱਢੇ ਨੈ ਪੁਤ੍ਰ ਪੋਤ੍ਰੇ ਦੇ ਸਾਹਮਣੇ ਹੀ ਉਹ ਭਾਂਡੇ ਭੰਨ ਸਿੱਟੇ, ਇਹ ਦੇਖਕੇ ਪੋਤੇ ਨੇ ਇਕ ਲਾਠੀ ਚੁੱਕੀ ਤੇ ਆ ਬੁੱਢੇ ਦੁਆਲੇ ਹੋਇਆ ਤੇ ਹਥੋ ਪਾਈ ਹੋਣ ਲਗਾ। ਉਸ ਦੇ ਪਿਤਾ ਨੈ ਪੁਤ੍ਰ ਦਿਆਂ ਲਛਨਾਂ ਨੂੰ ਦੇਖਕੇ ਕਿਹਾ ਤੂੰ ਬਾਪੂ ਹੋਰਾਂ ਨੂੰ ਕਿਉਂ ਮਾਰਨ ਆਇਆ ਹੈਂ ? ਕੀ ਤੂੰ ਸੁਦਾਈ ਹੋਗਿਆ ਹੈਂ ? ਉੱਤਰ ਦਿਤੋ ਸੁ ਪਿਤਾ ਮੈਂ ਤਾਂ ਇਹ ਬੁੱਧਿ ਕੀਤੀ ਹੈ, ਮੈਂ ਸੁਦਾਈ ਕਿਕੁਰ ਹੋ ਗਇਆ ? ਇਸ ਠਟਕੇ ਹੋਏ ਬੁੱਢੇ ਨੈ ਸਾਡੇ ਪੁਰਾਤਮੀ ਭਾਂਡੇ ਭੰਨਕੇ ਸਾਨੂੰ ਅਜੇਹਾ ਬਰੋਚਾ ਦਿੱਤਾ ਹੈ ਜੋ ਕਿਹਾ ਨਹੀਂ ਜਾਂਦਾ, ਕਿਉਂਕਿ ਕੱਲ ਨੂੰ ਜਾਂ ਤੂੰ ਬੁੱਢਾ ਹੋਇਆ ਤਾਂ ਮੈਂ ਤੈਨੂੰ ਕੀ ਦਿਆਂਗਾ ? ਮੈਂ ਤਾਂ ਇਸ ਗੱਲ ਨੂੰ ਝੂਰਕੇ ਤੇਰੇ ਪਿਤਾ ਨੂੰ ਮਾਰਣ ਲੱਗਾ ਸਾ। ਇਹ ਗੱਲ ਸੁਣਕੇ ਪੁੱਤ੍ਰ ਨੂੰ ਥਾਪੀ ਦਿੱਤੀ ਕਿ ਤੂੰ ਵੱਧ ਹੈਂ: ਜੋ ਤੈਂ ਮੈਨੂੰ ਇਸ ਮਹਾਂ ਪਾਪ ਦਾ ਫਲ ਅੱਗੋਂ ਹੀ ਸੁਝਾ ਦਿਤਾ ਹੈ। ਐਂਨਾ ਕਹਿ ਉਹ ਆਪਣੇ ਪਿਤਾ ਨੂੰ ਘਰ ਲੈ ਗਿਆ, ਤੇ ਉਸਦੀ ਟਹਲ ਸੇਵਾ ਲਈ ਦਾਸ ਰਖਦਿੱਤੇ।

' ਜੋ ਹਰਿਨਾਮਜਪੇ ਨਿਸ ਬਾਸਰ ਔਰ ਕਾ ਨਾਮ ਲੀਆ ਨ ਲੀਆ। ਜਿਸਨੇ ਉਪਕਾਰ ਹ੍ਰਿਦਯ ਧਰਿਆ ਤਿਨ ਔਰ ਸੁਕਰਮ ਕੀਯਾ ਨਾ ਕੀਯਾ। ਜਿਨ ਸਤਯ ਨਿਰੰਤਰ

ਹੈ ਘਟ ਮੈਂ ਤਿਨ ਮਾਸ ਓ ਚਾਮ ਧੋਆ ਨਾ ਧੋਆ। ਜਹਾਂ ਏਕ ਸਪੂਤ ਹੋਏ ਕੁਲ ਮੈਂ ਤਹਾਂ ਲਾਖ ਕਪੂਤ ਹੋਆ ਨ ਹੋਆ" ॥

## ਇਕ ਭੈੜੇ ਸੁਭਾਓ ਵਾਲੇ ਮੁੰਡੇ ਦੀ ਕਹਾਨੀ।

ਇੱਕ ਛੋਟਾ ਮੁੰਡਾ ਸਾ ਜੇਹੜਾ ਇਹੋ ਜੇਹਾ ਬੇਨਸੀਬਸਾ ਕਿ ਉਸਦਾ ਪਿਓ ਬੜਾ ਭੈੜਾ ਸਾ ਜੇਹੜਾ ਸਦਾਸੜੀਅਲ ਤੇ ਕੁੜ੍ਹਦਾ ਰਹਿੰਦਾ ਸਾ, ਉਸਨੇ ਆਪਨੇ ਪੁੱਤ੍ਰਾਂ ਧੀਆਂ ਨੂੰ ਕਦੇ ਕੋਈ ਚੰਗੀ ਮੱਤ ਜਾਂ ਅਕਲ ਦੀ ਗੱਲ ਨਹੀਂ ਦੱਸੀ ਸੀ। ਏਸਕਰਕੇ ਇਹ ਛੋਟਾ ਮੁੰਡਾ, ਜੇਓਹਦਾ ਪਿਓ ਚੱਛਾ ਹੁੰਦਾ ਤਾਂ ਇਹ ਭੀ ਚੰਗਾ ਅਤੇ ਖੁਸ਼ ਹੁੰਦਾ, ਬੜੇ ਭੈੜੇ ਸੁਭਾ ਵਾਲਾ, ਲੜਾਕਾ, ਛਿੱਟ ਤੇ ਹਰ ਇੱਕ ਨੂੰ ਮੰਦਾ ਬੋਲਨ ਵਾਲਾ ਬਨ ਗਿਆ। ਕਈਵਾਰੀ ਓਸਤੋਂ ਵੱਡਿਆਂ ਮੁੰਡਿਆਂ ਨੇ ਉਹਦੀਆਂ ਸ਼ਰਾਰਤਾਂ ਕਰਕੇ ਉਹਨੂੰ ਬੜਾ ਸਖਤ ਮਾਰਿਆ, ਤੇ ਕਈ ਵਾਰ ਉਸਤੋਂ ਛੋਟੇ ਭੀ ਉਹਨੂੰ ਮਾਰਦੇ ਸਨ, ਕਿਉਂਕਿ ਭਾਵੇਂ ਓਹ ਬੜਾ ਗਾਲੀਆਂ ਦੇਨ ਵਾਲਾ ਤੇ ਝਾਗੜੂ ਸਾ ਓਹ ਹੱਥੋਪਾਈ ਨੂੰ ਚੰਗਾ ਨਹੀਂ ਸਮਝਦਾ ਸਾ ਤੇ ਅਕਸਰ ਲੜਾਈ ਵੇਲੇ

ਨੱਠ ਹੀ ਜਾਂਦਾ ਸਾ ਅਤੇ ਦਲੇਰੀ ਨਾਲ ਕਿਸੇਦਾ ਸਾਹਮਣਾ ਨਹੀਂ ਕਰਦਾ ਸਾ ਏਸ ਛੋਟੇ ਮੁੰਡੇ ਦਾ ਇੱਕ ਡਗ ਕੁੱਤਾ ਸਾ ਜਿਸਦਾ ਸੁਭਾਓ ਇਸ ਮੁੰਡੇ ਜਿਹਾ ਹੀ ਸਾ। ਉਹ ਬੜਾ ਦੁਖਦਾਈ ਤੇ ਸੜੀਅਲ ਸਾ, ਜੇਹੜਾ ਘੋੜਾ ਦੇਖਦਾ ਸਾ ਉਹਦੇ ਪਿੱਛੇ ਭੌਂਕਦਾ ਭੌਂਕਦਾ ਦੌੜਦਾ ਸਾ ਤੇ ਜਿੱਥੇ ਭੇਡਾਂ ਦੇਖਦਾ ਸਾ ਓਨ੍ਹਾਂ ਨੂੰ ਤੰਗ ਕਰਦਾ ਸਾ। ਇਨ੍ਹਾਂ ਗੱਲਾਂ ਕਰਕੇ ਓਸ ਥਾਂ ਦੇ ਸੱਭੇ ਲੋਕ ਉਸ ਕੁੱਤੇ ਤੇ ਓਸ ਮੁੰਡੇ ਨੂੰ ਬੜਾ ਬੁਰਾ ਸਮਝਦੇ ਸਨ॥

ਇਕ ਦਿਨ ਉਸ ਮੁੰਡੇ ਦਾ ਪਿਓ ਸਵੇਰੇ ਹੀ ਸ਼ਰਾਬ ਖਾਨੇ ਨੂੰ ਜਾਨ ਵਾਸਤੇ ਉੱਠਿਆ ਜਿੱਥੇ ਓਹਦੀ ਮਰਜ਼ੀ ਸੀ ਕਿ ਰਾਤ ਤੀਕ ਰਹਾਂਗਾ ਕਿਉਂਕਿ ਉਸ ਦਿਨ ਛੁੱਟੀ ਸੀ। ਜਾਨ ਲੱਗਿਆਂ ਉਸਨੇ ਆਪਨੇ ਪੁੱਤ੍ਰ ਨੂੰ ਕੁਝ ਰੋਟੀ ਤੇ ਮਾਸ ਤੇ ਛੇ ਆਨਿਆਂ ਦੇ ਪੈਸੇ ਦਿੱਤੇ ਅਤੇ ਆਖਨ ਲੱਗਾ ਕਿ ਜਾ ਤੂੰ ਬੀ ਅੱਜ ਸਾਰਾ ਦਿਨ ਸਲ ਸਪੱਟੇ ਕਰ ਜਿਸਤਰ੍ਹਾਂ ਮੈਂ ਅੱਜ ਸਾਰਾ ਦਿਨ ਕਰਾਂਗਾ ਮੁੰਡੇ ਨੂੰ ਜਦ ਇਹ ਛੁਟੀ ਮਿਲੀ ਤਾਂਓਹ ਬੜਾ ਖੁਸ਼ਹੋਯਾ, ਓਹ ਦਿਨ ਬੜਾ ਚੰਗਾ ਲੱਗਾ ਸਾ ਇਸ ਕਰਕੇ ਓਹ ਆਪਨੇ ਸ਼ੇਰੂ ਨਾਓਂ ਵਾਲੇ ੁੱਤੇ ਨੂੰ ਨਾਲ ਲੈਕੇ ਤੁਰ ਪਿਆ॥

ਓਹ ਥੋੜੀ ਈ ਦੂਰ ਗਿਆ ਸਾ ਜਾਂ ਉਹਨੂੰ ਇੱਕ ਛੋਟਾ ਜਿਹਾ ਮੁੰਡਾ ਮਿਲਿਆ ਜੇਹੜਾ ਭੇਡਾਂ ਦੇ ਇੱਜੜ ਨੂੰ ਇੱਕ ਦਰਵਾਜੇ ਦੇ ਵਿੱਚੋਂ ਦੀ ਲੰਘਾਨਾ ਚਾਹੁੰਦਾ ਸਾ। ਛੋਟਾ ਮੁੰਡਾ ਬੋਲਿਆ ਭਈ ਕ੍ਰਿਪਾ ਕਰਕੇ ਜਰਾ ਠਹਿਰ ਜਾ ਤੇ ਕੁੱਤੇ ਨੂੰ ਆਪਨੇ ਨਾਲ ਰੱਖ ਜਿਸ ਕਰਕੇ ਮੇਰੀਆਂ ਭੇਡਾਂ ਨਾਂ ਡਰਨ। ਭੇੜੇ ਮੂੰਹ ਵਾਲਾ ਬੋਲਿਆ ਹਾਂ ਠੀਕ ਹੈ ਤੂੰ ਚਾਹਨਾ ਹੈਂ ਪਈ ਸਾਰਾ ਦਿਨ ਇੱਥੇ ਉਡੀਕਦਾ ਰਹਾਂ ਜਦ ਤਕ ਤੂੰ ਤੇ ਤੇਰੀਆਂ ਭੇਡਾਂ ਲੰਘ ਜਾਨ। ਸ਼ੇਰੂ ਸ਼ੇਰੂ ਫੜ ਲੈ ਭੇਡਾਂ ਨੂੰ ! ਸ਼ੇਰੂ ਇਹ ਸੁਨਦਿਆਂ ਹੀ ਭੇਡਾਂ ਦੇ ਇੱਜੜ ਵਿੱਚ ਕੁੱਦਕੇ ਜਾ ਪਿਆ ਤੇ ਓਨ੍ਹਾਂ ਨੂੰ ਭੌਂਕਨ ਤੇ ਵੱਢਨ ਲਗ ਗਜਾ ਅਤੇ ਭੇਡਾਂ ਡਰ ਨਾਲ ਸਭ ਤਿਤਰ ਬਿਤਰ ਹੋ ਗਈਆਂ। ਏਸ ਤਰ੍ਹਾਂ ਮਲੂਮ ਹੁੰਦਾ ਸੀ ਜਿਓਂ ਸ਼ੇਰੂ ਆਪਨੇ ਮਾਲਕ ਵਾਕਨ ਭੇਡਾਂ ਦੀ ਇਹ ਦੁਰਦਸ਼ਾ ਦੇਖ ਕੇ ਖੁਸ਼ ਹੋਯਾ ਹੈ, ਪਰ ਇਸ ਅਪਨੀ ਜਿਤ ਦੇ ਧਜਾਨ ਵਿੱਚ ਓਹ ਅਚਾਨਕ ਇਕ ਬੁੱਢੇ ਭੇਡੂ ਨੂੰ ਜਾ ਪਿਆ ਜਿਦੇ ਵਿਚ ਭੇਡਾਂ ਦੇ ਇੱਜੜ ਵਿੱਚੋਂ ਸਭਨਾਂ ਕੋਲੋਂ ਵਧਕੇ ਦਲੇਰੀ ਹੈਸੀ, ਓਹ ਭੇਡੂ ਦੌੜਿਆ ਤਾਂ ਨਾ ਸਗੋਂ ਉਸਨੇ ਮੁੜ ਕੇ ਆਪਨੇ ਦੁਸ਼ਮਨ ਨੂੰ ਇਜੇਹੇ ਜ਼ੋਰ ਨਾਲ ਟਕਾਕੇ ਟੱਕਰ ਮਾਰੀ ਜਿਹਦੇ ਨਾਲ ਓਹ ਲੋਟਨ ਪੋਟਨ

ਹੋਕੇ ਪਰੇ ਜਾ ਪਿਆ ਤੇ ਉਸ ਛਿੱਗੇ ਹੋਏ ਨੂੰ ਕਿੰਨੀਆਂ ਹੋਰ ਟੱਕਰਾਂ ਮਾਰੀਆਂ ਜਿਹਦੇ ਨਾਲ ਉਹ ਆਖਰ ਚਊਂ ਚਊਂ ਕਰਦਾ ਲੰਗੇ ਵਾਹ ਨੱਸ ਗਯਾ ॥

ਓਹੀ ਨੀਚ ਸੁਭਾ ਵਾਲਾ ਮੁੰਡਾ ਜੇਹੜਾ ਜਾਨਦਾ ਹੀ ਨਹੀਂ ਸੀ ਰਹਮ ਤੇ ਮੁਹੱਬਤ ਕਿਸ ਬਲਾ ਦਾ ਨਾਉਂ ਹੈ, ਭੇਡਾਂ ਦੀ ਇਹ ਮੁਸੀਬਤ ਦੇਖਕੇ ਬੜਾ ਖ਼ੁਸ਼ ਹੋਯਾ ਤੇ ਆਪਨੇ ਕੁੱਤੇ ਦੀ ਤਕਲੀਫ ਦੇਖਕੇ ਭੀ ਬੜਾ ਰੱਜ ਕੇ ਹੱਸਿਆ। ਓਹ ਹੋਰ ਭੀ ਹੱਸਦਾ ਜੇ ਇਕ ਮੁੰਡਾ, ਜਿਹਨੂੰ ਓਹਦਾ ਇਹੋਜਿਹਾ ਸਲੂਕ ਦੇਖਕੇ ਏਡਾ ਗੁੱਸਾ ਆਇਆ ਜੋ ਉਹ ਸਹਾਰ ਨ ਸੱਕਿਆ, ਓਹਨੂੰ ਇਕ ਪੱਥਰ ਨ ਮਾਰਦਾ ਜੇਹੜਾ ਐਨ ਉਹਦੀ ਪੁੜਪੁੜੀ ਵਿੱਚ ਜਾਕੇ ਲੱਗਾ ਤੇ ਜਿਸਦੀ ਚੋਟ ਨਾਲ ਓਹ ਚਕਰਾ ਕੇ ਡਿੱਗ ਪਿਆ। ਓਹ ਭੀ ਆਪਨੇ ਕੁੱਤੇ ਵਾਂਗ ਚਿੱਚਲਾਣ ਲਗ ਪਯਾ, ਤੇ ਇਕ ਆਦਮੀ ਨੂੰ ਆਪਨੇ ਵੱਲ ਆਉਂਦਾ ਦੇਖਕੇ ਓਹਨੇ ਸਮਝਿਆ ਭਈ ਇਹ ਕਿਧਰੇ ਭੇਡਾਂ ਦਾ ਮਾਲਕ ਹੀ ਨ ਹੋਵੇ, ਓਥੋਂ ਓਸਨੇ ਜਿੱਡੀ ਛੇਤੀ ਉਹਦੇ ਕੋਲੋਂ ਹੋ ਸੱਕਿਆ ਨੱਸ ਜਾਨਾ ਹੀ ਚੰਗਾ ਸਮਝਿਆ ॥

ਪਰ ਅਜੇ ਉਸ ਮੁੱਕੇ ਦੀ ਜੇਹੜਾ ਉਸਨੂੰ ਲੱਗਿਆ ਸਾ ਪੀੜ ਹਟੀ ਨ ਸੀ ਜੋ ਮੁੜ ਓਹੀਓ ਖੋਟਾ ਸੁਭਾਵ ਆ

ਪਿਆ ਤੇ ਓਹ ਮੁੜ ਫੇਰ ਭੌੜ ਕਰਨ ਲੱਗਾ। ਅਜੇ ਕੁਝ ਦੂਰ ਨ ਸਾ ਗਿਆ ਜੋ ਓਸਨੇ ਇਕ ਕੁੜੀ ਪੌੜੀ ਉੱਤੇ ਅੱਗੇ ਦੁੱਧਦਾ ਘੜਾ ਪੈਰਾਂ ਉੱਤੇ ਰਖਕੇ ਬੈਠੀ ਹੋਈ ਵੇਖੀ। ਉਸ ਛੋਟੀ ਕੁੜੀ ਨੈ ਆਖਿਆ ਵੀਰ ਮੇਰਾ ਘੜਾ ਚਕਾ ਜਾ, ਮੇਰੀ ਮਾਂ ਨੇ ਮੈਨੂੰ ਇਹ ਅੱਜ ਸਵੇਰੇ ਲਿਆਓਨ ਨੂੰ ਭੇਜਣਾ ਸੀ ਤੇ ਮੈਂ ਮੀਲੋਂ ਵਧੀਕ ਦੂਰੋਂ ਲਿਆਈ ਹਾਂ, ਹੁਨ ਮੈਂ ਥੱਕ ਕੇ ਸਾਹ ਲੈਨ ਨੂੰ ਇਸ ਪੌੜੀ ਪੁਰ ਬੈਠ ਗਈ ਹਾਂ ਤੇ ਜੇ ਮੈਂ ਹੁਣੇ ਘਰ ਨਾ ਜਾਵਾਂ ਤਾਂ ਅੱਜ ਕੜ੍ਹੀ ਨਾ ਬਨੇਗੀ ਤੇ ਨਾਲੇ ਮੇਰੀ ਮਾਂ ਮੈਨੂੰ ਗੁੱਸੇ ਹੋਵੇਗੀ। ਮੁੰਡਾ ਬੋਲਿਆ ਸੱਚ ਅੱਜ ਤੂੰ ਕੜ੍ਹੀ ਖਾਏਂਗੀ ? ਕੁੜੀ ਨੇ ਕਿਹਾ ਹਾਂ ਦੁੰਬੇ ਦੇ ਕਬਾਬ ਭੀ, ਅੱਜ ਸਾਡੇ ਘਰ ਮੇਰਾ ਬਾਬਾ, ਦੋਵੇਂ ਚਾਚੇ ਤੇ ਮੇਰਾ ਭਰਾ ਭੋਜਨ ਕਰਨਗੇ ਤੇ ਰਾਤੀ ਬੜਾ ਅਨੰਦ ਹੋਵੇ-ਗਾ, ਸੋ ਕ੍ਰਿਪਾ ਕਰਕੇ ਮੇਰੀ ਸਹਾਇਤਾ ਸ਼ਤਾਬੀ ਨਾਲ ਕਰ। ਮੁੰਡਾ ਬੋਲਿਆ ਲੈ ਹੁਣੇ ਲੈ, ਇਹ ਕਹਿਕੇ ਉਸਦਾ ਘੜਾ ਚੁਕ ਲਿਆ ਤੇ ਉਸ ਕੁੜੀ ਦੇ ਸਿਰ ਪੁਰ ਰੱਖਣ ਲੱਗਿਆਂ ਜਿਸ ਵੇਲੇ ਓਹ ਸਿਰ ਤੇ ਠਹਰਾਓਨ ਲੱਗੀ ਤਾਂ ਅਜਿਹਾ ਧੱਕਾ ਦਿਤੋਸੁ ਜੋ ਘੜਾ ਕੁੜੀ ਉੱਪਰ ਮੂਧਾ ਹੋ ਗਿਆ ਤੇ ਸਾਰਾ ਦੁੱਧ ਰੁੜ੍ਹ ਪਇਆ। ਕੁੜੀ ਚੀਕਾਂ ਮਾਰਕੇ ਰੋਣ ਲਗ ਪਈ ਤੇ ਆਪ ਛੋੜਾ ਖਿੜ ਖਿੜ ਕਰਕੇ ਹੱਸਦਾ ਤੇ

ਏਹ ਗੱਲ ਕਹਿਕੇ ਨੱਠ ਗਿਆ ਜੋ ਬੀਬੀ ਸਲਾਮ ਤੇ ਆਪਣੇ ਬਾਬਿਆਂ ਚਾਚਿਆਂ ਤੇ ਭਰਾਵਾਂ ਨੂੰ ਪੈਰੀ ਪੌਂਣਾਂ ਆਖੀਂ ॥

ਇਸ ਕੁਪੱਤ ਨੇ ਓਸਦਾ ਹੌਸਲਾ ਵਧਾ ਦਿੱਤਾ, ਕਿਉਂਜੋ ਓਸਨੇ ਜਾਤਾ ਮੇਰਾ ਕੁਝ ਵਿਗਾੜ ਨਹੀਂ ਹੋਇਆ, ਓਹ ਆਪਣੀ ਚਤੁਰਾਈ ਦੀ ਵਡਿਆਈ ਕਰਦਾ ਤੁਰ ਗਿਆ ਤੇ ਇਕ ਹਰੇ ਮਦਾਨ ਵਿੱਚ ਜਾ ਵੜਿਆ ਜਿੱਥੇ ਨਿੱਕੇ ੨ ਮੁੰਡੇ ਖੇਡ ਰਹੇ ਸਨ। ਓਨ੍ਹਾਂ ਨੂੰ ਆਖਣ ਲੱਗਾ ਭਈ ਮੈਂ ਭੀ ਖੇਡਨਾਂ ਚਾਹੁੰਦਾ ਹਾਂ, ਓਹਨਾਂ ਮੰਨ ਲਿਆ। ਪਰ ਓਹ ਚਿਰ ਸਾਰਾ ਕਿੱਥੋਂ ਭਲਮਨਸਊ ਨਾਲ ਖੇਡਦਾ ਰਹਿੰਦਾ ? ਸੋ ਜਦ ਖੇਨੂੰ ਸੁੱਟਣ ਦੀ ਉਸਦੀ ਵਾਰੀ ਆਈ ਤਾਂ ਸਿੱਧੇ ਪਾਸੇ ਸੁੱਟਣ ਦੇ ਬਦਲੇ ਉਸਨੇ ਉਹ ਇਕ ਪਾਸਲੀ ਡੂੰਘੀ ਖਾਈ ਵਿੱਚ ਸੁਟ ਪਾਇਆ। ਨਿੱਕੇ ਮੁੰਡੇ ਝਬਦੇ ਨਾਲ ਦੌੜਕੇ ਵੇਖਨ ਲੱਗੇ ਜੋ ਖੇਨੂੰ ਕਿੱਥੇ ਗਿਆ ਜਾਂ ਸਾਰੇ ਮੁੰਡੇ ਕੰਢੇ ਤੇ ਖਲੇ ਵੇਖਦੇ ਸਨ, ਤਾਂ ਉਸ ਭੈੜੇ ਨੇ ਸਬ ਥੀਂ ਉਰਲੇ ਮੁੰਡੇ ਨੂੰ ਜੋਰ ਨਾਲ ਧੱਕਾ ਦਿੱਤਾ,ਉਹ ਮੁੰਡਾ ਸੰਬਲ ਨਾ ਸੱਕਿਆ ਤੇ ਦੂਜੇ ਤੇ ਜਾ ਪਿਆ, ਦੂਜਾ ਤੀਜੇ ਤੇ, ਇਸ ਪ੍ਰਕਾਰ ਸਾਰੇ ਮੁੰਡੇ ਖਾਈ ਵਿੱਚ ਤਿਲਕ ਗਏ। ਓਹ ਸਾਰੇ ਝਟ ਨਿਕਲਆਏ ਪਰ ਉਨ੍ਹਾਂ ਦੇ ਕੱਪੜੇ

ਲੱਤੇ ਖ਼ਰਾਬ ਹੋ ਗਏ, ਓਹ ਰਲਕੇ ਭੈੜੇ ਮੁੰਡੇ ਨੂੰ ਮਾਰਨ ਕੁੱਟਨ ਲੱਗੇ ਸਨ ਜੋ ਉਸਨੇ ਆਪਨੇ ਸ਼ੇਰੂ ਦੀ ਪਿੱਠ ਤੇ ਥਾਪੀ ਦਿੱਤੀ ਤੇ ਮੁੰਡਿਆਂ ਦੇ ਮਗਰ ਪਾ ਦਿੱਤਾ। ਜਾਂ ਓਹ ਘੁਰਕਨ ਤੇ ਭੌਂਕਨ ਲੱਗਾ ਤਾਂ ਮੁੰਡੇ ਠਠੰਬਰ ਗਏ। ਇਸ ਤਰਹ ਉਹ ਦੂਜੀਵਾਰ ਭੀ ਸੁੱਕਾ ਨਿਕਲ ਗਿਆ॥

ਅੱਗੇ ਜਾਕੇ ਉਸਨੂੰ ਇਕ ਛੱਪੜ ਵਿਚ ਇਕ ਖੋਤਾ ਚੁਗਦਾ ਮਿਲਿਆ, ਮੁੰਡੇ ਨੇ ਦੇਖਿਆ ਜੋ ਨੇੜੇ ਤਾਂ ਕੋਈ ਭੀ ਨਹੀਂ, ਆਓ ਇਸਦੀ ਖਬਰ ਲਈਏ। ਉਸਨੇ ਜਾਕੇ ਇਕ ਕੰਡਿਆਂ ਵਾਲੀ ਛਮਕ ਤੋੜ ਲਈ ਤੇ ਖੋਤੇ ਦੀ ਪੂਛ ਹੇਠਾਂ ਦੇ ਦਿੱਤੀ ਤੇ ਸ਼ੇਰੂ ਨੂੰ ਓਸਦੇ ਮਗਰ ਪਾਕੇ ਓਸ ਵਿਚਾਰੇ ਜਨਾਓਰ ਨੂੰ ਦੁਖੀ ਤੇ ਡਰਦਾ ਦੇਖਕੇ ਵੱਡਾ ਪ੍ਰਸੰਨ ਹੋਇਆ, ਕਿਉਂਕਿ ਜਾਂ ਉਹ ਖੋਤੇ ਨੂੰ ਭੌਂਕ-ਦਾ ਤੇ ਪਿਛਲੀਆਂ ਟੰਗਾਂ ਨੂੰ ਵੱਢਦਾ ਸਾ ਤਾਂ ਓਸ ਵੇਲੇ ਓਸਨੂੰ ਅਜਿਹਾ ਦੀਟਣਾ ਸਿਰ ਪੁਰ ਲੱਗਾ ਜੋ ਮਰਕੇ ਜਿਮੀ ਤੇ ਡਿੱਗ ਪਿਆ। ਜਾਂ ਮੁੰਡੇ ਨੇ ਸ਼ੇਰੂ ਡਿੱਗਾ ਵੇਖਿਆ ਓਸਦੀ ਜਰਾ ਪਰਵਾਹ ਨ ਕਰਕੇ ਓਸਨੂੰ ਓਥੇ ਹੀ ਛੱਡਕੇ ਅੱਗੇ ਤੁਰ ਪਿਆ, ਤੇ ਜਦ ਭੁੱਖ ਲੱਗੀ ਤਾਂ ਉਹ ਸੜਕ ਦੇ ਕੰਢੇ ਬੈਠਕੇ ਰੋਟੀ ਖਾਣ ਲੱਗਾ ॥

ਅਜੇ ਓਸਨੂੰ ਬੈਠਿਆਂ ਚਿਰ ਨਾ ਹੋਇਆ ਸਾ ਜੋ ਉੱਥੇ ਇਕ ਕੰਗਲਾ ਅੰਨ੍ਹਾਂ ਡੰਗੋਰੀ ਨਾਲਰਸਤਾ ਟੋਂਹਦਾ ਆ ਗਿਆ। ਮੁੰਡਾ ਬੋਲਿਆ ਫਕੀਰ ਸਾਈਂ ਸਲਾਮ, ਦੱਸ ਖਾਂ ਕੁੜੀ ਸਿਰ ਪੁਰ ਆਂਡਿਆਂ ਦਾ ਛਿੱਕੂ ਲਈ ਸਾਵੀ ਘਗਰੀ ਤੇ ਪੱਠੇਦੀ ਟੋਪੀ ਵਾਲੀ ਜਾਂਦੀ ਦੇਖੀਆ? ਓਸਨੇ ਉੱਤਰ ਦਿੱਤਾ ਭਈ ਰਾਮ ਤੇਰਾ ਭਲਾ ਕਰੇ ਮੈਂ ਤਾਂ ਨਦਾਰਦ ਅੰਨ੍ਹਾ ਹਾਂ ਮੈਨੂੰ ਤਾਂ ਜਿਮੀਂ ਅਸਮਾਨ ਤੇ ਰੁੱਖ ਨਹੀਂ ਲੱਭਦਾ, ਮੈਨੂੰ ਵੀਹ ਵਰ੍ਹੇ ਅੰਨ੍ਹਿਆਂ ਹੋਇਆਂ ਗੁਜਰ ਚੁਕੇ ਹਨ ਤਾਂ ਮੈਨੂੰ ਲੋਕ ਅਨਾਥ ਬੁੱਢਾ ਰੱਚੜ ਕਰਕੇ ਆਖਦੇ ਹਨ ॥

ਭਾਵੇਂ ਓਹ ਬੁੱਢਾ ਅਜਿਹਾ ਤਰਸ ਤੇ ਦਾਨ ਦਾ ਅਧਿਕਾਰੀ ਸਾ ਪਰ ਓਸ ਦੁਸ਼ਟ ਖੋਟੇ ਸੁਭਾ ਵਾਲੇ ਮੁੰਡੇ ਨੇ ਓਸ ਨਾਲ ਭੀ ਹੱਥ ਕਰਨ ਦੀ ਸਲਾਹ ਕੀਤੀ। ਓਹ ਝੂਠਾ ਤੇ ਵੱਡਾ ਦਗੇਬਾਜ ਤਾਂ ਹੈ ਸਾ, ਉਸ ਫਕੀਰ ਨੂੰ ਐਉਂ ਬੋਲਿਆ। ਬੁੱਢਿਆ ਫਕੀਰਾ ਮੈਂ ਤੇਰੇ ਵੱਲੋਂ ਬਹੁਤ ਦੁਖੀ ਹੋਇਆ ਹਾਂ, ਮੈਂ ਰੋਟੀ ਖਾਨ ਲੱਗਾ ਹਾਂ ਜੇ ਤੂੰ ਮੇਰੇ ਪਾਸ ਆ ਬੈਠੇਂ ਤਾਂ ਮੈਂ ਤੈਨੂੰ ਆਪਨੇ ਹੱਥ ਨਾਲ ਕੁਝ ਹਿੱਸਾ ਖੁਵਾਲਦਿਆਂ। ਫਕੀਰ ਨੇ ਉਸਦਾ ਧੰਨਵਾਦ ਕੀਤਾ

ਤੇ ਆਖਿਆ ਜੇ ਤੂੰ ਆਪਨਾ ਹਥ ਮੈਨੂੰ ਫੜਾਵੇਂ ਤਾਂ ਹੇ ਸ੍ਰੇਸ਼ਟ ਬਾਲਕ, ਮੈਂ ਤੇਰੇ ਪਾਸ ਵੱਡੀ ਪ੍ਰਸਿੰਨਤਾ ਨਾਲ ਬੈਠਾਂਗਾ। ਮੁੰਡੇ ਨੇ ਉਸਨੂੰ ਆਪਨਾ ਹੱਥ ਫੜਾਕੇ ਤੇ ਉਸਨੂੰ ਇਕ ਗਿੱਲੇ ਗੋਹੇ ਦੇ ਢੇਰ ਉੱਤੇ ਜਾ ਬਹਾਲਿਆ, ਤੂੰ ਹੁਣ ਚੰਗੀ ਥਾਂ ਬੈਠ ਗਿਆ ਹੈਂ;ਲੈ ਹੁਣ ਮੈਂ ਤੈਨੂੰ ਰੋਟੀ ਖੁਆਲਨਾ ਹਾਂ। ਇਹ ਗਲ ਕਹਕੇ ਮੁੰਡੇ ਹੋਰੀ ਥੋੜਾ ਜਿਹਾ ਗੋਹਾ ਉਂਗਲੀਆਂ ਵਿੱਚ ਫੜਕੇ ਓਸਦੇ ਮੂੰਹ ਵਿੱਚ ਦੇਣ ਲੱਗੇ ਸੇ, ਪਰ ਫਕੀਰ ਨੂੰ ਪਤਾ ਲੱਗ ਗਇਆ ਜੋ ਉਸਦੇ ਨਾਲ ਮੁੰਡਾ ਮਖੌਲ ਕਰਦਾ ਹੈ ਤੇ ਓਸਨੈ ਮਾਰਕੇ ਝਪਟਾ ਮੁੰਡੇ ਦੀਆਂ ਉਂਗਲੀਆਂ ਦੰਦਾਂ ਵਿੱਚ ਲੈਕੇ ਅਜਿਹੀਆਂ ਪੀਠੀਆਂ ਜੋ ਮੁੰਡਾ ਹੁਟਲਾ ਉੱਠਿਆ ਤੇ ਆਖਨ ਲੱਗਾ ਮੁੜ ਮੈਂ ਇਹੋ ਜਿਹਾ ਕੰਮ ਕਦੀ ਨਹੀਂ ਕਰਾਂਗਾ। ਓੜਕ ਜਦ ਮੁੰਡੇ ਨੂੰ ਬਹੁਤ ਕਦੜੀ ਪੀੜ ਹੋਈ ਤਾਂ ਇਹ ਆਖਕੇ ਛੱਡ ਦਿੱਤਾ, ਓਏ ਨਾ ਮੁਰਾਦਾ ਬਦਾ! ਤੈਨੂੰ ਸ਼ਰਮ ਨਹੀਂ ਆਂਵਦੀ ਜੋ ਅਜੇਹੇ ਲੋਕਾਂ ਨੂੰ ਦੁਖ ਦੇਨਾਂ ਹੈਂ ਜਿ੍ਹਾਂ ਤੈਨੂੰ ਕਦੀ ਕੁਝ ਨਹੀਂ ਕਿਹਾ ਤੇ ਸਤਾਇਆ, ਤੇ ਜੇਹੜੇ ਅੱਗੇ ਹੀ ਦੁਖੀ ਰੈਨ,ਉਨ੍ਹਾਂ ਦਾ ਕਸ਼ਟ ਵਧੇਰਾ ਕਰਨਾ ਹੈਂ ਭਾਵੇਂ ਤੂੰ ਹੁਣ ਬਚ ਚਲਿਆ ਹੈਂ ਪਰ ਨਿਹਚਾ ਰੱਖੀਂ ਜੋ ਕਰ ਤੋਬਾ ਨ ਕਰੇਂਗਾ ਤੇ ਆਪਨਾ ਆਪ ਨ ਸੁਧਾਰੇਂ

ਗਾ ਤਾਂ ਤੂੰ ਆਪਨੇ ਖੋਟੇ ਸੁਭਾਓ ਦੇ ਬਦਲੇ ਬਾਹਲਾ ਕਰੜਾ ਡੰਨ ਪਾਏਂਗਾ ॥

ਇਹ ਗੱਲ ਸਮਝ ਵਿੱਚ ਆਉਂਦੀ ਹੈ ਜੋ ਇਸ ਸਜਾ ਪਿੱਛੋਂ ਓਹ ਮੁੰਡਾ ਸੌਰ ਗਿਆ ਹੋਵੇਗਾ । ਪਰੰਤੂ ਜੇਹੜੀ ਖੋਟੀ ਵਾਦੀ ਚਿਰ ਥੀਂ ਪੈ ਗਈ ਹੋਵੇ ਉਸਦਾ ਦੂਰ ਹੋਣਾ ਬਾਹਲਾ ਔਖਾ ਹੁੰਦਾ ਹੈ । ਅਜੇ ਉਹ ਥੋੜੀ ਹੀ ਦੂਰ ਗਿਆ ਸਾ ਜੋ ਉਸਨੂੰ ਇਕ ਲੂਹਲਾ ਫਕੀਰ ਨਜਰੀ ਪਿਆ ਜੇਹੜਾ ਦੋ ਸੋਟੀਆਂ ਦੇ ਸਹਾਰੇ ਚਲਿਆ ਜਾਂਦਾ ਸੀ । ਫਕੀਰ ਨੇ ਉਸ ਪਾਸੋਂ ਕੁਝ ਮੰਗਿਆ ਤਾਂ ਉਸ ਖਚਰੇ ਮੁੰਡੇ ਨੇ ਇਕ ਚੁਆਨੀ ਕੱਢਕੇ ਉਸ ਥੀਂ ਜਰਾਕੁ ਅਗੇਰੇ ਕਰਕੇ ਸੁੱਟ ਦਿਤੀ,ਤਾਂ ਜਾਂ ਓਹ ਵਿਚਾਰਾ ਵੱਡੀ ਔਖਜਾਈ ਨਾਲ ਉੜਕੇ ਚੁਕਨ ਲੱਗਾ ਤਾਂ ਮੁੰਡੇ ਨੇ ਉਸਦੀ ਸੋਟੀ ਨੂੰ ਜਿਸਦਾ ਉਹਨੂੰ ਸਹਾਰਾ ਸੀ, ਝਪਟਾ ਮਾਰਕੇ ਡੇਗ ਦਿੱਤਾ ਤੇ ਗਰੀਬ ਫਕੀਰ ਧੜੱਮ ਕਰਕੇ ਮੂੰਹ ਪਰਣੇ ਡਿੱਗ ਪਿਆ । ਮੁੰਡਾ ਆਪਨੀ ਚੁਆਨੀ ਚੁਕ ਕੇ ਮੌਜ ਨਾਲ ਖਿੱਲੀ ਪਾਉਂਦਾ ਭੱਜ ਗਿਆ ॥

ਇਹ ਖੱਚਰ ਬਾਜੀ ਛੇਕੜਦੀ ਸੀ ਜੇਹੜੀ ਓਹ ਕਰਨ ਜੋਗਾ ਰਿਹਾ ਸਾ, ਕਿਉਂ ਜੋ ਦੋ ਆਦਮੀ ਫਕੀਰ ਪਾਸ ਆ ਪਹੁੰਚੇ ਤੇ ਉਸ ਨਾਲ ਗੱਲੀਂ ਲੱਗ ਪਏ ਜਿਸ

ਕਰਕੇ ਓਹ ਡਰਿਆ ਜੋ ਇਹ ਮੇਰਾ ਪਿੱਛਾ ਕਰਨਗੇ ਤਾਂ ਕੀ ਬਨੇਗਾ? ਇਸ ਕਾਰਣ ਵਾਹੋਦਾਹੀ ਦੂਰ ਸਾਰੀ ਭਜਦਾ ਗਿਆ ਓੜਕ ਨੂੰ ਇਕ ਰਸਤੇ ਜਾ ਪਿਆ ਜੇਹੜਾ ਕਿਸੇ ਇਕ ਬਗੀਚੀ ਨੂੰ ਜਾਂਦਾ ਸਾ ਤੇ ਜਦ ਓਹ ਵਾੜ ਟੱਪਨ ਲਗਾ ਤਾਂ ਇਕ ਵਡੇ ਸਾਰੇ ਕੁੱਤੇ ਨੇ ਓਸਦੀ ਮਗ-ਰੋਂ ਲੱਤ ਫੜ ਲਈ ਤੇ ਨਾ ਛੱਡੀ। ਮਾਰੇ ਡਰ ਦੇ ਮੁੰਡਾ ਕੁਰ- ਲਾਇਆ ਤੇ ਮਾਲੀ ਨੇ ਆਕੇ ਕੁੱਤੇ ਨੂੰ ਤਾਂ ਹਟਾਇਆ ਪਰ ਮੁੰਡੇ ਨੂੰ ਘੁਟਕੇ ਫੜ ਲਿਆ, ਬੱਚਾ ਹੁਣ ਓੜਕ ਨੂੰ ਤੂੰ ਕਾਬੂ ਆ ਹੀ ਗਿਓਂ ਨਾਂ, ਤੂੰ ਸਮਝਿਆ ਸਾ ਜੋ ਰੋਜ ਮੈਂ ਬਿਨਾਂ ਫੜੇ ਜਾਨ ਦੇ ਸੇਓ ਚੁਰਾ ਲਿਜਾਇਆ ਕਰਾਂਗਾ ਪਰ ਤੂੰ ਭੁਲਿਆ ਰਿਹਾ ਹੈਂ ਅਜ ਸਾਰੀ ਕਸਰ ਕੱਢ ਲਾਂਗਾ। ਮਾਲੀ ਨੇ ਕੋਟਲਾ ਫੜਕੇ ਉਸਦੀ ਡਾਢੀ ਖਬਰ ਲਈ ਤੇ ਮੁੰਡਾ ਹਾਲ ਪਾਹਰਿਆ ਪੌਂਦਾ ਰਿਹਾ ਜੋ ਮੈਂ ਬੇਦੋਸਾਂ ਹਾਂ ਮੇਰੇ ਤੇ ਦਯਾ ਕਰੋ। ਗੱਲਕੀ ਮਾਲੀਨੇ ਓਸਦਾ ਨਾਓਂ ਤੇ ਥੌਹ ਟਿਕਾਨਾਂ ਪੁੱਛਿਆ ਪਰ ਜਾਂ ਉਸਨੇ ਆਪਨਾ ਨਾਓਂ ਦੱਸਿਆ ਤਾਂ ਮਾਲੀ ਨੇ ਨਵੇਂ ਸਿਰਿਓਂ ਉਸਨੂੰ ਛਮਕਾਂ ਦੀ ਮਾਰ ਕੀਤ ਤੇ ਆਖਿਆ ਤੂੰਹੋਂ ਅੱਜ ਸਵੇਰੇ ਮੇਰੀਆਂ ਭੇਡਾਂ ਨੂੰ ਡਰਾਇਆ ਤੇ ਨਠਾਇਆ ਸਾ ਜਿਸ ਕਰਕੇ ਅਜੇ ਤੀਕ

ਉਨ੍ਹਾਂ ਵਿੱਚੋਂ ਕਿੰਨੀਆਂ ਹੀ ਗੁਆਚੀਆਂ ਹੋਈਆਂ ਹਨ, ਹੁਨ ਤੂੰ ਬਚਕੇ ਕਿੱਥੇ ਜਾਏਂਗਾ ? ਮੁੰਡਾ ਬਤੇਰਾ ਰੋਇਆ ਪਿੱਟਿਆ,ਤੇ ਜਦ ਓਸਨੇ ਵੇਖਿਆ ਜੋ ਹੁਨ ਤਾਂ ਇਸ ਨਾਲ ਬ਼ਤੇਰੀ ਹੋਈਹੈ,ਇਹ ਕਹਿਕੇ ਛੱਡਦਿੱਤਾ, ਜਾ ਹੁਣ ਘਰ ਨੂੰ, ਤੇ ਜੇ ਤੇਰਾ ਜੀ ਕਰੇ ਤਾਂ ਬੇਸ਼ਕ ਫੇਰ ਭੇਡ਼ਾਂ ਨੂੰ ਡਰਾਵੀਂ ਪਰ ਅੱਜ ਦੀ ਮਾਰ ਧਿਆਨ ਕਰ ਛੱਡੀਂ ॥

ਓਹ ਮੁੰਡਾ ਜੋਰ ਦੀ ਰੋਂਦਾ ਨੱਠ ਗਿਆ, ਕਿਉਂਜੋ ਓਸਨੂੰ ਡਾਢੀ ਮਾਰ ਪਈ ਸੀ। ਉਸ ਨੇ ਹੁਣ ਜਾਤਾ ਜੋ ਖਚਰ ਬਾਜੀਆਂ ਕਰਕੇ ਮਾਰ ਕੁਟਾਈ ਥੀਂ ਬਚਿਆ ਨਹੀਂ ਜਾਂਦਾ, ਤੇ ਜੀ ਨਾਲ ਕਰਾਰ ਕੀਤਾ ਜੋ ਹੁਨ ਥੀਂ ਅੱਗੇ ਕਿਸੇ ਨੂੰ ਨਹੀਂ ਛੇੜਨਾਂ ॥

ਪਰ ਉਸਦਾ ਕਸ਼ਟ ਅਜੇ ਨਾ ਮੁੱਕਾ, ਜਾਂ ਓਹ ਇੱਕ ਪੌੜੀ ਉੱਪਰੋਂ ਟੱਪਿਆ ਤਾਂ ਉਸ ਨੂੰ ਕਿਸੇ ਜੱਫੀ ਮਾਰਕੇ ਜੋਰ ਨਾਲ ਘੁੱਟ ਲਿਆ। ਉੱਪਰ ਮੂੰਹ ਕਰਕੇ ਕੀ ਵੇਖਦਾਹੈ ਜੋ ਉਸਨੂੰ ਤਾਂ ਲੂਹਲੇ ਫ਼ਕੀਰਨੇ ਆਨ ਦੱਬਿਆ ਹੈ, ਜਿਸ ਨੂੰ ਮੂੰਹ ਪਰਨੇ ਸੁੱਟ ਆਇਆ ਸਾ। ਹੁਨ ਰੋਨ ਕੁਰਲਾਓਣ ਤੇ ਛਿਮਾਂ ਕਰਾਓਨ ਨਾਲ ਕੀ ਬਣਦਾ ਸਾ, ਉਸ ਆਦਮੀ ਨੂੰ ਭੀ ਚੋਖੀਆਂ ਸੱਟਾਂ ਲੱਗੀਆਂ ਸਨ, ਓਸਨੇ ਇਕ ਨਾਂ ਸੁਨੀ ਤੇ ਮੁੰਡੇ ਨੂੰ ਮਾਰ ਮਾਰ ਕੇ ਭੋ ਕਰ

ਸਿੱਟਿਆ ਤਾਂ ਛੱਡਿਆ। ਫੇਰ ਉਸਹੱਦੋਂ ਰੋਂਦਾ ਅੜਾਉਂਦਾ ਮੁੰਡਾ ਅਗੇ ਨੂੰ ਵਗਿਆ ਤੇ ਸਮਝਿਓ ਸੁ ਹੁਨ ਤਾਂ ਸੁਖੀ ਸਾਂਦੀ ਘਰ ਜਾ ਪਹੁੰਚਾਂਗਾ, ਪਰ ਇਹ ਉਸਦੀ ਭੁੱਲ ਸੀ, ਕਿਉਂਜੋ ਇਕ ਗਲੀ ਵਿੱਚੋਂ ਜਾਂਦਿਆਂ ਜਾਂ ਓਹ ਮੋੜ ਮੁੜਿਆ ਤਾਂ ਓਹ ਉਨ੍ਹਾਂ ਹੀ ਮੁੰਡਿਆਂ ਦੇ ਘੇਰੇ ਵਿੱਚ ਆ ਗਿਆ ਜਿਨ੍ਹਾਂ ਨੂੰ ਸਵੇਰੇ ਖਰਾਬਕੀਤਾਸਾ,ਜਾਂਉਨ੍ਹਾਂਆਪਨਾ ਸ਼ਤ੍ਰ ਵੇਖਿਆ ਉਹਨਾਂ ਸਾਰਿਆਂ ਲਲਕਾਰਿਆ ਜੋ ਹੁਨ ਕਿਧੇਜਾਨਾਂਹੈਂ? ਇਹਕਹਿਕੇਮੁੰਡੇਉਸ ਨਾਲ ਕਸਰਾਂ ਕੱਢਨ ਲੱਗੇ ਕੋਈ ਉਸਦੇ ਵਾਲ ਪੁੱਟਣ ਲੱਗਾ, ਕੋਈ ਕੱਪੜ ਦਾ ਕੋਟਲਾ ਬਨਾ ਕੇ ਮਾਰਦਾ ਸੀ ਤੇ ਕਿਸੇ ਚੂੰਡੀ ਤੇ ਕਿਸੇ ਦੰਦ ਵੱਢਿਆ ਤੇ ਹੋਰਨਾਂ ਮੁੱਠਾਂ ਭਰ ਭਰ ਕੇ ਉਸ ਦੇ ਸਿਰ ਤੇ ਪਿੰਡੇ ਉੱਤੇ ਮਿੱਟੀ ਖੇਹ ਦੇ ਬੁੱਕ ਪਾਏ। ਓਸਨੇ ਮੁੰਡਿਆਂ ਪਾਸੋਂ ਐਵੇਂ ਭੱਜ ਜਾਣ ਦੀ ਕੋਸ਼ਸ਼ ਕੀਤੀ,ਓਹ ਉਸਦੇ ਮਗਰਲੱਗੇਰਹੇ, ਚਵ੍ਹਾਂ ਪਾਸਿਆਂ ਤੋਂ ਉਸਦੀਮਿੱਟੀ ਪਲੀਤ ਕਰਦੇ ਰਹੇ। ਜਦ ਓਹ ਏਸ ਮੰਦੇ ਹਾਲ ਨਾਲ ਸਾ ਤਾਂ ਓੜਕ ਨੂੰ ਓਹੀਓ ਖੋਤਾ ਜੇਹੜਾ ਉਸਨੂੰ ਸਵੇਰੇ ਮਿਲਿਆ ਸਾ, ਮਿਲ ਪਿਆ ਤੇ ਮੁੰਡਾ ਪਲਾਕੀ ਮਾਰ ਕੇ ਉਸ ਉੱਤੇ ਬਚ ਨਿਕਲਣ ਦੀ ਆਸ ਨਾਲ ਚੜ੍ਹ ਬੈਠਾ। ਸਾਰੇ ਮੁੰਡੇ ਓਏ ਓਏ ਕਰਕੇ ਉਸਦੇ ਮਗਰ ਲਗ ਪਏ

ਤੇ ਖੋੱਤਾ ਤਰੌਹ ਨਾਲ ਸਾਰਾ ਜ਼ੋਰ ਲਾਕੇ ਦੌੜ੍ਹ ਪਿਆ ਤੇ ਵੈਰੀਆਂ ਪਾਸੋਂ ਨੱਠ ਗਿਆ। ਪਰ ਓਸ ਰੰਦਰੇ ਮੁੰਡੇ ਨੂੰ ਇਉਂ ਬਚਕੇ ਨਿਕਲ ਜਾਨ ਦੀ ਖ਼ੁਸ਼ੀ ਨ ਹੋਈ ਕਿਉਂ ਜੋ ਖੋੱਤਾ ਬੇਵਸਾ ਹੋਕੇ ਨੱਠਾ ਜਾਂਦਾ ਸਾ ਤੇ ਮੁੰਡੇ ਨੂੰ ਹਰਦਮ ਇਹੋ ਫਿਕਰ ਸਾ ਜੋ ਹੁਣ ਡਿੱਗਾ ਜਾਂ ਪਲ ਨੂੰ ਡਿੱਗਾ ਇਸ ਹਾਲ ਨਾਲ ਜਾਂ ਕਿੰਨਾ ਹੀ ਚਿਰ ਨੱਠੀ ਹੀ ਗਿਆ ਤਾਂ ਮਗਰੋਂ ਖੋੱਤਾ ਇੱਕ ਟਿਕਾਣੇ ਜਾਕੇ ਇਕ ਕੁੱਲੇਦੇ ਸਾਹਮਨੇ ਠਹਿਰ ਗਿਆ ਤੇ ਜ਼ੋਰ ਨਾਲ ਕਾਹਲੀ ਕਾਹਲੀ ਅਜਿਹੇ ਟੀਟਣੇ ਛੱਡਣ ਲੱਗ ਪਿਆ, ਜੋ ਤੁਰਤ ਮੁੰਡਾ ਉੱਪਰੋਂ ਉੱਛਲ ਕੇ ਧੜੈਂ ਜ਼ਿਮੀਂ ਤੇ ਪਟਕ ਪਿਆ ਤੇ ਡਿੱਗਦਿਆਂ ਸਾਰ ਹੀ ਉਸਦੀ ਲੱਤ ਟੁੱਟ ਗਈ। ਉਸਦੀਆਂ ਚੀਕਾਂ ਸੁਨਕੇ ਸਾਰਾ ਟੱਬਰ ਬਾਹਰ ਆਗਿਆ ਜਿਸ ਵਿੱਚ ਉਹ ਸਵੇਰ ਵਾਲੀ ਨਿੱਕੀ ਕੁੜੀ ਵੀ ਸੀ ਜਿਸ ਦਾ ਦੁੱਧ ਦਾ ਘੜਾ ਉਸੇ ਮੁੰਡੇ ਡੋਹਲਿਆ ਸਾ, ਪਰ ਓਹ ਭਲੀ ਕੁੜੀ ਉਸ ਨੂੰ ਮੰਦੇ ਹਾਲ ਵਿੱਚ ਵਖਕੇ ਉਠਾ ਕੇ ਘਰਦੇ ਅੰਦਰ ਲੈ ਆਈ ਤੇ ਮੰਜੇ ਉੱਤੇ ਲਿਟਾ ਦਿੱਤਾ। ਇੱਥੇ ਚੰਗੀਤਰ੍ਹਾਂ ਮਨ ਵਿੱਚ ਵਿਚਾਰ ਕਰਕੇ ਮੁੰਡੇਨੇ ਪ੍ਰਤਿ-ਗਜਾ ਕੀਤੀ ਕਿ ਅੱਜ ਥੀਂ ਅੱਗੇ ਮੈਂ ਭੈੜੀਆਂ ਵਾਦੀਆਂ ਛੱਡਕੇ ਲੋਕਾਂ ਨਾਲ ਭਲਾਈ ਕਰਾਂਗਾ॥

# ਤਿੰਨਾਂ ਦੈਂਤਾਂ ਦੀ ਕਹਾਨੀ ॥

## ॥ ੧ ਵਾਰਤਾ ਦਾ ਮੁੱਢ ॥

ਇੱਕ ਸਮੇਂ ਤਰਕਾਲਾਂ ਵੇਲੇ ਹਾਕੂ ਅਪਨੇ ਘਰ ਦੇ ਬੂਹੇ ਵਿੱਚ ਬੈਠਾ ਨਰੇਲਾ ਪੀ ਰਿਹਾ ਸਾ ਤੇ ਬਾਲ ਬੱਚੇ ਆਸ ਪਾਸ ਖੇਡ ਰਹੇ ਸਨ ਜੋ ਇੱਕ ਵਣਜਾਰਾ ਆ ਨਿਕਲਿਆ ਤੇ ਉਸਨੇ ਆਪਣਾ ਸੌਦਾ ਦੱਸਿਆ ਉਨ੍ਹਾਂ ਥੋੜਾ ਬਹੁਤਾ ਆਪਨੇ ਕਦਰ ਮੂਜਬ ਵਲੇਵਾ ਮੁਲ ਲੈ ਲਿਆ, ਪਰ ਉਹ ਵਿਚਾਰਾ ਜੋ ਬੜਾ ਥੱਕਿਆ ਟੁਟਿਆ ਨਜਰ ਆਇਆ, ਉਸਨੂੰ ਉਨ੍ਹਾਂ ਨੇ ਬੈਠਨ ਨੂੰ ਮੂੜ੍ਹਾ ਦਿੱਤਾ, ਨਾਲੇ ਕੁਝ ਖਾਨ ਲਈ ਅੱਗੇ ਧਰਿਆ। ਬੋਲਿਆ ਜੋ ਮੈਂ ਬੜੇ ਦੂਰੋਂ ਆਇਆ ਹਾਂ ਤੇ ਮੈਂ ਹੁਣ ਬਸੇਰਾ ਕਿੱਥੇ ਕਰਾਂ ? ਹਾਕੂ ਆਖਿਆ ਮੇਰਾ ਜੀ ਤਾਂ ਕਰਦਾ ਹੈ ਜੋ ਮੇਰੇ ਥਾਂ ਹੁੰਦੀ, ਪਰ ਅਸੀਂ ਅੱਗੇ ਹੀ ਬਹੁਤ ਜਨੇ ਥੋੜੀ ਜਗਹ ਵਿੱਚ ਗੁਜਾਰਾ ਕਰਦੇ ਹਾਂ, ਘਰ ਦੇ ਪਿਛਵਾੜੇ ਇੱਕ ਛੋਟਾ ਜਿਹਾ ਕੋੱਠਾ ਹੈ ਉਹ ਮੈਂ ਤੈਨੂੰ ਸਫ਼ਾ ਕਰਕੇ ਉਹਦੇ ਵਿਚ ਪਰਾਲ ਵਛਾ ਦੇਨਾਂ ਹਾਂ ਤੇ ਉੱਪਰ ਲਇ ਇੱਕ ਜੁੱਲਾ ਦੇ ਦੇਨਾ ਹਾਂ। ਵਣਜਾਰਾ ਬੋਲਿਆ ਵਾਹ ਓ ਤੇਰਾ ਵਾਹਿਗੁਰੂ ਭਲਾ

ਕਰੇ, ਤੇ ਜੇਕਰ ਬਾਲਾਂ ਦਾ ਜੀ ਕਰੇ ਤਾਂ ਮੈਂ ਇਨ੍ਹਾਂ ਨੂੰ ਇਕ ਵਾਰਤਾ ਸੁਨਾਵਾਂ ਜੋ ਵੇਲਾ ਚੰਗਾ ਲੰਘ ਜਾਵੇ ॥

ਸਾਰੇ ਬਾਲ ਉਸਦੇ ਆ ਗਿਰਦੇ ਹੋਏ ਤੇ ਬੋਲੇ "ਵਾਰਤਾ, ਵਾਰਤਾ" । ਲਾਲੂ ਆਖਣ ਲੱਗਾ ਵਾਰਤਾ ਅਸਚਰਜ ਹੋਵੇਗੀ, ਦੈਂਤਾਂ ਤੇ ਅਪੱਛਰਾਂ ਤੇ ਇਹੋ ਜਿਹੀਆਂ ਬਾਤਾਂ ਆਉਣਗੀਆਂ । ਭੋਲਾ ਕਹਿੰਦਾ ਏ ਦੇਖਾਂ ਸਾਨੂੰ ਤਾਂ ਸੱਚੀ ਕਹਾਨੀ ਝੂਠੀ ਨਾਲੋਂ ਸਵਾਈ ਚੰਗੀ ਲੱਗਦੀ ਹੈ। ਕਾਲੂ ਆਖਨ ਲੱਗਾ ਸੱਚੀ ਹੋਵੇ ਭਾਵੇਂ ਝੂਠੀ, ਮੈਨੂੰ ਤਾਂ ਕੁਝ ਇਸ ਗੱਲ ਦੀ ਪਰਵਾਹ ਨਹੀਂ ਜੇ ਓਸਥੀਂ ਚਤੁਰਾਈ ਦੀ ਗੱਲ ਹੱਥ ਆਵੇ ਤਾਂ ਕਹਾਨੀ ਖਰੀ, ਕਿਰਪੀ ਕੁੜੀ ਬੋਲ ਉੱਠੀ, ਅੜਿਆ ਸਾਨੂੰ ਤਾਂ ਅਜਿਹੀ ਸੁਨਾ ਜਿਹੀਕੁ ਮੇਰੀ ਪੋਥੀ ਵਿੱਚ ਹੈ ਪਰ ਓਸਦੇ ਪਿੱਛੋਂ ਕੋਈ ਨਸੀਹਤ ਨ ਵਰਣਨ ਹੋਵੇ ॥

ਬੁੱਢਾ ਆਖਣ ਲੱਗਾ ਤੁਹਾਨੂੰ ਸਭਨਾਂ ਨੂੰ ਤਾਂ ਰਾਜੀ ਕਰਨਾ ਡਾਹਢਾ ਔਖਾ ਕੰਮ ਨਜਰ ਆਉਂਦਾ ਹੈ, ਕਿਉਂ ਜੋ ਇਕ ਜਣਾ ਅਚਰਜ ਵਾਲੀ, ਦੂਜਾ ਚਤੁਰਾਈ ਦੀ, ਤੀਜਾ ਸੱਚੀ ਤੇ ਇਹ ਕੁੜੀ ਬਨਾਉਟੀ ਕਹਾਣੀ ਚਾਹੁੰਦੀ ਹੈ । ਹੱਛਾ ਮੈਂ ਅਪਨੀ ਸ਼ਕਤ ਦੇ ਅਨੁਸਾਰ ਸਾਰਿਆਂ ਨੂੰ ਪਰਮਿੰਨ ਕਰ ਦੇਣ ਵਾਲੀ ਵਾਰਤਾ ਸੁਨਾਉਨਾ

ਹਾਂ ਇਹ ਕਹਿਕੇ ਓਸਨੇ ਆਪਨਾ ਸੰਘ ਸਾਫ ਕੀਤਾ ਤੇ ਵਾਰਤਾ ਇਉਂ ਸੁਨਾਉਨ ਲੱਗਾ ॥

ਬੜਾ ਚਿਰ ਹੋਇਆ ਹੈ ਜਦੋਂ ਹੁਨ ਨਾਲੋਂ ਚੰਗਾ ਸਮਾ ਨ ਸਾ( ਭਾਵੇਂ ਮਾੜਾ ਹੋਵੇ ਮੈਨੂੰ ਪਤਾ ਨਹੀਂ ) ਇੱਕ ਗਰੀਬੜਾ ਜਿਹਾ ਮਿਹਨਤੀ ਆਦਮੀ ਜਿਸਦਾ ਟੱਬਰ ਬਹੁਤ ਸਾ, ਸਮੁੰਦਰੋਂ ਪਾਰ ਖੱਟਨ ਕਮਾਉਨ ਲਈ ਤੁਰਨ ਲੱਗਾ। ਕਿੰਨੇ ਹੀ ਉਸਦੇ ਗਵਾਂਢੀ, ਜੇਹੜੇ ਉਸ ਵਰਗੇ ਔਖੇ ਸਨ, ਸਭੇ ਰਲ ਮਿਲ ਕੇ ਆਪੋ ਆਪਨਾ ਵਸਤ ਵਲੇਵਾ ਵੇਚ ਵਟ ਕੇ ਪਰਦੇਸ ਜਾਨ ਨੂੰ ਤਿਆਰ ਹੋ ਪਏ, ਉਨ੍ਹਾਂ ਨੂੰ ਪਤਾ ਲੱਗਾ ਜੋ ਪਰਦੇਸੀ ਵਸਤੀਆਂ ਵਿੱਚ ਉਨ੍ਹਾਂ ਨੂੰ ਖੇਤੀ ਬਾੜ [illegible]ਗੀ ਜ਼ਮੀਨ ਬੜੀ ਸਸਤੀ ਹੱਥ ਆ ਜਾਊ ਤੇ ਉਸ ਭਲੇ ਆਦਮੀ ਬੁੱਧੂ ਨੇ ਸੋਚਿਆ ਜੋ ਮੈਂ ਆਪਨੀ ਇਸਤ੍ਰੀ ਤੇ ਬਾਲਾਂ ਬੱਚਿਆਂ ਨੂੰ ਨਾਲ ਲੈ ਜਾਵਾਂ ਤਾਂ ਚੰਗੀ ਗੱਲ ਹੋਵੇਗੀ। [illegible]ਸ ਗੱਲ ਕਾਹਦ ਸਾਰੇ ਜਨੇ ਜਹਾਜ ਵਿਚ ਚੜ੍ਹ ਕੇ ਰਵਾਨਾ ਹੋ ਗਏ ॥

ਜਦ ਉਨ੍ਹਾਂ ਨੂੰ ਸਮੁੰਦਰ ਵਿੱਚ ਚਲਦਿਆਂ ਕੁਝ ਚਿਰ ਹੋਗਿਆ ਤੇ ਜਮੀਨੋਂ ਬੜੀ ਦੂਰ ਚਲੇ ਗਏ ਜਿੱਥੇ ਪਾਨੀ ਓ ਪਾਨੀ ਸਾ, ਤਾਂ ਇਕ ਬੜਾ ਤੂਫਾਨ ਉੱਠਿਆ ਜੇਹੜਾ ਜਹਾਜ਼ ਨੂੰ ਰਾਹੋਂ ਕਿਧਰੇ ਦੂਰਸਾਰੇ ਉਡਾ ਲੈ ਗਯਾ

ਮਲਾਹਾਂ ਨੇ ਕੇੱਡਾ ਹੀ ਜੋਰ ਲਾਇਆ ਪਰ ਜਹਾਜ ਸੰਭਾ-ਲਿਆ ਨਾ ਗਿਆ ਤੇ ਕਈ ਦਿਨ ਵਾਓ ਦੇ ਅੱਗੇ ਲੱਗਿਆ ਦੇ ਵਸਾ ਹੋਇਆ ਤੁਰਿਆ ਗਿਆ, ਜਾਂ ਇਕ ਦਿਨ ਉਹ ਪਹਾੜੀ ਕੰਢੇ ਨਾਲ ਟੱਕਰ ਖਾਕੇ ਚਕਨਾ ਚੂਰ ਹੋਗਿਆ ਵਿਚਾਰੇ ਜਾਤ੍ਰੀਆਂ ਨੂੰ ਆਪਨੀਆਂ ਜਾਨਾਂ ਬਚਾਉਨ ਲਈ ਬੜਾ ਕੁਝ ਕਰਨਾਂ ਪਿਆ, ਪਰ ਉਨ੍ਹਾਂ ਨੂੰ ਏਹ ਗੱਲ ਮਲੂਮ ਕਰਕੇ ਬਾਹਲਾ ਅਨੰਦ ਪ੍ਰਾਪਤ ਹੋਇਆ ਜੋ ਜਿਸ ਧਰਤੀ ਪੁਰ ਉਨ੍ਹਾਂ ਦਾ ਵਾਸਾ ਆ ਹੋਇਆ ਹੈ ਓਹ ਬੜੇ ਮਨੋਹਰ ਤੇ ਬਹੁਤ ਅੰਨ ਦੇਨ ਵਾਲੀ ਹੈ ॥

ਓਥੇ ਮਨੁੱਖ ਕੋਈ ਨ ਲੱਭਾ। ਉਨ੍ਹਾਂ ਸਮਝਿਆ ਸਗੋਂ ਚੰਗਾ ਅਸੀਂ ਆਪੇ ਹੀ ਸਭ ਕੁਝ ਸੰਭਾਲਾਂਗੇ ਤੇ ਅਸੀਂ ਇੱਥੇ ਪਰਸੰਨ ਰਹਾਂਗੇ ਜਿਹਾ ਇਸ ਪਰਦੇਸ ਵਿੱਚ ਰਿਹਾ ਜਾ ਸਕੀਦਾ ਹੈ, ਪਰ ਜੇ ਸਾਨੂੰ ਆਪਨੇ ਟੁੱਟੇ ਹੋਏ ਜਹਾਜ ਵਿੱਚੋਂ ਸਾਡੇ ਪੈਲੀ ਬੰਨੇ ਦੇ ਸੰਦਰ ਤੇ ਥੋੜੇ ਬਹੁਤੇ ਲੀੜੇ ਲੱਤੇ ਲੱਭ ਜਾਣ, ਤੀਵੀਆਂ ਬੋਲ ਉੱਠੀਆਂ ਰਿੰਨ੍ਹਣ ਪਕਾਉਨ ਦੇ ਭਾਂਡੇ ਭੀ ਹੋਨ ਤਾਂ। ਜਦ ਮਨੁਖ ਜਹਾਜ ਵਲ ਤੁਰੇ ਤਾਂ ਇਕ ਮੁੰਡੇ ਨੇ ਜ਼ੋਰ ਨਾਲ ਅਵਾਜ ਕੀਤੀ ਜੋ ਕੁਕੜੀਆਂ ਨੂੰ ਭੀ ਯਾਦ ਰਖਨਾ ਜੋ ਕੋਠੜੀ ਵਿਚ ਰਖੀਆਂ ਹੋਈਆਂ ਹਨ । ਉਹ ਆਦਮੀ ਉਮੈਦ ਨਾਲੋਂ

ਵਧੀਕ ਚੀਜਾਂ ਲੱਭ ਲੈ ਆਏ ਤੇ ਮੁਕਦੀ ਗੱਲ ਇਹ ਜੋ ਉਹ ਸਾਰੇ ਉੱਥੇ ਅਨੰਦ ਨਾਲ ਵੱਸਨ ਲੱਗੇ ॥

ਵਰ੍ਹੇ ਦਿਨਾਂਵਿੱਚ ਸਭਨਾਂ ਟੱਬਰਾਂ ਨੇ ਆਪੋਆਪਣੇ ਲੱਕੜੀ ਦੇ ਘਰ ਬਨਾ ਤੇ ਭਾਜੀ ਸਾਗ ਲਈ ਛੋਟੀਆਂ ਛੋਟੀਆਂ ਵਾੜੀਆਂ ਲਾ ਲਈਆਂ। ਬਨ ਵਿੱਚ ਐਸੇ ਫਲ ਬਤੇਰੇ ਸਨ ਤੇ ਗਰਮ ਮੁਲਕ ਦੇ ਹੋਨ ਕਰਕੇ ਉੱਥੇ ਅੰਗੂਰ, ਹਜੀਰਾਂ, ਨਾਟੀਏਲ ਅਤੇ ਹੋਰ ਅਨੇਕ ਫਲ ਜਿਨ੍ਹਾਂ ਦੇ ਓਹ ਨਾਓਂ ਨਹੀਂ ਜਾਣਦੇ ਸਨ ਪੈਦਾ ਹੁੰਦੇ ਸਨ। ਉਨ੍ਹਾਂ ਅਨਾਜ ਬੀਜਿਆ ਤੇ ਬਾਹਲਾ ਫ਼ਸਲ ਵੱਢਿਆ ਜੇਹੜਾ ਉਨ੍ਹਾਂ ਸਭਨਾਂ ਲਈ ਬਹੁਤ ਸਾ, ਪਰ ਇਹ ਔਖ ਸਾ ਜੋ ਰੋਟੀਆਂ ਪਕਾਉਨਲਈ ਆਟਾ ਨ ਸੀ ਪੀਹ ਸਕਦੇ। ਹੋਰ ਤਾਂ ਕੁਝ ਹੋ ਨਹੀਂ ਸਕਦਾ ਹਾਂ ਓਹ ਦੋ ਪੱਥਰਾਂ ਨੂੰ ਹੇਠ ਉੱਤੇ ਰਖ ਕੇ ਅਨਾਜ ਨੂੰ ਪੀਹ ਕੇ ਦਲੀਆ ਜਿਹਾ ਕਰ ਲੈਂਦੇ ਸੇ, ਤੇ ਇਸ ਤਰਾਂ ਇੰਨਾਂ ਚਿਰ ਲਗਦਾ ਤੇ ਖੇਚਲ ਹੁੰਦੀ ਜੋ ਹਾਕੂ ਜਿਸਦਾ ਵੱਡਾ ਟੱਬਰ ਸਾ,ਬਾਹਲਾ ਔਖਾ ਗੁਜਾਰਾ ਨ ਕਰਦਾ,ਭੋਲਾ ਬੋਲ ਉੱਠਿਆ ਏਸ ਵਾਰਤਾ ਵਿੱਚ ਕੋਈ ਅਚਰਜ ਗੱਲ ਤਾਂ ਨਾ ਨਿਕਲੀ, ਆਸਾ ਹੈ ਜੋ ਅੱਗੇ ਚਲ਼ਕੇ ਕੋਈ ਦੈਂਤ ਤੇ ਅਪੱਛਰਾ ਭੀ ਆਵੇਗੀ ॥

ਵਣਜਾਰੇ ਨੇ ਉੱਤਰ ਦਿੱਤਾ,ਬੱਚਾ ਰਤੀਕੁ ਸਹਾਰਾ ਕਰ, ਵੇਲੇ ਸਿਰ ਸਭ ਕੁਝ ਆ ਜਾਊ, ਅਸੀ ਬੁੱਢੇ ਹੋਏ, ਤੁਹਾਡੇ ਜਿਹੇ ਗਭਰੂਆਂ ਨਾਲ ਸਾਡਾ ਬਤ ਨਹੀਂ ਮਿਚਨਾ ਪਰ ਹੁਣੇ ਲਓ॥

## ੨ "ਵਹਿੰਦਾ ਪਾਣੀ" ਦੈਂਤ।

ਇਕ ਦਿਨ ਜਾਂ ਹਾਕੂ ਫਿਰਨ ਟੁਰਨ ਗਿਆ ਹੋਯਾ ਵਿਚਾਰ ਕਰਦਾ ਜਾਂਦਾ ਸਾ ਜੋ ਕਿਵੇਂ ਮੇਰੇ ਮੁੰਡੇ ਗਭਰੂ ਹੋ ਜਾਨ ਤਾਂ ਕੰਮ ਧੰਧੇ ਵਿੱਚ ਮੇਰੀ ਸਹਾਇਤਾ ਕਰਨ, ਤਾਂ ਓਹ ਇਕ ਦਰੇ ਮੁੰਢ ਜਾ ਨਿਕਲਿਆ ਜਿੱਥੇ ਓਹ ਕਦੀ ਨ ਗਯਾ ਸਾ। ਉਸਦੇ ਵਿੱਚੋਂ ਇਕ ਦਰਯਾ ਵਗਦਾ ਸਾ ਜੇਹੜਾ ਬਿਰਛਾਂ ਨਾਲ ਛਾਇਆ ਹੋਇਆ ਸਾ, ਅਤੇ ਉਹ ਅਜਿਹਾ ਸੁਹਾਵਣਾ ਸਾ ਜੋ ਹਾਕੂ ਦਾ ਪਿਛਾਂ ਮੁੜ ਜਾਨ ਨੂੰ ਜੀ ਨਾ ਕਰਦਾ ਸਾ, ਤੇ ਇਸ ਕਾਰਣ ਉਹ ਅਗੇਰੇ ਨੂੰ ਤੁਰਦਾ ਗਯਾ ਜਾਂ ਓੜਕ ਨੂੰ ਇਕ ਅਜਿਹੀ ਸ਼ੈ ਉਸਦੀ ਨਜ਼ਰੀ ਪਈ ਜੋ ਓਹ ਹੱਕਾ ਬੱਕਾ ਹੋਕੇ ਠਠੰਬਰ ਗਿਆ। ਓਹ ਇਕ ਭਾਰੀ ਦੈਂਤ ਨੌ ਨਿੱਸਲ ਜਿਮੀ ਪੁਰ ਲੇਟਿਆ ਹੋਇਆ ਸਾ। ਹਾਕੂ ਤਾਂ ਨੱਠ ਜਾਂਦਾ

ਪਰ ਦੈਂਤ ਦੀਆਂ ਅੱਖਾਂ ਮੀਟੀਆਂ ਹੋਈਆਂ ਸਨ ਤੇ ਉਹ ਸੁੱਤਾ ਹੋਯਾ ਜਾਪਦਾ ਸਾ, ਉਹ ਉਸਨੂੰ ਵੇਖਦਾ ਰਿਹਾ ਜਦ ਤੀਕ ਉਸਦਾ ਡਰ ਲਹਿ ਗਿਆ। ਉਸਨੂੰ ਵੱਡੇ ਚਮਕ ਵਾਲੇ ਕੱਪੜੇ ਪਏ ਹੋਣੇ ਸਨ ਜਿਹੜੇ ਧੁੱਪ ਵਿੱਚ ਬੜੇ ਲਿਸ਼ਕ ਮਾਰਦੇ ਸਨ, ਪਰਬਹੁਤੇਛਾਂਹੇਠ ਆਏ ਹੋਏ ਸਨ ਤੇ ਕਈ ਰੰਗ ਦੇ ਧੁੱਪ ਛਾਂ ਵਾਕਨ ਰੇਸ਼ਮੀ ਮਲੂਮ ਹੁੰਦੇ ਸਨ॥

ਜਾਂ ਹਾਕੂ ਹਰਾਨ ਹੋਇਆ ਸਾ ਖੜਾ ਤਾਂ ਦੈਂਤ ਨੇ ਅੱਖਾਂ ਖੋਲ੍ਹ ਕੇ ਉਸ ਵਲ ਮੁੜਕੇ ਡਿੱਠਾ, ਤੇ ਹੱਸਕੇ ਆਖਿਆ, ਭਲਿਆ ਲੋਕਾ ਮੈਂ ਥੀਂ ਡਰ ਨਾ ਜੋ ਮੈਂ ਵੱਡਾ ਜ਼ੋਰ ਤੇ ਬਲ ਵਾਲਾ ਹਾਂ, ਮੈਂ ਨਿਰਦਈ ਨਹੀਂ ਤੇ ਤੈਨੂੰ ਦੁਖ ਨਾਂ ਦੇਵਾਂਗਾ। ਹਾਕੂ ਠਠੰਬਰ ਗਿਆ ਪਰ ਦੈਂਤ ਅਜਿਹਾ ਦਯਾਵਾਨ ਨਜ਼ਰ ਆਯਾ ਜੋ ਹਾਕੂ ਉਸਦੀ ਗੱਲ ਦੀ ਪਰਤੀਤ ਕਰਕੇ ਕਦਮ ਕਦਮ ਅੱਗੇ ਵਧ ਕੇ ਉਸਦੇ ਕੋਲ ਚਲਿਆ ਗਿਆ। ਦੈਂਤ ਬੋਲਿਆ ਤੂੰ ਮੇਰੇ ਡੀਲ ਨੂੰ ਦੇਖਕੇ ਕਿਉਂ ਡਰਨਾ ਹੈਂ, ਉਸ ਪਹਾੜੀ ਨੂੰ ਵੇਖਕੇ ਕਿਉਂ ਨਹੀਂ ਡਰਦਾ ਜੇਹੜੀ ਮੈਥੋਂ ਭੀ ਵੱਡੀ ਹੈ?

ਹਾਕੂ ਨੇ ਉੱਤਰ ਦਿੱਤਾ ਤੂੰ ਤਾਂ ਜਿੰਦ ਵਾਲਾ ਹੈਂ ਤੇ ਮੈਂ ਪੋਥੀਆਂ ਵਿਚ ਪੜ੍ਹਿਆ ਹੈ ਜੋ ਦੈਂਤ ਬੜੇ

ਹੁੰਦੇ ਹਨ, ਭਾਵੇਂ ਮੈਂ ਕਦੀ ਦੈਂਤ ਨਹੀਂ ਦੇਖਿਆ। ਮੈਂ ਇਹ ਸਮਝਿਆ ਹੋਇਆ ਸਾਂ ਜੋ ਇਹ ਝੂਠੀਆਂ ਕਹਾਨੀਆਂ ਬਾਲਾਂ ਦੇ ਮਨ ਪਰਚਾਉਨ ਲਈ ਹੁੰਦੀਆਂ ਹਨ। ਦੈਂਤ ਨੇ ਮੁੜ ਆਖਿਆ ਜਿਨ੍ਹਾਂ ਦੈਂਤਾਂ ਦੀਆਂ ਤੂੰ ਗੱਲਾਂ ਪੜ੍ਹੀਆਂ ਹਨ ਉਹ ਠੀਕ ਭੈੜੇ ਹਨ। ਪਰ ਕਰਤਾਰ ਦੀ ਸ੍ਰਿਸ਼ਟ ਵਿੱਚ ਅਜਿਹੇ ਵੀ ਹਨ ਜੋ ਬੁਰਾ ਕਰਨਾ ਤਾਂ ਇਕ ਪਾਸੇ ਰਿਹਾ ਉਹ ਤਾਂ ਆਪਨੇ ਵਸ ਚਲਦਿਆਂ ਮਨੁੱਖਾਂ ਦਾ ਭਲਾ ਕਰਦੇ ਹਨ, ਤੇ ਮੈਂ ਭੀ ਉਨ੍ਹਾਂ ਵਿੱਚੋਂ ਹਾਂ। ਜੇ ਕਦੀ ਤੂੰ ਮੈਨੂੰ ਅਪਨੇ ਘਰ ਲੈ ਚੱਲੇਂ ਤਾਂ ਤੈਨੂੰ ਪੈਰੀਂ ਤੁਰਨ ਦੀ ਖੇਚਲ ਨਾ ਹੋਵੇਗੀ ਤੇ ਤੂੰ ਉੱਥੇ ਝਬਦੇ ਜਾ ਅੱਪੜੇਂਗਾ॥

ਹਾਕੂ ਜਰਾ ਹਟਿਆ ਰਿਹਾ ਪਰ ਤਾਂ ਵੀ ਇਜੇਹੇ ਪੁਰਖਦੀ ਬੇ ਪਰਤੀਤੀ ਕਰਨੀ,ਜਿਹੜਾ ਕਿ ਇੰਨੀ ਨੇਕੀ ਕਰਨੀ ਲੋੜਦਾ ਹੋਵੇ,ਚੰਗੀ ਨ ਸਮਝਕੇ ਉਸ ਗੱਲ ਨੂੰ ਮੰਨ ਗਿਆ। ਦੈਂਤ ਨੇ ਆਖਿਆ ਤੂੰ ਤਾਂ ਇਹ ਅਚੰਭਾ ਮੰਨੇਗਾ ਪਰ ਮੈਂ ਪਹਿਲੇ ਕਿਸੇ ਨੂੰ ਨਹੀਂ ਲੈ ਗਿਆ, ਸੋ ਹੁਨ ਤੂੰ ਦੱਸ ਜੋ ਤੈਨੂੰ ਕੀਕੁਰ ਲੈ ਜਾਵਾਂ। ਹਾਕੂ ਨੇ ਜੀ ਵਿੱਚ ਸਮਝਿਆ ਜੋ ਇਹ ਕੋਈ ਮੂੜ੍ਹ ਜਿਹਾ ਹੈ ਪਰ ਆਪਨੇ ਜਿੰਮੇਂ ਕੁਝ ਨਹੀਂ ਲੈਂਦਾ ਤੇ ਸਿਖ.ਮਤ ਲੈਨ

ਨੂੰ ਤਿਆਰ ਹੈ। ਦੈਂਤ ਨੇ ਮੁੜਕੇ ਪੁੱਛਿਆ ਭਈ ਤੂੰ ਮੇਰੇ ਮੋਢਿਆਂ ਉੱਤੇ ਚੜ੍ਹਨਾ ਹੈ ਕਿ ਮੈਂ ਤੈਨੂੰ ਕੁੱਛੜ ਚੁੱਕ ਲਵਾਂ? ਹਾਕੂ ਪਰਸਿੰਨ ਹੋਇਆ ਜੋ ਏਹਨੇ ਮੇਰੇ ਉੱਤੇ ਗੁਨਾ ਪਾਇਆ ਹੈ, ਕਿਉਂਜੋ ਉਹ ਚਾਹੁੰਦਾ ਸਾ ਮੈਂ ਉਸ ਪੁਰ ਇਉਂ ਸਵਾਰ ਹੋਕੇ ਚੱਲਾਂ ਜਿਉਂ ਘੋੜੇ ਪੁਰ ਚੜ੍ਹੀਦਾ ਹੈ, ਨਾਂ ਕਿ ਓਹ ਮੈਨੂੰ ਬਾਲਕਦੀ ਨਿਆਈਂ ਢਾਕੇ ਚੁੱਕ ਲਏ। ਪਹਿਲੇ ਓਸ ਉੱਤੇ ਲੱਕੜ ਦੇ ਫੱਟ ਕਾਠੀ ਵਾਂਗ ਸੌਖਾ ਬੈਠਣ ਲਈ ਕਹਿਓ ਸੁ ਤੇ ਮੁੜ ਇਕ ਲੰਮਾਂ ਵਾਂਸ ਵੱਢ ਕੇ ਹੱਥ ਵਿੱਚ ਫੜ ਲਿਓ ਸੁ ਜੋ ਲੋੜ ਪਵੇ ਤਾਂ ਓਹਦੀ ਚਾਲ ਤਿੱਖੀ ਕਰਨ ਦੇ ਕੰਮ ਆਵੇ, ਤਾਂ ਉਸਨੂੰ ਆਖਿਓ ਸੁ ਜੋ ਘਰ ਵੱਲ ਤੁਰ ਪਉ। ਦੈਂਤ ਇਹ ਆਗਯਾ ਮੰਨਕੇ ਚੱਲ ਪਇਆ ਪਰ ਨਾਂ ਤਾਂ ਓਹ ਦੌੜਿਆ ਨਾ ਪੋਈਏ ਪਿਆ, ਇਜਿਹਾ ਵਗਿਆ ਜੋ ਭਾਵੇਂ ਓਸ ਦੀ ਚਾਲ ਤੇਜ ਸੀ ਪਰ ਹਾਕੂ ਨੂੰ ਹਿਲ ਜੁਲ ਰਤਾ ਭੀ ਮਲੂਮ ਨ ਸੀ ਹੋਈ ॥

ਥੋੜੇ ਈ ਚਿਰ ਵਿੱਚ ਓਹ ਘਰ ਆ ਅੱਪੜੇ ਹਾਕੂ ਦੀ ਤੀਮਤ ਉਸ ਦੈਂਤ ਨੂੰ ਦੇਖਕੇ ਅਜੇਹੀ ਹਰਾਨ ਤੇ ਉਸਦਾ ਭਲਾ ਸੁਭਾਓ ਸੁਣਕੇ ਅਚਰਜ ਹੋਈ ਜੋ ਉਸਨੂੰ ਭਰਮ ਲਗ ਗਇਆ ਕਿ ਮੇਰੀ ਸੁਰਤ ਟਿਕਾਣੇ

ਹੈ ਕਿ ਨਾ। ਜਦ ਉਸਦੇ ਖਾਵੰਦ ਨੇ ਜੋ ਗੱਲਾਂ ਦੈਂਤ ਨਾਲ ਹੋਈਆਂ ਸਨ ਤੇ ਜੋ ਜੋ ਉਸਨੇ ਕਰਾਰ ਕੀਤੇ ਸੇ, ਸਭ ਕੁਛ ਦੱਸਿਆ ਤਾਂ ਉਸਨੇ ਆਪਨੇ ਹੱਥ ਤੇ ਅੱਖਾਂ ਉਤਾਂਹ ਨੂੰ ਕਰਕੇ ਆਖਨ ਲੱਗੀ ਜੋ ਮੈਂ ਇਸ ਗੱਲ ਦ ਪਰਤੀਤ ਤਾਂ ਕਰਾਂ ਪਰ ਏਹੋ ਜਿਹੀ ਚੰਗੀ ਬਾਤ ਕਿੱਥੋਂ ਸੱਚੀ ਹੋਨੀ ਹੈ॥

ਹਾਕੂ ਤੇ ਓਸਦੀ ਘਰ ਵਾਲੀ ਜੀ ਵਿੱਚ ਡਰੇ ਜੋ ਦੈਂਤ ਦੇ ਭੋਜਨ ਤੇ ਸਾਡਾ ਬਾਹਲਾ ਖਰਚ ਹੋਇਆ ਕਰੇ-ਗਾ ਤੇ ਇਸਲਈ ਪੁੱਛਨ ਲੱਗੇ ਭਈ ਤੂੰ ਖਾਨ ਨੂੰ ਕੀਹ ਮੰਗਨਾਏਂ। ਦੈਂਤ ਬੋਲਿਆ ਤਾਜੇ ਪਾਨੀ ਦਾ ਘੁੱਟ ਤੇ ਹੋਰ ਕੁਝ ਵੀ ਨਾ, ਹਾਕੂ ਆਖਨ ਲੱਗਾ ਏਹ ਤਾਂ ਬਹੁਤ ਥੋੜ੍ਹਾ ਹੈ, ਨਾ ਦੁੱਧ ਨਾ ਲੱਸੀ। ਤੀਮਤ ਬੋਲੀ, ਤੇਰੇ ਖਾਨ ਨੂੰ ਕੀ ਲੋੜੀਦਾ ਹੈ? ਦੈਂਤ ਨੇ ਉੱਤਰ ਦਿੱਤਾ ਜੋ ਮੈਂ ਖਾਂਦਾ ਕੁਝ ਨਹੀਂ, ਤੂੰ ਖਾਣ ਦਾ ਫ਼ਿਕਰ ਨ ਕਰ ਤੇ ਔਖੀ ਨ ਹੋ,ਨਾ ਹੀ ਮੈਨੂੰ ਮੰਜੇ ਤੇ ਵਿਛੌਣੇਦੀ ਲੋੜਹੈ। ਮੈਂ ਜਦ ਵੇਹਲਾ ਹੁੰਦਾ ਹਾਂ ਤਾਂ ਸਦਾ ਘਾਹ ਉੱਤੇ ਲੇਟ ਰਹਿਨਾ ਹਾਂ! ਤੁਸੀਂ ਸਮਝਦੇ ਹੋਵੋਗੇ ਜੋਹਾਕੂਦੀਘਰਵਾਲੀ ਤੇ ਹਾਕੂ ਤਾਂ ਮਾਰੇ ਅਨੰਦ ਦੇ ਸੁਦਾਈ ਗਏ ਹੋਨਗੇ ਜਦ ਉਨ੍ਹਾਂ ਨੇ ਏਹ ਸੁਨਿਆ ਹੋਊ ਜੋ ਸਾਡਾ ਬਲ਼ਵਾਨ

ਕਾਮਾਂ ਬਿਨਾਂ ਰੋਟੀ ਕੱਪੜੇ ਤੇ ਮਜੂਰੀ ਦੇ ਹੀ ਸਾਡਾ ਕੰਮ
ਧੰਧਾ ਕਰੇਗਾ, ਤੇ ਦੈਂਤ ਨੇ ਇਹ ਭੀ ਆਖਿਆ ਜੋ ਮੈਂ
ਕਦੇ ਨਹੀਂ ਸੌਂਦਾ ਤੇ ਮੈਂ ਜਿਹਾ ਇੱਕੋ ਪਲ ਲਈ ਕੰਮ
ਕਰਦਾ ਹਾਂ ਉਹੋ ਜਿਹਾ ਅੱਠੇ ਪਹਿਰ ਕੰਮ ਕਰ ਸਕਨਾ ਹਾਂ।

ਹਾਕੂ ਹਰਾਨ ਰਹਿਗਿਆ ਤੇ ਆਪਨੇ ਚੰਗੇ ਭਾਗਾਂ
ਵੱਲ ਧਯਾਨ ਕਰਕੇ ਬੜਾ ਪਰਸੰਨ ਹੋਇਆ। ਹੁਨ ਉਹ
ਰਲਕੇ ਸਲਾਹਾਂ ਕਰਣ ਲੱਗੇ ਜੋ ਇਸ ਨੂੰ ਕੀ ਪਹਿਲੇ
ਕੰਮ ਦੇਈਏ ਹਾਕੂ ਬੋਲਿਆ ਏਸ ਨੂੰ ਦਾਣੇ ਪੀਹਣ ਪੁਰ
ਲਾਓ ਜਿਸ ਕੰਮ ਥੀਂ ਮੈਂ ਵੱਡਾ ਲਾਚਾਰ ਹੋ ਰਿਹਾ ਹਾਂ,
ਤਾਂ ਦੈਂਤ ਨੂੰ ਉਸਨੇ ਪੱਥਰ ਦੱਸੇ ਜਿਨਾਂ ਨਾਲ ਆਪ
ਪੀਂਹਦਾ ਸਾ। ਪਰ ਦੈਂਤ ਨੂੰ ਤਾਂ ਏਹ ਕੰਮ ਬਾਲਾਂ ਦੀ
ਖੇਡ ਪਰਤੀਤ ਹੋਇਆ ਤੇ ਹਾਕੂ ਸੋਚਨ ਲੱਗਾ ਜੇ
ਚੱਕੀ ਵਰਗੇ ਦੋ ਚੌੜੇ ਪੱਥਰ ਲੱਭਣ ਤਾਂ ਦੈਂਤ
ਬਾਹਲੀ ਚੋਖੀ ਕਾਰ ਕਰਲਵੇ। ਏਸ ਲਈ ਦੈਂਤ ਤੇ ਹਾਕੂ
ਦੋਵੇਂ ਪਹਾੜ ਉੱਪਰ ਗਏ ਅਤੇ ਜਾਕੇ ਪੱਥਰ ਕੱਟਕੇ ਦੈਂਤ
ਨੂੰ ਚੁਕਾ ਕੇ ਲੈ ਆਂਦੇ। ਜਦ ਪੱਥਰ ਠੀਕ ਲਗ ਗਏ ਤਾਂ
ਦੈਂਤ ਇਉਂ ਕੰਮ ਕਰਣ ਲੱਗਾ ਜਿਵੇਂ ਸਦਾ ਏਹੋ ਕੰਮ
ਕਰਦਾ ਸਾ। ਰਾਤ ਪਈ ਤਾਂ ਤੀਮਤ ਖਾਵੰਦ ਦੋਵੇਂ ਉਸ
ਨੂੰ ਆਖਨ ਲੱਗੇ ਜੋ ਹੁਨ ਕੰਮ ਬੱਸ ਕਰ, ਤੇ ਜਾਕੇ ਸੌਂ ਬੈਠ

ਪਰ ਉਹ ਨਾਂ ਮੰਨਿਆ। ਆਪ ਦੋਵੇਂ ਜਾਸੁੱਤੇ ਪਰ ਪਹਿਲੇ ਉਨ੍ਹਾਂ ਨੇ ਪਰਮੇਸ਼੍ਵਰ ਦਾ ਧੰਨਵਾਦ ਕੀਤਾ ਜਿਸ ਨੇ ਇਹੋ ਜਿਹਾ ਕਾਮਾ ਬਖ਼ਸ਼ਜਾ ਜੇਹੜਾ ਨਾਂ ਖਾਂਦਾ ਤੇ ਨਾਂ ਪੀਂਦਾ ਹੈ ਤੇ ਰਾਤ ਦਿਨੇ ਕੰਮ ਕਰਦਾ ਰਹਿੰਦਾ ਹੈ। ਕਾਲੂ ਬੁੱਢੇ ਦੀ ਗੱਲ ਟੁੱਕਕੇ ਪੁੱਛਣ ਲੱਗਾ ਜੋ ਉਸ ਅਜੈਬ ਦੈਂਤ ਦਾ ਕੀ ਨਾਓਂ ਹੈ? ਉੱਤਰ ਦਿਤੋਸੁ "ਵਹਿੰਦਾਪਾਣੀ"। ਕਿਰਪੀ ਬੋਲ ਉਠੀ ਕਿੱਡਾਲੰਮਾਂ ਨਾਓਂ ਹੇ ਮੈਂ ਤਾਂ ਇਹੋਜਿਹਾ ਕਦੀ ਨਾਓਂ ਨਹੀਂ ਸੁਣਿਆ। ਵਨਜਾਰਾ ਬੋਲਿਆ ਦੈਂਤਾਂ ਦੇ ਨਾਓਂ ਤੁਹਾਡੇ ਸਾਡੇ ਨਾਵਾਂ ਵਾਕਣ ਨਹੀਂ ਹੁੰਦੇ, ਪਰ ਸੱਚ ਮੰਨੋ ਇਹ ਨਾਓਂ ਅਰਥ ਵਾਲਾ ਹੈ ਪਰ ਹੁਨ ਤੁਸੀ ਮੈਨੂੰ ਕਹਾਨੀ ਕਰਨ ਦਿਓ॥

—o—

# ੩ "ਮਰੁਤ" ਦੈਂਤ

## ਅਰਥਾਤ

# ॥ ਪੌਣ ॥

ਉਸ ਦੈਂਤ ਦੀ ਕਮਾਈ ਨਾਲ ਉਸ ਥਾਂ ਨੂੰ ਇੰ
ਲਾਭ ਹੋਇਆ ਜੋ ਲਿਖਣ ਵਿੱਚ ਨਹੀਂ ਆਉਂਦਾ, ਪ
ਭਾਵੇਂ ਸਭਨਾਂ ਨੂੰ ਲਾਹ ਹੋਇਆ, ਹਾਕੂ ਨੂੰ ਜਿਸ
ਉਹ ਨੌਕਰ ਸਾ ਸਭ ਥੀਂ ਵਧੀਕ ਵਡਾ ਹੋਇਆ। ਇ
ਗੱਲ ਥੀਂ ਦੋਰਨਾਂ ਲੋਕਾਂ ਨੇ ਇੱਕ ਵੇਹਲੇ ਦਿਨ ਰਲ
ਮਤਾ ਪਕਾਇਆ ਤੇ ਸਾਟੇ ਬਾਹਰ ਫਿਰਨ ਚਲੇ ਗਏ ਜੋ
ਕਦੇ ਕੋਈ ਦੋਰ ਦੈਂਤ ਟੱਕਰ ਪਵੇ ਤਾਂ ਕਾਮਾ ਰੱਖਲਈਏ
"ਵਹਿੰਦੇ ਪਾਣੀ" ਪਾਸੋਂ ਭੀ ਬਥੇਰੀ ਪੁੱਛ ਗਿੱਛ ਕੀਤ
ਕਿ ਇਸ ਟਾਪੂ ਵਿੱਚ ਹੋਰ ਭੀ ਹੈਨ ਕਿ ਨਾਂ, ਉਸਨੇ ਉੱਤਰ
ਦਿੱਤਾ ਜੋ ਮੇਰਾ ਇਕ ਭਰਾ ਹੈ ਪਰ ਸਾਡਾ ਕਦੀ ਕਦਾਈਂ
ਮੇਲ ਹੁੰਦਾ ਹੈ, ਮੈਂ ਮਦਾਨ ਵਿੱਚ ਅਨੰਦ ਲੈਨਾਂ ਤੇ ਓਹ
ਬਹੁਤਾ ਪਰਬਤਾਂ ਤੇ ਰਹਿੰਦਾ ਹੈ। ਓਹ ਭੀ ਤੇਰੇ ਜਿੰਨਾ
ਕੰਮ ਕਰ ਲੈਂਦਾ ਹੈ? ਦੈਂਤਨੇ ਉੱਤਰ ਦਿੱਤਾ ਹਾਂ ਜੇ ਪਰ,

ਸੰਨ ਹੁੰਦਾ ਹੈ, ਪਰ ਓਸਦਾ ਸੁਭਾਓ ਸਦਾ ਇੱਕੋ ਜਿਹਾ ਨਹੀਂ ਰਹਿੰਦਾ, ਕਦੀ ਕਦੀ ਖਰੂਦ ਭੀ ਕਰਦਾ ਹੈ,ਕਦੀ ਕਦੀ ਮੇਰੀ ਤਬੀਅਤ ਭੀ ਵਿਗਾੜ ਦੇਂਦਾ ਹੈ ਤੇ ਮੈਨੂੰ ਗੁੱਸਾ ਚੜ੍ਹ ਆਉਂਦਾ ਹੈ ॥

ਉਨ੍ਹਾਂ ਲੋਕਾਂ ਨੂੰ ਕਿੰਨੇ ਚਿਰ ਤੀਕ ਤਾਂ ਢੂੰਡ ਭਾਲ ਕਰਦਿਆਂ ਕੁਝ ਹੱਥ ਨਾ ਆਇਆ,ਪਰ ਓੜਕ ਨੂੰ ਇੱਕ ਦਿਨ ਜਾਂ ਨਿਹਾਲੂ ਬੱਕਰੀ ਦੇ ਮਗਰ ਪਹਾੜੀ ਉੱਪਰ ਜਾ ਚੜ੍ਹਿਆ ਤਾਂ ਕੀ ਦੇਖਦਾ ਹੈ ਜੋ ਟੀਸੀ ਪੁਰ ਕੋਈ ਬੜਾ ਜਿੰਨ ਬੈਠਾ ਹੋਇਆ ਹੈ। ਉਸ ਦੀ ਸੂਰਤ ਚਾਨਨ ਦਾ ਚਿਟਕਾਰਾ ਪੈਨ ਕਰਕੇ ਠੀਕ ਨ ਸੁੱਝੀ, ਪਰ ਉਸ ਦੇ ਦੋ ਵੱਡੇ ੨ ਪਰ ਵੇਖਕੇ ਬੜਾ ਹਰਾਨ ਹੋਗਿਆ, ਜੇਹੜੇ ਲਿਸ਼ਕਦੇ ਤੇ ਮੱਛਰਦੇ ਪਰਾਂਵਾਂਗਨਿਰਮਲਸਨ। ਨਿਹਾਲੂ ਨੇ ਜਾਤਾ ਜੋ ਏਹ "ਵਹਿੰਦੇ ਪਾਨੀ" ਦਾ ਭਰਾ ਹੋਵੇਗਾ। ਉਸਦੀ ਬੇਥੌਹ ਤਬੀਅਤ ਸਮਝਕੇ ਡਰਿਆ ਤੇ ਉਸਦੇ ਨੇੜੇ ਜਾਨ ਥੀਂ ਸੰਗਿਆ। ਪਰ ਲਾਹੇ ਕਾਰਣ ,ਅੱਗੇ ਵਧਕੇ ਵੇਖਿਓਸੁ ਜੋ ਉਸਦਾ ਮੂੰਹ ਹਸੂ ਹਸੂ ਕਰਦਾ ਹੈ, ਸੋ, ਓਹ ਹੌਂਸਲਾ ਕਰਕੇ ਉਸ ਨੂੰ ਪੁੱਛਨ ਲੱਗਾ ਜੋ ਕ ਤੂੰ ਓਹੀਓ ਜਨਾਂ ਹੈਂ ਜਿਸਦੀ ਮੈਂ ਇੰਨੇ ਚਿਰ ਥੀਂ ਭਾਲ ਪਿਆ ਕਰਨਾਂ ਹਾਂ ? ਕੀ ਤੂੰ ਮੇਰੀ ਚਾਕਰੀ ਕਰੇਂਗਾ ?

ਪਰਾਂ ਵਾਲੇ ਦੈਂਤ ਨੇ ਆਖਿਆ ਮੇਰਾ ਨਾਉਂ ਮਰੁਤ ਹੈ ਤੇ ਮੈਂ ਕੰਮ ਧੰਧਾ ਕਰਨ ਲਈ ਤਿਆਰ ਹਾਂ ਜੇ ਤੂੰ ਸਭ ਮੇਰੇ ਉੱਤੇ ਹੀ ਸੱਟ ਛੱਡੇਂ । ਮੈਂ ਆਪਨੇ ਭਰਾ ਵਾਰਨ ਬੁੱਨ੍ਹਾ ਨਹੀਂ ਜੇਹੜਾ ਰੀਂਗੂ ਰੀਂਗੂ ਕਰਦਾ ਰਹਿੰਦਾ ਹੈ। ਕਦੀ ਕਦੀ ਮੈਂ ਉਸਦੀ ਲਟਕ ਚਾਲ ਵੱਲੋਂ ਠੱਠਾ ਵੀ ਕਰ ਛੱਡਨਾ ਤੇ ਉਸਨੂੰ ਖਿੰਝਾ ਦੇਨਾ ਜੋ ਓਹ ਤਾਵਲਾ ਹੋ ਜਾਏ। ਜਦ ਕਦੀ ਉਸਤੇ ਬਹੁਤਾ ਭਾਰ ਲੱਦਿਆ ਹੋਇਆ ਹੋਵੇ ਤਾਂ ਮੈਂ ਉਸਦੀ ਸਹਾਇਤਾ ਭੀ ਕਰ ਦੇਨਾ ਹਾਂ, ਮੈਂ ਉਸਦੀ ਛਾਤੀ ਪੁਰ ਬੈਠਕੇ ਆਪਨੇ ਵੰਗ ਖਲਾਰ ਦਨਾਂ ਤੇ ਇਜਿਹਾ ਤੇਜ ਚਲਨਾ ਹਾਂ ਜੋ ਓਹ ਵੀ ਜਿਮੀਂ ਥੀਂ ਉੱਛਲਦਾ ਮਲੂਮ ਪਿਆ ਹੁੰਦਾ ਹੈ ॥

ਇਹ ਸੁਨ ਕੇ ਜੋ 'ਵਰਣ' ਢਿੱਲਾ ਹੈ, ਨਿਹਾਲੂ ਹਰਾਨ ਹੋਇਆ ਤੇ ਮਰੁਤ ਨੂੰ ਦੱਸਿਆ ਕਿ ਉਹ ਕਿੰਨਾਂ ਢੇਰ ਸਾਰਾ ਕੰਮ ਉਨ੍ਹਾਂ ਦੀ ਵਸਤੀ ਵਿੱਚ ਕਰਦਾ ਰਿਹਾ ਸਾ ਮਰੁਤ ਉੱਚੀ ਦਿੱਤੀ ਬੋਲਿਆ ਤਾਂ ਕੀ ਹੋਇਆ ਮੈਂ ਥੀਂ ਢੇਰ ਭੀ ਘੱਟ ਹੀ ਹੈ, ਤੇ ਆਪਨੀ ਤਿੱਖੀ ਚਾਲ ਦੱਸਣ ਲਈ ਆਪਣੇ ਪਰ ਖਲਾਰ ਕੇ ਝਟ ਉੱਡਿਆ ਨਿਹਾਲੂ ਖਾਹਲਾ ਡਰਿਆ ਜੋ ਭਾਵੇਂ ਏਹ ਮੁੜ ਆਵੇ ਈ ਨਾ, ਪਰ ਉਹ ਝਬਦੇਹੀ ਆ ਗਿਆ ਤੇ ਨਿਹਾਲੂ ਨਾਲ ਉਸਦੇ

ਘਰ ਚੱਲਨ ਨੂੰ ਇਸ ਕਰਾਰ ਨਾਲ ਤਿਆਰ ਹੋ ਪਜਾ ਜੋ ਉਸਨੂੰ ਕਿਸੇ ਉੱਚੇ ਥਾਉਂ ਡੇਰਾ ਦੇਵੇ। ਨਿਹਾਲੂ ਬੋਲਿਆ ਜੋ ਮੇਰਾ ਘਰ ਪਹਾੜੀ ਉੱਪਰ ਹੈ ਤੇ ਮੈਂ ਤੈਨੂੰ ਉਸਦੇ ਸਿਰ ਪੁਰ ਵਾਸਾ ਕਰਾ ਦਿਆਂਗਾ ॥

ਦੈਂਤਨੇਆਖਿਆ ਜੋ ਤੂੰ ਮੈਨੂੰ ਦੋਨ੍ਹੈਂ ਖਰਾਸ ਬਣਵਾ ਦੇਵੇਂ ਤਾਂ ਮੈਂ ਇਕ ਘੜੀ ਵਿਚ ਇੰਨਾ ਆਟਾ ਪੀਹ ਦਿਆਂ ਜਿੰਨਾਂ ਵਰੁਣ ਦੋ ਘੜੀਆਂ ਵਿੱਚ ਪੀਹੇ। ਮੈਂ ਭੀ ਭਰਾ ਵਾਂਗ ਨਾ ਰੋਟੀ ਤੇ ਨਾ ਮਜੂਰੀ ਲੈਨਾਂ ਹਾਂ,ਪਰ ਮੈਂ ਖੁਲ੍ਹਾ ਰਹਿਨ ਵਾਲਾ ਹਾਂ ਮੈਂ ਕੈਦ ਹੋਕੇ ਨਹੀਂ ਰਹਿਨ ਵਾਲਾ। ਜਦ ਮੇਰਾ ਜੀ ਕਰਦਾ ਹੈ ਓਦੋਂ ਕੰਮ ਕਰਨਾ ਹਾਂ ਤੇ ਮੈਂ ਆਪਣੀ ਮਰਜੀ ਵਰਤਣਾਂ ਹਾਂ। ਨਿਹਾਲੂ ਨੇ ਮਨ ਵਿਚ ਵਿਚਾਰ ਕੀਤਾ ਜੋ ਇਹ ਤਾਂ ਡਾਹਡਾ ਮਨੁੱਖ ਹੈ ਪਰ ਵਧਕੇ ਜ਼ੋਰ ਵਾਲਾ ਹੈ ਤੇ ਜੀਕੁਰ ਹੋ ਸਕੇ ਮੈਂ ਇਸ ਦੀ ਮਰਜੀ ਪਾ ਲਵਾਂ॥

ਸਾਰੀਆਂ ਗੱਲਾਂ ਪਾਕੇ ਭੀ ਮਰੁਤ ਆਪਨੇ ਭਰਾ ਜੇਹਾ ਲਾਭਕਾਰੀ ਪਰਤੀਤ ਨ ਹੋਇਆ, ਉਹ ਭਾਰ ਲੈ ਜਾਓਨ ਵਿੱਚ ਬਾਦਲਾ ਫੁਰਤਾ ਸਾਪਰਓਹ ਸਦਾ ਆਪਨੀ ਖੁਸ਼ੀ ਨਾਲ ਜਿਧਰ ਚਾਹੁੰਦਾ ਲੈ ਜਾਂਦਾ ਸਾ, ਸੋ ਓਸ ਦੇ ਹਵਾਲੇ ਮਾਲ ਕਰਨ ਥੀਂ ਪਹਿਲੇ ਮਲੂਮ ਕਰਨਾਂ ਪੈਂਦਾ

ਹੈ ਜੋ ਓਹ ਕੇਹੜੇ ਪਾਸੇ ਜਾਨਾਂ ਚਾਹੁੰਦਾ ਹੈ। ਫੇਰ ਜਦ
ਇਹ ਪਤਾ ਲੱਗਾ ਜੋ ਮਾਲ ਝਬਦੇ ਟਿਕਾਨੇ ਜਾ ਪਹੁੰਚ
ਤਾਂਹੀਓਂ ਜੋ ਮਰੁਤ ਕਦੀ ਕਦੀ ਆਪਨਾ ਮਨ ਬਦਲ
ਦੂਜੇ ਪਾਸੇ ਵਗ ਪੈਂਦਾ ਹੈ ਤੇ ਮਾਲ ਜਾਂ ਮੋੜਕੇ ਜਿੱਥੋਂ
ਤੁਰਿਆ ਸਾ ਓਥੇ ਲੈ ਆਉਂਦਾ ਹੈ, ਨਹੀਂ ਤਾਂ ਕਿਸੇ ਹੋਰ
ਪਾਸੇ ਲੈ ਜਾਂਦਾ ਹੈ। ਇਹ ਧੰਧਾ ਦਾਨੇ ਪੀਹਨ ਵਿੱਚ
ਨਹੀਂ ਪੈਂਦਾ ਪਰ ਇਸ ਤੋਂ ਵਧਕੇ ਪਿੱਟਨਾਂ ਪੈ ਜਾਂਦਾ ਹੈ
ਜੋ ਮਰੁਤ ਹੋਰੀ ਕੰਮ ਨਹੀਂ ਕਰਦੇ ਤੇ ਪੱਤਰਾ ਹੋ ਜਾਂਦੇ
ਹਨ ਤੇ ਨਜਰੀ ਨਹੀਂ ਆਉਂਦੇ ॥

## ॥ ੪ ਭਾਫ ਦੈਂਤ ॥

ਇਨ੍ਹਾਂ ਦੋਹਾਂ ਦੈਂਤਾਂ ਦੇ ਕਾਰਣ ਵਸਤੀ ਵਿੱਚ ਏਹ
ਵਾਧਾ ਪਿਆ ਜੋ ਓਥੋਂ ਦੇ ਘਰਾਂ ਵਿੱਚ ਚੰਗੇ ਫ਼ਰਸ਼
ਸੋਹਣੇ ੨ ਬੂਹੇ ਬਾਰੀਆਂ ਲੱਗ ਗਏ,ਤੇਅਸਬਾਬ ਜਿਹਾ
ਮੇਜਾਂ,ਕੁਰਸੀਆਂ,ਅਲ਼ਮਾਰੀਆਂਤੇਹੋਰਜੋ ਕੁਝਲੋੜੀਦਾ ਸਾ
ਸਭ ਕੁਝ ਓਥੇ ਆ ਪਰਾਪਤ ਹੋਯਾ। ਇਸਤ੍ਰੀ ਪੁਰਖ ਜੋ
ਹੁਨ ਅਤ ਔਖੇ ਕੰਮਾਂ ਥੀਂ ਛੁਟਕਾਰਾ ਪਾ ਚੁਕੇ ਸਾਨ,ਓਹ
ਹੋਰਨਾਂ ਲਾਭਕਾਰੀ ਕੰਮਾਂ ਵਿੱਚ ਰੁੱਝਨ ਲੱਗ ਪਏ ਜਿਨ੍ਹ
ਲਈ ਉਨ੍ਹਾਂ ਪਾਸ ਅੱਗੇ ਵੇਹਲ ਨ ਸਾ। ਇਸ ਕਾਰਣ

ਓਹ ਲੋਕ ਹੋਰਨਾਂ ਦੈਂਤਾਂ ਦੇ ਲੱਭਨਦੀ ਚਾਹ ਕਰਦੇ ਸਨ ਤਾਂ ਕੋਈ ਅਨੋਖੀ ਗੱਲ ਨਾ ਸੀ ॥

ਲੋਕਾਂ ਬਹੁਤੀ ਪੁੱਛ ਗਿੱਛ ਕੀਤੀ ਤਾਂ ਇਕ ਦਿਨ ਵਰੁਣ ਨੇ ਹੌਹੁਕਾ ਭਰਕੇ ਉੱਤਰ ਦਿਤਾ ਜੋ ਮੈਨੂੰ ਕੁ ਮੈਂ ਟਾਪੂ ਵਿੱਚ ਇੱਕ ਹੋਰ ਦੈਤ ਮਲੂਮ ਹੈ ਜੋ ਮੇਰਾਹੀ ਖਾਨਾਂ ਪੁੱਤਰ ਹੈ। ਮੈਨੂੰ ਛੱਡ ਗਿਆਂ ਹੋਇਆਂ ਉਸ ਨੂੰ ਕਰ ਵਰ੍ਹੇ ਹੋ ਚੁਕੇ ਹਨ, ਤੇ ਉਸ ਦਿਹਾੜੇ ਥੀਂ ਅੱਜ ਤਕ ਖ਼ਾਸ ਮੁੜ ਮੇਰੀ ਨਜ਼ਰ ਨਹੀਂ ਪਇਆ। ਉਸ ਦੀ ਮਾਂ ਅਗਾਂਹੇ ਕੁਲ ਦੀ ਸੀ ਤੇ ਉਹਸਦਾ ਮੇਰੇ ਨਾਲੋਂ ਆਪਨੇਨਾਨਕਿਆ ਨਾਲ ਹਿਤ ਕਰਦਾ ਸਾ। ਇਕ ਦਿਨ ਜਾਂ ਓਹ ਧੁੱਪ ਸੇਕ ਰਿਹਾ ਸਾ ਤਾਂ ਚਾਣਚਕ ਹੀ ਉਪਰਾਂਹ ਨੂੰ ਉੱਡ ਗਿਆ ਤੇ ਮੇਰੀ ਨਜਰੋਂ ਗੁੰਮ ਹੋਗਯਾ। ਲੋਕ ਬੋਲ ਉੱਠੇ ਤਾਂ ਏਸ ਟਾਪੂ ਨੂੰ ਭਾਵੇਂ ਉਹ ਛੱਡ ਗਯਾ ਹੈ, ਤੇ ਕਿਸੇ ਨੂੰ ਔਖਾਹੀ ਟੱਕਰੇਗਾ ॥

ਓਨਾਂ ਵਿੱਚ ਇਕ ਵਾਸੂ ਨਾਮੇ ਵੱਡਾ ਉੱਦਮੀ ਮਨੁੱਖ ਸਾ, ਉਸ ਵੇਲੇ ਇਹ ਗੱਲਾਂ ਸੁਨਕੇ ਹੌਸਲਾ ਨਾ ਹਾਰਿਆ, ਓਹ ਅਕੱਲਾ ਹੀ ਵਰਣ ਦੇ ਪਾਸ ਗੱਲਾਂ ਬਾਤਾਂ ਕਰਨ ਮੁੜ ਆਇਆ, ਤੇ ਪਤਾ ਲੱਗਾ ਸੁ ਜੋ ਉਸ ਨੇ ਵਾਪੂ ਉੱਕਾਹੀ ਛੱਡ ਨਹੀਂ ਛੱਡਿਆ ਕਿੰਤੂ ਓਹਨੂੰ ਕਦੀ

ਕਦਾਈਂਗਰਮ ਸੂਟਿਆਂਪੁਰ ਨ੍ਹਾਉਂਦਾ ਨਜ਼ਰ ਆਇਆ ਹੈ ਜੇਹੜੇ ਪਹਾੜ ਵਿਚੋਂ ਵਗਦੇ ਹਨ, ਤੇ ਜਿੱਥੇ ਕਦੀ ਕੁਦਾਈਂ ਭੀ ਓਦ੍ਹੇਂਦਾ ਕੋਈ ਵਸਨੀਕ ਨਹੀਂ ਗਿਆ। ਉਸ ਦੂਜੇ ਉ ਆਖਨ ਲੱਗਾ ਜੋ ਗੱਲ ਇਹ ਹੈ ਜੋ ਉਸਦਾ ਤੁਰਿ ਆਪਨੀ ਮਾਂ ਉੱਤੇ ਹੋਨ ਕਰਕੇਉਹ ਬਹੁਤਗਰਮ ਪਾ ਤੇ ਰਹਿੰਦਾ ਹੈ। ਏਹ ਖੌਲਦਾ ਪਾਨੀ ਹੈ ਤੇ ਓਹ ਨਸਦੇ ਬਲ ਨੂੰ ਵਧਾਉਂਦਾ ਹੈ ॥

ਫੇ ਵਾਸੂ ਪੁੱਛਨ ਲੱਗਾ ਜੋ ਓਹ ਤਕੜਾ ਕਾਮਾਂ ਹੈ? ਉਸਦੇ ਪਿਤਾ ਨੇ ਉੱਤਰਦਿੱਤਾ ਭਈ ਸੁਨੀ ਸੁਨਾਈ ਗੱਲ ਕਟਨਾਂ ਜੋ ਓਹ ਸਾਡੇ ਦੋਹਾਂ ਭਰਾਵਾਂ ਦੀਂ ਵਧੀਕ ਕਮ ਕਰ ਲੈਂਦਾ ਹੈ, ਪਰ ਓਸਦਾ ਫੜਨਾ ਤੇ ਬੰਨ੍ਹਕੇ ਰੱਖਣਾ ਔਖਾ ਹੈ,ਕਿਉਂ ਜੋ ਉਹ ਮਹੂਤ ਨਾਲੋਂ ਉੱਕਾਈ ਉਲਰ ਹੈ, ਬੰਨ੍ਹਕੇ ਰੱਖੇ ਬਿਨਾਂ ਕੰਮ ਨਹੀਂ ਕਰਦਾ ਤੇ ਨਾਲੇ ਓਹ ਵੱਡਾ ਖਵਾਕਲ ਹੈ। ਵਾਸੂ ਬੋਲਿਆ ਜੇ ਇਹ ਗੱਲ ਹੈ ਤਾਂ ਉਸਦੀ ਵੱਡੀ ਖੂਬੀ ਤਾਂ ਦੂਰ ਹੋਗਈ, ਕਿਉਂ ਜੋ ਜੇਕਰ ਉਸਦਾ ਸਰੀਰ ਤੁਹਾਡੇ ਸਰੀਰ ਦੇ ਲਗ ਭਗ ਹੈ ਤਾਂ ਉਸਨੂੰ ਰਜਾਉਨਾ ਬਾਹਲਾ ਔਖਾ ਹੋਵੇਗਾ, ਤੇ ਜਿੰਨਾਂ ਉਸਦੇ ਕੰਮ ਥੀਂ ਮੈਨੂੰ ਨਫ਼ਾ ਹੋਊ ਉੱਨਾਂ ਹੀ ਓਹਦੀ ਰੋਟੀ ਟੁੱਕਰ ਤੇ ਲਗ ਜਾਊ ॥

ਦੈਂਤ ਆਖਨ ਲੱਗਾ—ਡਰ ਨਾਂ, ਉਸਦਾ ਭੋਜਨ ਤਾਂ ਲੱਕੜੀਆਂ ਕੋਲੇ ਹਨ ਜੇਹੜੇ ਬਲਦੇ ਬਲਦੇ ਓਹ ਨਿਗਲਦਾ ਜਾਂਦਾ ਹੈ। ਜਿੰਨਾਂ ਵਧੀਕ ਖਾਊ ਉੱਨਾਂਵਧੀਕ ਕੰਮ ਕਰੇਗਾ ਪਰ ਉਸਨੂੰ ਕੈਦ ਰੱਖੇਂਗਾ ਤਾਂ, ਜਿਹਾਕੁ ਮੈਂ ਪਹਿਲੇ ਦੱਸ ਚੁਕਾ ਹਾਂ, ਪਰ ਸਾਨੂੰ ਏਡਾ ਵੱਡਾ ਬੰਦੀਖਾਨਾਂ ਕਿੱਥੋਂ ਲੱਭੇਗਾ ਜਿਸਦੇ ਅੰਦਰ ਦੈਂਤ ਨੂੰ ਕਾਬੂ ਕਰ ਰਖੀਏ ? ਦੈਂਤਨੇ ਉੱਤਰ ਦਿਤਾ ਭਾਵੇਂ ਓਹਕਦੀ ਅਕਾਸ ਨੂੰ ਜਾ ਲਗਦਾ ਹੈ ਪਰ ਕਦੀ ਸੁੰਗੜ ਕੇ ਥੋੜੇ ਜਿਹੇ ਥਾਓਂ ਵਿੱਚ ਸਮਾ ਜਾਂਦਾ ਹੈ, ਤੇ ਜਿੰਨੀ ਥੋੜੀ ਥਾਓਂ ਵਿੱਚ ਤੂੰ ਉਸਨੂੰ ਹੋੜੇ ਰੱਖੇਂਗਾ, ਉੱਨਾ ਹੀ ਓਹ ਬਾਹਲਾ ਕੰਮ ਕਰੇਗਾ। ਵਾਸੂ ਬੋਲਿਆ ਭਲਾ ਬਈ ਇਹ ਕੈਦ ਵਿੱਚ ਰਾਜੀ ਕੀ ਰਹਿੰਦਾ ਹੋਊਗਾ? ਵਰਣ ਨੇ ਆਖਿਆ, ਨਹੀਂ ਓਹ ਤਾਂ ਛੁਟਕਾਰਾ ਪਾਨ ਲਈ ਕੰਮ ਕਰਦਾ ਹੈ ਤੇ ਮਰੁਤ ਵਾਂਗ ਓਹ ਭੀ ਖੁਲ੍ਹਾ ਰਹਿਨਾ ਲੋਚਦਾ ਹੈ। ਮੈਂ ਤੈਨੂੰ ਸਲਾਹ ਦਸਨਾਂ ਜੋ ਤੂੰ ਜਾਕੇ ਟੁੱਟੇ ਹੋਏ ਜਹਾਜ਼ ਵਿੱਚ ਦੇਖ ਜੋ ਕੋਈ ਲੋਹੇ ਜਾਂ ਤਾਂਬੇ ਦਾ ਬਰਤਣ ਅਜਿਹਾ ਪੱਕਾ ਹਵ ਜਿਸਦੇਵਿੱਚ ਜੀਉਂਦਾ ਜਾਗਦਾ ਕਾਬੂ ਰਹੇ ਤੇ ਕੰਮ ਕਰੇ॥

ਵਾਸੂ ਨੇ ਸਾਰੀ ਵਸਤੀ ਪਾਸੋਂ ਪੁੱਛਿਆ ਤੇ ਓੜਕ ਨੂੰ ਇਕ ਆਦਮੀ ਪਾਸ ਇੱਕ ਚੱਟੂ ਵਰਗਾ ਬਰਤਨ

ਲੱਭ ਪਇਆ ਜਿਹੜਾ ਵਾਹੂ ਨੇ ਇਕ ਰਾਣੀ ਦੇ ਤੀਦਾ ਫੋੜਾ ਵੇਰਕੇ ਲਿਆ ਸਾ,ਤੇ ਆਖਨ ਲੱਗਾ ਜੋ ਇਹ ਫਿੱਡਾ ਪੱਕਾ ਹੈ ਕਿ ਦੈਂਤ ਬਿਜ਼ਕ ਆਕੇ ਜੋਰ ਲਾਵੇ ਤਾਂ ਭੀ ਓਹ ਨਾਂ ਟੁੱਟੇ । ਵਾਹੁਣ ਨੇ ਆਖਿਆ ਓਹ ਤਾਂ ਇਸ ਥੀਂ ਬਾਹਲੇ ਕਰੜੇ ਬਰਤਨ ਤੋੜ ਸਕਦਾ ਹੈ ਜਦ ਬਹੁਤ ਗਰਮ ਹੁੰਦਾ ਹੈ, ਪਰ ਜਦ ਉਸਨੇ ਫੇਰੀ ਤਰ੍ਹਾਂ ਵੇਖਿਆ ਭਾਲਿਆ ਤਾਂ ਆਖਨ ਲੱਗਾ ਭਈ ਏਹ ਮਤਬਲਦਾਖਰਾ ਹੈ, ਕਿਉਂ ਜੋ ਉਸਨੇ ਓਸ ਵਰਤਨ ਵਿੱਚ ਤਾਕ ਨਾਲ ਬੰਦ ਹੋਇਆ ਇਕ ਛੇਗਾਰਾ ਵੇਖਿਆ ਤਾਂ ਮੁੜ ਆਖਿਆ ਸੁਣ ਭਈ ਉਸਨੂੰ ਗੁੱਸਾ ਆਇਆ ਤਾਂ ਇਸ ਤਾਕੀ ਨੂੰ ਖੋਲ੍ਹਦਿਆਂ ਉਹਨੂੰ ਫਿਰ ਨਹੀਂ ਓ ਲਗਨਾਂ, ਪਰ ਇਹ ਹੈ ਬਹੁਤ ਛੋਟੀ ਉਸ ਪਾਸੋਂ ਇਸ ਰਸਤਿਓਂ ਨਿਕਲਿਆ ਨਹੀਂ ਜਾਨਾਂ,ਸਗੋਂ ਇਸ ਰਸਤਿਓਂ ਓਹ ਆਪਨਾ ਗੁੱਸਾ ਕੱਢ ਲਿਆ ਕਰੂ ਤੇ ਹੌਲਾ ਹੋਕੇ ਕੰਮ ਠੀਕ ਕਰੇਗਾ ਦੂਜੇ ਦਿਹਾੜੇ ਜਾਕੇ ਓਨਾਂ "ਭਾੜ ਦੈਂਤ" ਨੂੰ, ਜਾਂ ਓਹ ਝੌਲਦੇ ਸੂਟੇ ਵਿੱਚੋਂ ਉੱਠਿਆ ਸਾ ਕਾਬੂ ਕਰ ਲਿਆ ਅਰ ਵਜ ਵਜਾਕੇ ਘਰੇ ਲੈਆਏ ॥

ਜਦ ਭਾੜ ਦੈਂਤ ਡਾਹਡਾ ਕਾਬੂ ਆ ਗਿਆ ਤਾਂ ਉਸਨੇ ਆਪਨੇ ਮਾਲਕ ਦੀਆਂ ਗੱਲਾਂ ਮੰਨ ਲਈਆਂ, ਤੇ

ਆਖਨ ਲੱਗਾ ਜੇ ਤੁਸੀ ਮੈਨੂੰ ਕੰਮ ਦੱਸੋਗੇ ਮਾਂ ਸਿਰਦੇ ਜ਼ੋਰ ਕਰਾਂਗਾ, ਪਰ ਦਾਣੇ ਪੀਹਣੇ ਅਰ ਸ਼ਤੀਰੀਆਂ ਚੱਕ-ਣੀਆਂ ਮੇਰੀ ਸ਼ਾਨ ਥੀਂ ਬਾਹਰ ਹਨ। ਮੈਂ ਰੂੰ ਤੇ ਉੱਨ ਦੇ ਕਾਰਖਾਨੇ ਚਲਾ ਸਕਨਾਂਹਾਂ, ਜਾਂ ਖਾਣ ਵਿੱਚੋਂ ਕੋਲੇ ਅਰ ਪਾਣੀ ਬਾਹਰ ਖਿੱਚ ਲਿਆ ਸੱਕਨਾਂ। ਇਸ ਕਾਰਨ ਲੋਕਾਂ ਨੇ ਕੱਪੜੇ ਬਨਾਉਣ ਦਾ ਕਾਰਖਾਨਾਂ ਅੱਡ ਦਿੱਤਾ ਤੇ ਥੋੜੇ ਹੀ ਵਰ੍ਹਿਆਂ ਪਿੱਛੋਂ ਉਸ ਵਸਤੀ ਵਿੱਚ ਧਨ ਦੌਲਤ ਬਾਹਲੀ ਵਧ ਗਈ। ਇਹ ਸਾਰੇ ਉਪਕਾਰ ਵਰਨ, ਮਰੁਤ ਅਰ ਭਾਫ਼ ਦੈਂਤ ਦੇ ਸਨ, ਤੇ ਸਭ ਥੀਂ ਵਧੀਕ ਭਾਫ਼ ਦੈਂਤ ਦੇ। ਉਸ ਥਾਉਂ ਦੇ ਵਸਨੀਕ ਭੀ ਵੇਹਲੇ ਨਾ ਸੇ ਰਹਿੰਦੇ, ਦੈਂਤਾਂ ਵਾਸਤੇ ਕੰਮ ਤਿਆਰ ਕਰਨਾਂ ਤੇ ਉਨ੍ਹਾਂ ਦੇ ਕੀਤੇ ਹੋਏ ਕੰਮ ਨੂੰ ਸੰਭਾਲਨਾਂ ਭੀ ਬਥੇਰਾ ਕੰਮ ਸਾ। ਇਸ ਪ੍ਰਕਾਰ ਨਾਲ ਉਸ ਦੇਸ ਵਿੱਚ ਵਣਜ ਵਿਹਾਰ ਦਾ ਬਾਹਲਾ ਪਰਚਾਰ ਹੋ ਪਿਆ ਤੇ ਓਸ ਸਮੇਂ ਥੀਂ ਪਿੱਛੇ ਵਾਧਾ ਹੀ ਪੈਂਦਾ ਗਿਆ॥

ਨੁੱਢਾ ਵਣਜਾਰਾ, ਜਿਨੂੰ ਇੱਡੀ ਲੰਮੀ ਬਾਤ ਕਰਦਿਆਂ ਸਾਹ ਚੜ੍ਹ ਗਿਆ ਸਾ, ਬੋਲਿਆ ਭਈ ਮੇਰੀ ਵਾਰਤਾ ਹੁਨ ਮੁੱਕ ਗਈ ਹੈ। ਲਾਲੂ ਬੋਲਿਆ ਭਈ ਵੱਡੀ ਸੋਹਨੀ ਕਹਾਨੀ ਹੈ ਤੇ ਦੈਂਤਾਂ ਵਾਲੀ ਹੈ, ਬੁੱਧੂ ਬੋਲਿਆ

ਜੇਕਰ ਇਸਦਾ ਤਾਤਪਰਜ ਮਲੂਮ ਹੋਵੇ ਤਾਂ ਮੈਂ ਭੀ ਪਰਸੰਨ ਹੋਜਾਵਾਂ,ਕਿਉਂ ਜੋਪਰਮੇਸ਼ਰਨੇ ਸਾਨੂੰ ਇਸਪ੍ਰਕਾਰ ਦੀਆਂ ਮੱਦਤਾਂ ਨਹੀਂ ਬਖਸ਼ੀਆਂ ਤਾਂ ਇਜੇਹੀਆਂ ਵਸਤਾਂ ਦੀ ਲਾਲਸਾ ਉਪਜਾਵਣ ਦਾ ਤੇ ਜੋ ਪਦਾਰਥ ਸਾਡੇ ਕੋਲ ਹੈਨ ਉਨ੍ਹਾਂਥੀਂ ਸਾਡਾ ਜੀ ਖੱਟਾ ਕਰਾਉਣਦਾ ਕੀ ਲਾਭ ਹੈ?

## ਇਨ੍ਹਾਂ ਗੱਲਾਂ ਦਾ ਕੀ ਅਰਥ ਹੋਇਆ ॥

ਬੁੱਢੇ ਨੇ ਹੱਸਕੇ ਆਖਿਆ ਤੁਸਾਨੂੰ ਪੱਕਾ ਬਿਸ੍ਵਾਸ ਹੈ ਜੋ ਏਹੋ ਜੇਹੀ ਮੱਦਤ ਤੁਸਾਡੇ ਲਈ ਕੋਈ ਨਹੀਂ, ਮੈਂ ਆਪਨੀ ਕਹਾਨੀ ਦਾ ਤਾਤਪਰਜ ਤਾਂ ਦੱਸਾਂ ਪਰ ਕਿਰਪੀ ਆਖੇਗੀ ਕਹਾਨੀ ਦੇ ਮਗਰ ਨਸੀਹਤ ਲਾ ਦਿੱਤੀ ਸੁ, ਸੋ ਮੇਰੀ ਸਮਝ ਵਿੱਚ ਚੰਗੀ ਗੱਲ ਇਹ ਹੈ ਜੋ ਤੁਸੀਂ ਸਾਰੇ ਬਾਲਕ ਜਾਕੇ ਸੌਂ ਰਹੋ। ਕਿਰਪੀ ਤੇ ਭਾਗਣ, ਜੇਹੜੀਆਂ ਉਬਾਸੀਆਂ ਪਈਆਂ ਲੈਂਦੀਆਂ ਸਨ, ਇਹ ਗੱਲ ਮੰਨ ਗ[illegible] ਪਰ ਹੋਰ ਬਾਲ ਤਰਲੇ ਕਰਨ ਲੱਗੇ ਜੋ ਸਾਨੂੰ ਠੈਰਨ ਦਿਓ, ਅਸਾਂ ਕਹਾਨੀ ਸੁਨਨੀ ਹੈ ॥

ਬੁੱਢਾ ਬੋਲਿਆ ਲੌ ਸੁਣੋ, ਪਰਮੇਸ਼੍ਵਰ ਨੇ ਮਨੁੱਖਾਂ ਨੂੰ ਕੰਮ ਵਿੱਚ ਮਦਤ ਕਰਨ ਲਈ ਦੈਂਤਾਂ ਵਾਲੀਆਂ ਸਮਰੱਥਾਂ ਬਖ਼ਸ਼ੀਆਂ ਹੈਨ। ਇਹ ਗੱਲ ਸੁਣਕੇ ਬਾਲ ਹਰਾਣ ਹੋਕੇ ਇਧਰ ਉਧਰ ਵੇਖਣ ਲੱਗ ਪਏ, ਜਾਣੋ ਕੋਈ ਦੈਂਤ ਹੁਣੇ ਨਜਰੀਂ ਪੈ ਜਾਂਦਾ ਹੈ। ਉਸਨੇ ਹਾਕੂ ਨੂੰ ਪੁੱਛਿਆ ਭਈ ਤੂੰ ਦੱਸ ਖਾਂ ਇਹ ਸਾਮ੍ਹਨੀ ਲੱਕੜਾਂ ਚੀਰਨ ਵਾਲੀ ਕਲਾ ਨੂੰ ਕੌਣ ਚਲਾਉਂਦਾ ਹੈ? ਓਹ ਬੋਲਿਆ ਕੋਈ ਭੀ ਨਹੀਂ। ਇਹ ਤਾਂ ਪਾਨੀ ਦੀ ਆਡ ਨਾਲ ਤੁਰਦੀ ਹੈ। ਹੁਨ ਦੱਸ ਖਾਂ ਪਾਨੀ ਦੀ ਆਡ ਬਿਨਾਂ ਰੋਟੀ ਟੁੱਕਰ, ਕੱਪੜੇ ਲੱਤੇ ਤੇ ਮਜੂਰੀ ਲੈਣ ਥੋਂ ਕੰਮ ਕਰਦੀ ਹੈ ਕਿ ਨਾਂ, ਹਾਕੂ ਸਿਰ ਖੁਰਕਨ ਲੱਗ ਪਇਆ ਤੇ ਮੁੜ ਬੋਲਿਆ, ਗੱਲ ਤਾਂ ਠੀਕ ਹੈ ਪਰ ਪਹਿਲੇ ਏਹ ਮੈਨੂੰ ਕਦੇ ਨਹੀਂ ਸੁੱਝੀ। ਵਣਜਾਰਾ ਬੋਲਿਆ 'ਵਰੁਣ' ਹੋਰ ਕੀ ਹੈ ਇਹ ਵਹਿੰਦੇ ਪਾਨੀ ਦਾ ਨਾਉਂ ਹੈ॥

ਇੱਕ ਮੁੰਡਾ ਬੋਲ ਉੱਠਿਆ ਭਲਾ ਵਹਿੰਦਾ ਪਾਣੀ ਲੱਕੜਾਂ ਤੇ ਵਸਤ ਵਲੇਵਾ ਕੀਕੁਰ ਚੁਕ ਲੈ ਜਾਂਦਾ ਹੈ ਜੀਕੁਰ ਵਰਣ ਲੈ ਜਾਂਦਾ ਸਾ? ਦੂਜੇ ਨੇ ਉੱਤਰ ਦਿੱਤਾ ਬੇੜੀ ਵਿੱਚ, ਕਿਉਂ ਤੈਨੂੰ ਚੇਤਾ ਨਹੀਂ ਜੋ ਉਸਦੀ ਪਿੱਠ ਉੱਤੇ ਇੱਕ ਡੂੰਘਾ ਸੰਦੂਕ ਚੀਜਾਂ ਪਾਉਣ

ਲਈ ਧਰ ਦੇਂਦੇ ਸਨ, ਓਹ ਕੀ ਸੀ ? ਬੇੜੀ, ਠੀਕ ਹੈ ਭਈ, ਤੇ ਉਹ ਲੰਮਾਂ ਵਾਂਸ ਦੈਂਤ ਨੂੰ ਹੱਕਣ ਲਈ ਜੇਹੜਾ ਰੱਖਿਆ ਸਾ ਉਹ ਚੱਪਾ ਹੈ । ਭਈ ਮੰਨਣਾ ਪਇਆ ਜੋ ਤੇਰੀ ਬਾਰਤਾ ਵਿੱਚ ਜਿੱਨਾਂ ਝੂਠ ਹੈ ਓੱਨਾਂ ਹੀ ਸੱਚ ਵੀ ਹੈ॥

ਵਣਜਾਰਾ ਆਖਨ ਲੱਗਾ ਤੇ ਮਰੁਤ, ਅਜੇ ਇੰਨਾ ਹੀ ਬੋਲਿਆ ਸਾ ਜੋ ਭਾਨਾਂ ਗੱਲ ਟੁੱਕਕੇ ਬੋਲ ਪਇਆ ਭਈ ਸਹਿਜ ਕਰੋ ਮੈਂ ਦੱਸਨਾਂ ਮਰੁਤ ਕੀ ਹੈ । ਰਤੀਕ ਸੋਚ ਕੇ ਕਹਿਨ ਲੱਗਾ,ਮੇਰੀ ਸਮਝ ਵਿੱਚ ਮਰੁਤ ਵਗਦੀ ਵਾਓ ਹੈ, ਤੇ ਜਰੂਰ ਹਵਾ ਹੀ ਚੱਕੀ ਨੂੰ ਦਾਨੇ ਪੀਹਨ ਲਈ ਚਲਾਉਂਦੀ ਹੈ । ਹਾਕੂ ਵਿਚਾਰ ਨਾਲ ਕਹਿਨਲੱਗਾ ਪੌਣ ਇੱਕ ਹੋਰ ਦੈਂਤਾਂ ਵਰਗੀ ਸ਼ਕਤ ਹੈ, ਜਿਸ ਲਈ ਅਸੀ ਪਰਮੇਸਰ ਦਾ ਕਦੀ ਧੰਨਵਾਦ ਨਹੀਂ ਕੀਤਾ । ਮੁੜ ਬੋਲਿਆ ਪਿਆਰੇ ਮਿਤਰਾ ਤੇਰੀ ਬਾਰਤਾ ਥੀਂ ਮੈਨੂੰ ਇਹ ਸਿੱਖਿਆ ਲਾਭ ਹੋਈ ਹੈ ਜੋ ਸਾਡੇ ਕੋਲ ਉਹ ਚੰਗੇ ਪਦਾਰਥ ਹਨ ਜੇਹੜੇ ਸਾਨੂੰ ਚਿਤ ਵੀ ਨ ਸਨ, ਤੇ ਅਸੀਂ ਹੁਣ ਦਯਾਲੂ ਈਸ੍ਵਰ ਦਾ ਸਦਾ ਹਸਾਨ ਮੰਨਦੇ ਰਹਾਂਗੇ। ਪਰ ਦੱਸ ਤਾਂ ਕਿ ਤੀਜੀ ਸ਼ਕਤ ਕੀ ਹੈ ਜੇਹੜੀ ਇਨ੍ਹਾਂ ਦੋਹਾਂ ਨਾਲੋਂ ਵਧਕੇ ਬਲ ਵਾਲੀ ਹੈ॥

ਇਹ ਉਹ ਹੈ ਜਿਸ ਨੂੰ ਤੁਸੀਂ ਘੱਟ ਧ ਜਾਣਦੇ ਹੋ, ਉਹ ਭਾਫ਼ ਹੈ ਜੇਹੜੀ ਭਾਫ਼ ਇੰਜਨ ਦੇ ਢੋਲ ਵਿੱਚ ਹੋੜੀ ਹੋਈ ਸੀ। ਕਾਰਖਾਨਿਆਂ ਨੂੰ ਚਲਾਉਂਦੀ ਹੈ, ਖ਼ੌਲਦੇ ਹੋਏ ਪਾਨੀ ਵਿੱਚੋਂ ਉੱਠਣ ਦੇ ਕਾਰਣ ਮੈਂ ਉਸਨੂੰ ਪਾਣੀ ਤੇ ਅਗ ਦਾ ਪੁੱਤਰ ਆਖਿਆ ਹੈ। ਤੁਸੀ ਜਾਣਦੇ ਹੋ ਜੋ ਅੱਜ ਕੱਲ ਜਹਾਜ ਵੀ ਇਹੋ ਚਲਾਉਂਦੀ ਹੈ ਤੇ ਜਿਸ ਪਾਸੇ ਲੋੜ ਹੋਵੇ ਲੈ ਜਾਂਦੀ ਹੈ ਤੇ ਪੌਨ ਸਾਡੇ ਕਹੇ ਵਿੱਚ ਨਹੀਂ ਹੁੰਦੀ। ਵਨਜਾਰੇ ਨੇ ਆਖਿਆ ਭਾਵੇਂ ਇਹ ਤਾਕਤਾਂ ਮਨੁੱਖ ਵਾਸਤੇ ਕਿੰਨਾ ਕੁਝ ਕਰਦੀਆਂ ਹਨ ਪਰ ਇਹ ਉਨਾਂ ਦਾ ਕੰਮ ਖੋਹ ਨਹੀਂ ਲੈਂਦੀਆਂ। ਸਗੋਂ ਜਦ ਕਲਾਂ ਤੇ ਕਾਰਖਾਨੇ ਵਧਦੇ ਹਨ ਤੇ ਮਨੁੱਖਾਂ ਨੂੰ ਕੰਮ ਬਾਹਲਾ ਕਰਨਾ ਪੈਂਦਾ ਹੈ ਇਸ ਪਿੰਡ ਵਿਚ ਰੂੰ ਦੇ ਕਾਰਖਾਨੇ ਤਾਂ ਭਾਫ਼ ਦੇਂਤ ਨੇ ਹੀ ਅਰੰਭੇ ਸਨ ਜਿਨ੍ਹਾਂ ਦੇ ਕਾਰਨ ਆਸਲੇ ਪਾਸਲੇ ਪਿੰਡਾਂ ਦੇ ਸਭਨਾਂ ਜੀਆਂ ਨੂੰ ਤਾਂ ਇੱਨਾਂ ਅਨਾਜ ਹੀ ਨਾ ਹੁੰਦਾ ਕਿਉਂ ਜੋ ਬਹੁਤੇ ਲੋਕ ਦਾਨੇ ਪੀਹਣ ਦਾ ਕੰਮ ਕਰਦੇ ਤੇ ਖੇਤ ਵਾੜੀ ਦੇ ਕੰਮ ਜੋਗੇ ਹੁਨ ਜਿੰਨੇ ਮਨੁੱਖ ਨ ਮਿਲਦੇ॥

ਬੁੱਧੂ ਬੋਲਿਆ ਇੱਥੇ ਇਨ੍ਹਾਂ ਲੱਕੜਾਂ ਦੇ ਫ਼ਰਸ਼ ਵਾਲੇ ਘਰ ਤੇ ਤਾਕ ਤਕੀਏ ਤੇ ਮੇਜਾਂ ਕੁਰਸੀਆਂ ਕਦੀ ਭੀ

ਨ ਹੁੰਦੀਆਂ ਜੇਕਰ ਵਰਣ ਦੈਂਤ ਹੋਰੀ ਇਵੋਂ ਜਿਹਾ ਚੰਗਾ ਤਰਖਾਣਾਂ ਕੰਮ ਸ਼ਤੀਰੀਆਂ ਚੀਰਨ ਦਾ ਨਾਂ ਜਾਣਦੇ॥

ਬਾਲਾਂ ਦੀ ਮਾਂ ਖੌਰੀ ਹੋ ਕੇ ਬੋਲੀ ਜੋ ਹੁਨ ਰੋਟੀ ਤਾਂ ਖਾਓ। ਕਹਾਣੀ ਮੁੱਕ ਹੀ ਚੁਕੀ ਸੀ ਸੱਭੇ ਨੱਚਦੇ ਤੇ ਟੱਪਦੇ ਤੇ ਕਿਲਕਾਰੀਆਂ ਮਾਰਦੇ ਚਲੇ ਗਏ॥

## ॥ ਚਿੱਟਾ ਕਬੂਤਰ ॥

ਚੌਧਰੀ ਨੱਥੇ ਦਾ ਪਿਤਾ ਜਰਾ ਸੂਮ ਸਾ, ਇਸੇ ਲਈ ਜਦ ਚੌਧਰੀ ਨੇ ਮਲਕੀਅੱਤ ਸੰਮ੍ਹਾਲੀ ਤਾਂ ਸਮਰਾਲ ਪਿੰਡ ਬੁਰੇ ਹਾਲ ਵਿੱਚ ਸਾ। ਨਾ ਤਾਂ ਉਸ ਵਿੱਚ ਪੂਰੇ ਕੋਠੇ ਸੇ ਤੇ ਬਹੁਤ ਵਾਰਾਂ ਦੋ ਟੱਬਰ ਇੱਕੋ ਕੋਠੇ ਵਿੱਚ ਗੁਜਰਾਨ ਕਰਦੇ ਸਨ, ਓਹ ਭੀ ਟੁੱਟੀਆਂ ਕੰਧਾਂ ਤੇ ਚੋਂਦੀ ਛੱਤ ਵਾਲਾ॥

ਚੌਧਰੀ ਨੇ ਸਾਰਿਆਂ ਕੋਠਿਆਂ ਦੀ ਮੁਰੱਮਤ ਕਰਾਈ ਤੇ ਇਕ ਕਤਾਰ ਨਵਿਆਂ ਘਰਾਂ ਦੀ ਬਨਵਾਈ, ਜਿਸਦੇ ਅਖੀਰਲੇ ਸਿਰੇ ਤੇ ਇਕ ਵੱਡੀ ਸਾਰੀ ਦੁਕਾਨ ਉਸਾਰ ਲਈ। ਹਰ ਕੋਈ ਨਵਿਆਂ ਘਰਾਂ ਵਿੱਚ ਰਹਿਣਾ ਚਾਹੁੰਦਾ ਸਾ ਤੇ ਹੋਰਨਾਂ ਪਿੰਡਾਂ ਦੇ ਹਟਵਾਨੀਏਂ ਨਵੀਂ ਹੱਟੀ ਕਿਰਾਏ ਤੇ ਮੰਗਦੇ ਸੇ। ਬਿੱਲਾ ਨਾਮੇ ਇਕ ਆਦਮੀ ਵੀਹ ਰੁਪਏ

ਵਰਹਾ ਸਭ ਥੀਂ ਵਧਕੇ ਦੇਣ ਨੂੰ ਤਿਆਰ ਸਾ। ਪਰ ਚੌਧਰੀ ਨੱਥਾ ਨਿਰੇ ਰੁਪਏ ਨ ਸਾ ਭਾਲਦਾ, ਓਹ ਸਭਨਾਂ ਗੱਲਾਂ ਥੀਂ ਵਧਕੇ ਭਲੇਮਾਨਸ, ਬੇਐਬ ਤੇ ਮੇਹਨਤ ਕਰਣ ਵਾਲੇ ਕਰਾਏਦਾਰ ਲੋੜਦਾ ਸਾ। ਬਿੱਲੇ ਨੂੰ ਸ਼ਰਾਬ ਪੀਤੀ ਹੋਈ ਤੇ ਝੂਠ ਬਕਦਾ ਹੋਯਾ ਦੇਖਯਾ ਹੋਇਆ ਸਾ, ਇਸ ਕਾਰਣ ਉਸਨੂੰ ਨਾਂਹ ਕਰ ਛੱਡੀ। ਬਿੱਲਾ ਕ੍ਰੋਧੀ ਹੋ ਕੇ ਇਹ ਗੱਲ ਬਕਦਾ ਚਲਾ ਗਿਆ, ਕੀ ਹੋਇਆ ਮੈਂ ਬਦਲਾ ਲੈ ਲਵਾਂਗਾ॥

ਦੂਸਰੇ ਦਿਨ ਚੌਧਰੀ ਨੱਥਾ ਆਪਨੇ ਘਰ ਦਿਆਂ ਨੂੰ ਨਾਲ ਲੈਕੇ ਨਵੀਂ ਦੁਕਾਨ ਵੇਖਨ ਗਿਆ ਜੋ ਹੁਣ ਤੀਕ ਤਾਂ ਬਣਕੇ ਤਿਆਰ ਹੋ ਚੁੱਕੀ ਹੋਵੇਗੀ, ਪਰ ਅੱਗੋਂ ਉਸਨੂੰ ਤਰਖਾਣ ਮਿਲਿਆ ਤੇ ਭੈੜਾ ਮੂੰਹ ਬਣਾ ਕੇ ਬੋਲਿਆ ਰਾਤੀ ਵੱਡੀ ਬਾਰੀ ਦੇ ਛੇ ਸ਼ੀਸ਼ੇ ਭੱਜ ਪਏ ਹਨ॥

ਹਾਂ ਭਾਵੇਂ ਤਾਂ ਬਿੱਲੇ ਨੇ ਬਦਲਾ ਲੈਣ ਲਈ ਭੰਨੇ ਹੋਣ, ਕਿਉਂ ਜੋ ਮੈਂ ਉਸਨੂੰ ਹੱਟ ਕਰਾਏ ਪੁਰ ਦੇਨ ਥੀਂ ਨਾਂਹ ਕਰ ਦਿੱਤੀ ਸੀ ਤੇ ਹੋਰਨਾਂ ਹਮਸਾਇਆਂ ਨੇ ਵੀ ਆਖਿਆ, ਜੇਹੜੇ ਬਿੱਲੇ ਨੂੰ ਜਾਨਦੇ ਸਨ, ਜੋ ਇਹ ਓਸੇ ਦਾ ਕੰਮ ਹੈ॥

ਪਰ ਇਕ ਬਾਰਾਂ ਵਰ੍ਹਿਆਂ ਦੀ ਉਮਰ ਦਾ ਮੁੰ
ਜੇਹੜਾ ਓਥੇ ਖਲਾ ਸਾ, ਅੱਗੇ ਵਧਕੇ ਆਖਣ ਲੱ
ਭਾਵੇਂ ਬਿੱਲਾ ਮੈਨੂੰ ਭਾਉਂਦਾ ਨਹੀਂ, ਕਿਉਂ ਜੋ ਇਕ ਦਿ
ਜਦੋਂ ਉਸਨੇ ਦਾਰੂ ਪੀਤਾ ਹੋਇਆਸਾ, ਮੈਨੂੰ ਮਾਰਿਆ ਸ
ਪਰ ਤਾਂਵੀ ਜੇਹੜਾ ਕੰਮ ਉਸਨੇ ਕੀਤਾ ਨਾ ਹੋਵੇ ਉਹ ਉਸ
ਸਿਰ ਕਾਸਨੂੰ ਥੱਪਣਾਚਾਹੀਦਾ ਹੈ। ਰਾਤੀਂ ਓਹ ਇੱਥੋਂ ਛੀ
ਕੋਹਾਂ ਪੁਰ ਗਿਆ ਹੋਯਾ ਸਾ ਤਾਂ ਉਸਨੇ ਸ਼ੀਸ਼ੇ ਕੀਕਰ ਭੰ
ਹੋਨਗੇ, ਉਹ ਤਾਂ ਆਪਨੇ ਮਾਮੇ ਦੇ ਘਰ ਰਾਤੀ ਸੁੱਤਾ।
ਸੋ ਮੈਂ ਜਾਨਦਾ ਹਾਂ ਉਸਨੂੰ ਤਾਂ ਏਸ ਮਾਮਲੇ ਦਾ ਪਤਾ
ਨਹੀਂ ॥

ਮੁੰਡੇ ਦੀ ਸਾਫ਼ ਗੱਲ ਚੌਧਰੀ ਨੂੰ ਭਲੀ ਲੱਗੀ
ਜਾਂ ਓਸ ਜਾਤਾ ਜੋ ਮੁੰਡਾ ਪੌੜੀਆਂ ਵੱਲ ਚਾਹ ਨਾਲ ਤਕ
ਹੈ ਤਾਂ ਓਸਨੇ ਪੁੱਛਿਆ, ਮੁੰਡਿਆ ਮਕਾਨ ਵੇਖਨਾਂ ਚਾਹੁ
ਹੈਂ? ਮੁੰਡੇ ਆਖਿਆ ਜੀ ਹਾਂ ਚਾਹਨਾਂ ਹਾਂ, ਚੌਧਰੀ
ਕਿਹਾ ਜਾ ਅੰਦਰ ਜਾ ਵੜ, ਮੁੰਡਾ ਦੌੜਕੇ ਪੌੜੀਆਂ
ਚੜ੍ਹਿਆ। ਇਕ ਚੁਬਾਰਿਓਂ ਦੂਜੇ ਚੁਬਾਰਿਓਂ ਚਾਈਂ
ਫਿਰ ਨਿਕਲਿਆ। ਜਾਂ ਚੁਖੰਡੀ ਉੱਤੇ ਚੜ੍ਹਿਆ ਤਾਂ
ਫੜ ਦੀ ਆਵਾਜ਼ ਛੱਤ ਵੱਲ ਦੀ ਸੁਨਕੇ ਤ੍ਰਿਬਕ ਉੱਠਿ

ਮੁੜ ਉੱਪਰ ਵੱਲ ਤੱਕਿਆ ਤਾਂ ਇਕ ਚਿੱਟਾ ਕਬੂਤਰ ਉਡਦਾ ਨਜ਼ਰ ਪਇਆ ਜੇਹੜਾ ਭੌਂ ਚੌਂ ਕੇ ਪੌੜੀ ਵੱਲੋਂ ਦੀ ਨਿਕਲਗਿਆ।ਪਰ ਤਰਖਾਣ ਚੌਧਰੀ ਨਾਲ ਪੌੜੀਓਂ ਉਤਰ ਕੇ ਹੇਠਲੀ ਥਾਂ ਗੱਲਾਂ ਕਰਦਾ ਸਾ ਅਤੇ ਕਬੂਤਰ ਨੂੰ ਵੇਖਕੇ ਬੋਲਿਆ ਲੌ ਦੇਖ ਲੌ! ਇੱਸੇ ਬਾਰੀ ਦੇ ਸ਼ੀਸ਼ੇ ਤੋੜੇ ਹਨ, ਹੁਣ ਏਹ ਕਾਬੂ ਆਗਿਆ ਹੈ ਤੇ ਮੈਂ ਏਸਦਾ ਗਿੱਚੀ ਹੁਨੇ ਮਰੋੜਨਾ ਹਾਂ। ਮੁੰਡਾ ਜੇਹੜਾ ਚੁਖੰਡੀ ਉੱਤੇ ਦੌੜਿਆ ਆ ਗਿਆ ਸਾ,ਆਖਣ ਲੱਗਾ ਨਾਂ ਜੀ ਇਸਦੀ ਗਿੱਚੀ ਨਾ ਮਰੋੜੋ, ਬਾਰੀ ਏਸ ਨਹੀਂ ਭੰਨੀ ਓਹ ਤਾਂ ਮੈਂ ਭੰਨੀ ਹੈ ॥

ਚੌਧਰੀ ਬੋਲਿਆ, ਤੂੰ ਬਾਰੀ ਭੰਨਨ ਨੂੰ ਕੀਕੁਰ ਆਇਆ ਸਾ ? ਜੇ ਤੁਸੀ ਚੁਖੰਡੀ ਵਿੱਚ ਚੱਲੋ ਤਾਂ ਮੈਂ ਤੁਸਾਨੂੰ ਦੱਸ ਦੇਵਾਂ,ਚੌਧਰੀ ਨੱਥਾ ਚੁਖੰਡੀ ਤੇ ਗਿਆ ਅਤੇ ਮੁੰਡੇਨੇ ਇਕਟੁੱਟਾ ਹੋਇਆ ਸ਼ੀਸ਼ਾ ਦੱਸਿਆ ਜੇਹੜਾ ਓਸ ਪਾਸੇ ਵੱਲ ਸਾ ਜਿਸਦੇ ਹੇਠ ਇੱਕ ਬੰਜਰ ਜ਼ਮੀਨ ਸੀ ਜਿਸਦੇ ਉੱਪਰ ਪਿੰਡ ਦੇ ਮੁੰਡੇ ਖੇਡਿਆ ਕਰਦੇ ੇ। ਮੁੰਡੇ ਨੇ ਆਖਿਆ ਕੱਲ ਰਾਤੀ ਜਦ ਅਸੀਂ ਖੇਡ ਰਹੇ ਸੇ ਤਾਂ ਮੈਂ ਗੇਂਦ ਸੱਟਿਆ ਪਰ ਉਹ ਮੁੜ ਨ ਲੱਭਾ

ਓਹ ਮੈਨੂੰ ਦੂਣੇ ਪੌੜਿਆਂ ਵਿੱਚ ਪਇਆ ਹੋਇਆ ਲੱਭਾ ਹੈ, ਮੈਂਹੀ ਇਹ ਖਿੜਕੀ ਭੰਨੀ ਹੋਵੇਗੀ ਅਤੇ ਏਸ ਰਸਤੇ ਕਬੂਤਰ ਵੜ ਆਇਆ ਹੋਵੇਗਾ, ਕਿਉਂ ਜੋ ਟੁੱਟੇ ਹੋਏ ਸ਼ੀਸ਼ੇ ਨਾਲ ਇਕ ਚਿੱਟਾ ਪਰ ਅਟਕਿਆ ਹੋਇਆ ਹੈ॥

ਤਰਖਾਣ ਬੋਲਿਆ ਠੀਕ ਹੈ, ਹੱਟ ਵਿੱਚ ਇੱਸੇ ਦੇ ਹੋਰ ਬੀ ਬਤੇਰੇ ਚਿੱਟੇ ਪਰ ਖਿੱਲਰੇ ਹੋਏ ਹਨ, ਜਿਸ ਥੀਂ ਮਲੂਮ ਪਇਆ ਹੁੰਦਾ ਹੈ ਜੋ ਏਸ ਨੇ ਹੀ ਸ਼ੀਸ਼ੇ ਤੋੜੇ ਹਨ ॥

ਮੁੰਡੇ ਨੇ ਮੁੜ ਆਖਿਆ ਜੇ ਮੈਂ ਥੀਂ ਸ਼ੀਸ਼ਾ ਨ ਟੁੱਟਦਾ ਤਾਂ ਓਹ ਅੰਦਰ ਕੀਕਰ ਆ ਵੜਦਾ । ਮੈਂ ਚੁਆਨੀ ਰੋਜ ਖੱਟਨਾ ਹਾਂ, ਮੈਂ ਥੀਂ ਸਾਰਾ ਨੁਕਸਾਨ ਪੂਰਾ ਕਰ ਲਵੋ, ਇਕ ਗੁਵਾਂਢੀ ਦਾ ਇਹ ਕਬੂਤਰ ਹੈ ਤੇ ਮੈਂ ਏਸਨੂੰ ਭਾਵੇਂ ਕੀਹ ਹੋਵੇ ਮਰਵਾਨਾ ਨਹੀਂ ਚਾਹੁੰਦਾ॥

ਚੌਧਰੀ ਨੱਥੇ ਨੇ ਆਖਿਆ ਹੇ ਧਰਮ ਸੀਲ ਮੁੰਡੇ! ਏਹ ਲੈ ਕਬੂਤਰ ਜਾਕੇ ਆਪਣੇ ਗੁਵਾਂਢੀ ਨੂੰ ਜਾ ਦੇ। ਮੈਂ ਤੇਰੀ ਖਾਤਰ ਸਭ ਕੁਝ ਬਖਸ਼ਿਆ ਜਾ ਜੇਹੜੀਆਂ ਚੁਆਨੀਆਂ ਕਮਾਉਨਾ ਹੈਂ ਓਹ ਸਾਰੀਆਂ ਤੂੰਹੇਂ ਰੱਖ॥

ਤਰਖਾਣ ਬੋਲ ਉੱਠਿਆ ਜੀ ਇਸ ਤਾਂ ਆਪਣੇ ਪਾਸ ਕਦੀ ਕੁਝ ਨਹੀਂ ਰੱਖਿਆ, ਜੋ ਖੱਟਦਾ ਹੈ ਸਾਰਾ ਆਪਣੇ ਗਰੀਬਾਂ ਮਾਪਿਆਂ ਨੂੰ ਦੇ ਛਡਦਾ ਹੈ ॥

ਮੁੰਡੇ ਦਾ ਨਾਓਂ ਸੋਭਾ ਸਾ। ਜਦ ਓਹ ਚਲਿਆ ਤਾਂ ਚੌਧਰੀ ਨੇ ਤਰਖਾਨ ਕੋਲੋਂ ਓਹਦਾ ਕੁਝ ਹਾਲ ਪੁੱਛਿਆ, ਉਸਨੇ ਸੁਨਾਇਆ ਜੋ ਉਸ ਦੇ ਮਾਪਿਆਂ ਨੂੰ ਇੱਥੇ ਵਸਦਿਆਂ ਚਿਰ ਨਹੀਂ ਹੋਇਆ ਪਹਿਲੇ ਤਾਂ ਖੇਤੀ ਕਰਦੇ ਸਨ, ਪਰ ਮਰੀ ਪੈਨੇ ਕਰਕੇ ਉਨ੍ਹਾਂ ਦੀਆਂ ਗਾਈਆਂ ਮਰਗਈਆਂ ਤੇ ਮਾਮਲਾ ਦੇਨ ਜੋਗੇ ਵੀ ਨਾਂ ਰਹੇ, ਤਾਂ ਓਨਾਂ ਇਸ ਪਿੰਡ ਵਿਚ ਇਕ ਛੋਟੀ ਜੇਹੀ ਹੱਟ ਕੱਢ ਲਈ। ਲੋਕ ਉਨਾਂ ਦੀ ਵਡਿਆਈ ਕਰਦੇ ਹਨ ਅਤੇ ਸੋਭਾ ਸਭਨਾਂ ਨੂੰ ਭਾਉਂਦਾ ਹੈ। ਤਰਖਾਣ ਬੋਲਿਆ ਇਸ ਦਾ ਕੰਮ ਚਲ਼ ਪਏਗਾ, ਇਹ ਵੇਹਲਿਆਂ ਪਾਸ ਨਹੀਂ ਬੈਠਦਾ ਤੇ ਮੈਂ ਇਸਨੂੰ ਛੋਟਿਆਂ ਹੁੰਦਿਆਂ ਥੀਂ ਜਾਣਦਾ ਹਾਂ, ਏਸਨੇ ਕਦੀ ਝੂਠ ਨਹੀਂ ਬੋਲਿਆ ॥

ਇਹ ਗੱਲ਼ ਸੁਨਕੇ ਚੌਧਰੀ ਨੱਥਾ ਅਜਿਹਾ ਪ੍ਰਸੰਨ ਹੋਇਆ ਜੋ ਓਸ ਆਪਣੇ ਮਨ ਵਿੱਚ ਉਨ੍ਹਾਂ ਦੀ ਸਹਾਇਤਾ ਕਰਨ ਦੀ ਸਲਾਹ ਕਰ ਲਈ। ਇੱਚਰ ਸੋਭਾ ਚਿੱਟਾ ਕਬੂਤਰ ਓਸ ਤੀਮਤ ਪਾਸ ਲੈ ਗਿਆ ਜਿਸਦਾ ਓਹ

ਹੈ ਸਾ। ਪਰ ਓਸ ਨਾ ਲਿਆ ਤੇ ਆਖਨ ਲੱਗੀ ਤੂੰ ਹੀ ਇਸ ਦੀ ਜਿੰਦ ਬਚਾਈ ਹੈ ਤੇ ਮੈਂ ਤੈਨੂੰ ਦਿੱਤਾ, ਤੂੰਹੀਓਂ ਇਸ ਨੂੰ ਰੱਖ ॥

ਸੋਭੇ ਨੇ ਉਸਦਾ ਧੰਨਵਾਦ ਕੀਤਾ ਤੇ ਕਬੂਤਰ ਨੂੰ ਘਰ ਲੈਗਿਆ ਅਤੇ ਓਹ ਉਸ ਨਾਲ ਗਿੱਝ ਗਿਆ। ਸੋਭਾ ਏਡੀ ਦਯਾ ਕਰਦਾ ਸਾ ਜੋ ਕਬੂਤਰ ਦਾ ਉੱਕਾ ਡਰ ਲੈਹਗਿਆ, ਅਤੇ ਰਸੋਈ ਪਾਸ ਹੀ ਫਿਰਦਾ ਰਹਿੰਦਾ ਸਾ ਤੇ ਸੋਭੇ ਦੀ ਸਵਾਲੀ ਵਿੱਚੋਂ ਹੀ ਚੋਗਾ ਚੁਗ ਲੈਂਦਾ ਸਾ ਉਸਨੇ ਜਨੌਰਾਂ ਦੇ ਬਿਰਤਾਂਤ ਦੀ ਇਕ ਪੋਥੀ ਲਿਆਕੇ ਓਸ ਵਿੱਚੋਂ ਕਬੂਤਰਾਂਦਾ ਹਾਲ ਪੜ੍ਹਿਆ, ਤੇ ਕਿਸਥੀਂ ਜਾਚ ਕੀਤੀ ਜੋ ਉਹ ਹਲਕਾਰਿਆਂ ਕਬੂਤਰਾਂਦੀਕਿਸਮ ਦਾ ਸਾ॥

ਸੋਭਾ ਰੇਲਤੇ ਤਾਰ ਦੇ ਸਮੇਂ ਥੀਂ ਪਹਿਲੇ ਦਾ ਸਾ, ਤੇ ਜੇਹੜਾ ਪੰਛੀ ਘੋੜਿਆਂ ਨਾਲੋਂ ਸ਼ਤਾਬੀ ਚਿੱਠੀ ਲੈ ਜਾਵੇ ਉਹ ਵੱਡੇ ਮੁੱਲ ਦਾ ਸਮਝਿਆ ਜਾਂਦਾ ਸਾ। ਮੁੰਡੇ ਨੇ ਵਿਚਾਰਿਆ ਜੋ ਮੈਂ ਆਪਨੇ ਕਬੂਤਰ ਨੂੰ ਸਿਖਾਲ ਲਵਾਂ। ਚਿਰ ਤਾਂ ਵੱਡਾ ਲੱਗਾ ਪਰ ਓੜਕ ਕਬੂਤਰ ਸੋਧ ਲਿਆ॥

ਸੋਭੇ ਦੇ ਕਬੂਤਰ ਦੀਆਂ ਸਾਰੇ ਦੇਸ ਵਿੱਚ ਗੱਲਾਂ ਹੋਣ ਲੱਗ ਪਈਆਂ ਤੇ ਕਦੀ ਕਦੀ ਓਸਦੇ ਗੁਆਂਢੀ ਉਸ

ਪਾਸੋਂ ਆਪਣੀਆਂ ਹੁੰਡੀਆਂ ਭੇਜਨ ਲਈ ਕਬੂਤਰ ਮੰਗ ਲੈ ਜਾਂਦੇ ਸਨ। ਇਕ ਵਾਰ ਇਕ ਚੋਰਾਂ ਦੀ ਮੰਡਲੀ ਨੇ, ਜਿਸ ਵਿੱਚ ਬਿੱਲਾ ਭੀ ਸਾ, ਉਸ ਕਬੂਤਰ ਦੀ ਬਾਬਤ ਜੋ ਸੁਨਿਆ ਤਾਂ ਓਨਾਂ ਸਮਝਿਆ ਜੋ ਏਹ ਤਾਂ ਸਾਡੇ ਚੰਗਾ ਕੰਮ ਆਊਗਾ ਇਸ ਕਾਰਣ ਬਿੱਲੇ ਨੂੰ ਜੇਹੜਾ ਉੱਨੀਆਂ ਵਰ੍ਹਿਆਂ ਦਾ ਸਾ, ਓਹ ਕਬੂਤਰ ਮੁੱਲ ਲੈਨ ਭੇਜਿਆ॥

ਪਰ ਸੋਭੇ ਨੇ ਆਪਨਾ ਚਿੱਟਾ ਕਬੂਤਰ ਦੇਨਾ ਨਾ ਮੰਨਿਆਂ ਤੇ ਬਹੁਤ ਇਸ ਪਿੱਛੇ ਜੋ ਬਿੱਲਾ ਉਸਨੂੰ ਬਹੁਤ ਡਰਾਉਣ ਤੇ ਡਾਟਨ ਲਗ ਪਇਆ ਸਾ। ਜਦ ਚੋਰਾਂ ਨੇ ਸੁਨਿਆਂ ਤਾਂ ਇਕ ਉਨ੍ਹਾਂ ਵਿੱਚੋਂ ਬੋਲਿਆ, ਹੱਛਾ ਭਲੀ ਤਰ੍ਹਾਂ ਨਹੀਂ ਦੇਂਦਾ ਤਾਂ ਦੂਜੀ ਤਰ੍ਹਾਂ ਲੈ ਲਵਾਂਗੇ। ਥੋੜਿਆਂ ਹੀ ਦਿਹਾੜਿਆਂ ਮਗਰੋਂ ਉਹ ਕਬੂਤਰ ਗੁਆਚ ਗਿਆ॥

ਚੋਰ ਪਹਿਲੇ ਤਾਂ ਓਸਨੂੰ ਸਮਰਾਲੇ ਪਾਸੋਂ ਕਿਤੇ ਦੂਰ ਸਾਰੀ ਲੈ ਗਏ ਤੇ ਉਥੇ ਹੀ ਉਸਨੂੰ ਸਨੇਹੇ ਪੱਤਰੇ ਲੈ ਜਾਣ ਲਈ ਸੇਧ ਲਿਆ। ਮਗਰੋਂ ਜਦ ਉਨਾਂ ਜਾਤਾ ਜੋ ਹੁਣ ਤਾਂ ਓਹ ਆਪਣਾ ਪੁਰਾਣਾ ਘਰ ਅਤੇ ਮਾਲਕ ਦੁਹਾਂ ਨੂੰ ਭੁਲ ਗਿਆ ਹੈ ਤਾਂ ਓਹ ਨੇੜੇ ੨ ਥਾਵਾਂ ਤੇ ਉਸ ਪੰਛੀ ਨੂੰ ਛੱਡਨ ਲੱਗ ਪਏ॥

ਉਨ੍ਹਾਂ ਕਬੂਤਰ ਨੂੰ ਚਿੱਠੀ ਦੇਕੇ ਬਿੱਲੇ ਦੇ ਭਤੀਜੇ ਵੱਲ ਭੇਜਿਆ ਜੋ ਉਹ ਉਨ੍ਹਾਂ ਨਾਲ ਇੱਕ ਥਾਂ ਚੋਰੀ ਕਰਨ ਲਈ ਆ ਮਿਲੇ। ਪਰ ਕਬੂਤਰ ਸਿੱਧਾ ਸੋਭੇ ਦੇ ਘਰ ਨੂੰ ਉੱਡ ਆਇਆ ਤੇ ਜੀਕੁਰ ਉਸਦੀ ਵਾਦੀ ਸੀ, ਰਸੋਈ ਦੀ ਬਾਰੀ ਨਾਲ ਠਕਠਕ ਕਰਨ ਲੱਗ ਪਇਆ। ਸੋਭਾ ਅਤਿ ਪ੍ਰਸੰਨ ਹੋਕੇ ਉਸ ਨੂੰ ਅੰਦਰ ਵਾੜ ਲੈਨ ਲਈ ਬਾਰੀ ਖੋਲ੍ਹਕੇ ਨੱਠ ਗਿਆ। ਸੋਭਾ ਬੋਲਿਆ ਵੇਖ ਭਾਈਆ ਚਿੱਟਾ ਕਬੂਤਰ ਆ ਗਿਆ ਈ ਮੈਂ ਦੌੜ ਕੇ ਮਾਂ ਨੂੰ ਦੱਸ ਆਵਾਂ।

ਉਸ ਵੇਲੇ ਕਬੂਤਰ ਨੇ ਆਪਨੇ ਪਰ ਖਲਾਰੇ ਤੇ ਸੋਭੇ ਨੇ ਡਿੱਠਾ ਜੋ ਉਨ੍ਹਾਂਦੇ ਹੇਠ ਕਰਕੇ ਇਕ ਮੈਲਾ ਜਿਹਾ ਕਾਗਦ ਦਾ ਪੁਰਜਾ ਬੱਧਾ ਹੋਇਆ ਹੈ। ਓਸ ਨੇ ਕਾਗਤ ਖੋਲ੍ਹ ਲਿਆ ਤੇ ਪੜ੍ਹਦਿਆਂ ਹੀ ਓਸ ਦੀਆਂ ਅੱਖਾਂ ਖੁਲ੍ਹ ਗਈਆਂ, ਅੱਜ ਮੈਨੂੰ ਰਾਤ ਦੇ ਬਾਰਾਂ ਵਜੇ ਨਾਲ ਕੁਬੀ ਬੇਰ ਹੇਠਾਂ ਮਿਲੀਂ ਤੇਨਾਲ ਪਿਸਤੌਲ ਲੈਂਦਾਆਵੀਂ, ਅੱਜ ਚੌਧਰੀਬਾਹਰਗਿਆਹੋਇਆਹੈ। ਆਪਨੇਪਿਓਨੂੰ ਆਖਿਆ ਭਾਵੇਂ ਤਾਂ ਇਹ ਚੌਧਰੀ ਨੱਥੇ ਨੂੰ ਲੁਟਨਾਂ ਲੋੜਦੇ ਹਨ॥

ਉਸਦਾ ਪਿਤਾ ਬੋਲਿਆ ਇਸ ਪੁਰਜੇ ਤੀਂ ਤਾਂ ਏਹੋ ਮਲੂਮ ਹੁੰਦਾ ਹੈ, ਆ ਅਸੀਂ ਨੱਥੇ ਨੂੰ ਖਬਰ ... ਕਰ

ਆਈਏ। ਜਾਨ ਬੀਂ ਪਹਿਲੇ ਉਨ੍ਹਾਂ ਕਬੂਤਰ ਨੂੰ ਤਾਕੀ ਵਿੱਚ ਬੰਦ ਕਰ ਛੱਡਿਆ ਜੋ ਹੋਰ ਕੋਈ ਕਬੂਤਰ ਨੂੰ ਵੇਖ ਨਾ ਲਵੇ॥

ਚੌਧਰੀ ਨੇ ਪੁਲੀਸ ਦੇ ਸਿਪਾਹੀ ਸੱਦ ਲਏ ਤੇ ਆਪਨੇ ਨੌਕਰਾਂ ਨੂੰ ਹਥਿਆਰ ਸਜਾ ਦਿੱਤੇ। ਚੋਰ ਕੋਈ ਇਕ ਵਜੇ ਰਾਤ ਨੂੰ ਆਏ ਤੇ ਬੂਹਾ ਭੰਨ ਕੇ ਅੜੋਕ ਹੀ ਅੰਦਰ ਆ ਵੜੇ ਜਿੱਥੇ ਘਰ ਵਾਲੇ ਸਾਰੇ ਹੀ ਸੁੱਤੇ ਹੋਏ ਜਾਪਦੇ ਸਨ, ਪਰ ਤਾਹੀਓਂ ਜੋ ਓਹ ਅੰਦਰੋਂ ਝਟ ਨਾਲ ਫੜੇ ਗਏ ਤੇ ਉਨ੍ਹਾਂ ਨੂੰ ਜੇਲਖਾਨੇ ਪੁਚਾ ਦਿੱਤਾ॥

ਸੋਭੇ ਤੇ ਓਸਦੇ ਪਿਉ ਨੂੰ ਚੌਧਰੀ ਬਤੇਰਾ ਦੇ ਰਿਹਾ ਪਰ ਓਨ੍ਹਾਂ ਕੁਝ ਨਾ ਲਿਆ ਚੌਧਰੀ ਨੇ ਆਖਿਆ ਕਾਕਾ ਥੋੜੇ ਦਿਨਾਂ ਲਈ ਆਪਨਾ ਕਬੂਤਰ ਮੇਰੇ ਪਾਸ ਛੱਡ ਜਾ ਮੁੰਡੇ ਆਖਿਆ ਜੀ ਤੁਹਾਡਾ ਹੀ ਹੈ ਜਮ ਜਮ ਰਖ ਲਓ॥

ਕੁਝ ਦਿਨਾਂ ਬੀਤਿਆਂ ਪਿੱਛੋਂ ਚੌਧਰੀ ਸੋਭੇ ਦੇ ਘਰ ਗਿਆ ਤੇ ਉਨ੍ਹਾਂ ਨੂੰ ਆਖਿਆ ਮੇਰੇ ਮਗਰ ਮਗਰ ਆਓ, ਓਹ ਉਸਦੇ ਨਾਲ ਤੁਰ ਪਏ, ਜਾਂ ਨਵੀਂ ਹੱਟ ਦੇ ਸਾਹਮਨੇ ਜਾ ਖਲੋਤੇ, ਤਰਖਾਣ ਨੇ ਓਸ ਵੇਲੇ ਇਕ ਨਾਓਂ ਵਾਲਾ ਪੱਟੜਾ ਹੱਟੀ ਦੇ ਬੂਹੇ ਉੱਤੇ ਟੰਗਿਆ ਜੇਹੜਾ ਤੱਪੜ ਦੇ ਟੋਟੇ ਨਾਲ ਢੱਕਿਆ ਸਾ॥

ਚੌਧਰੀ ਨੇ ਸੋਭੇ ਨੂੰ ਆਖਿਆ, ਜਾ ਪੌੜਸਾਂਗ ਦੇ ਉੱਪਰ ਚੜ੍ਹਕੇ ਪਟੜੇ ਨੂੰ ਸਿੱਧਾ ਕਰਦੇ, ਕਿਹਾ ਪੁੱਠਾ ਲੱਗਿਆ ਹੋਇਆ ਹੈ। ਹਾਂ, ਹੁਣ ਠੀਕ ਹੋਗਿਆ ਹੈ, ਲੈ ਹੁਨ ਤੱਪੜੀ ਖਿੱਚ ਸਟ, ਵੇਖੀਏ ਹੇਠ ਕੀ ਹੈ। ਮੁੰਡੇ ਨੇ ਇਉਂ ਹੀ ਕੀਤਾ ਤੇ ਵੇਖਿਓ ਸੁ ਜੋ ਪਟੜੇ ਦੇ ਸਿਰੇ ਉੱਤੇ ਚਿੱਟੇ ਕਬੂਤਰ ਦੀ ਮੂਰਤ ਸੀ ਤੇ ਹੇਠ ਉਸਦੇ ਸੋਭੇ ਦਾ ਨਾਉਂ ਮੋਟੇ ਅੱਖਰਾਂ ਵਿੱਚ ਲਿਖਿਆ ਹੋਇਆ ਸਾ ਖਵਰਦਾਰ ਕਿਧਰੇ ਡਿੱਗ ਕੇ ਗਰਦਨ ਨਾ ਤੋੜ ਲਈਂ ਸਹਜ ਨਾਲ ਉਤਰ ਆ ਤੇ ਆਪਨੇ ਪਿਓ ਨੂੰ ਵਧਾਈ ਦੇਹ ਜੋ ਤਿਸ ਨਵੀਂ ਦੁਕਾਨ ਦਾ ਚਿੱਟਾ ਕਬੂਤਰ ਅੱਜ ਥੀਂ ਮਾਲਕ ਬਣ ਗਿਆ ਹੈ ॥

ਤੇ ਮੈਂ ਉਸ ਨੂੰ ਵਧਾਈ ਦੇਨਾਂ ਜੋ ਉਸਦਾ ਤੇਰੇ ਵਰਗਾ ਪੁੱਤ੍ਰ ਹੈ॥

---

# ਚੌਂਹ ਮਲਾਹਾਂ ਦੀ ਬਾਰਤਾ ਜਿਹੜੇ ਸਪਿਤਸਬਰਗਨ ਟਾਪੂ ਉੱਤੇ ਜਾ ਲੱਥੇ ਸਨ॥

ਬੜੀ ਦੂਰ ਸਾਰੇ ਉੱਤਰ ਵੱਲ ਇਕ ਸਪਿਤਸ-ਬਰਗਨ ਨਾਮੇ ਟਾਪੂ ਹੈ ਜਿੱਥੇ ਠੰਡ ਦੇ ਕਾਰਨ ਸਦਾ ਬਰਫ ਤੇ ਕੱਕਰ ਜੰਮਿਆ ਰਹਿੰਦਾ ਹੈ । ਕੋਈ ਟਾਂਵੀਂ ਬੂਟੀ ਉੱਗ ਸਕਦੀ ਹੋਵੇਗੀ ਤੇ ਮਸਾਂ ਕੋਈ ਜਨਾਉਰ ਹੋਊ।ਇਸਥੀਂ ਵਧਕੇ ਓਥੇ ਵਰਹੇ ਵਿੱਚ ਬਹੁਤੇ ਮਹੀਨੇ ਹਨੇਰਾ ਘੁਪ ਰਹਿੰਦਾ ਹੈ ਤੇ ਇਸ ਕਾਰਣ ਜਹਾਜ ਉਸ ਦੇਸ ਵੱਲ ਨਹੀਂ ਜਾ ਸਕਦੇ । ਇਸ ਨਾਲੋਂ ਵਧੀਕ ਉਜਾੜ ਡੰਡਕਾਲ ਤੇ ਭੈੜਾ ਹੋਰ ਕੋਈ ਦੇਸ ਨਹੀਂ ਜਿੱਥੇ ਮਨੁੱਖਾਂ ਦੇ ਰਹਿਣ ਲਈ ਇੱਡਾ ਔਖ ਹੋਵੇ। ਤਾਂ ਵੀ ਚਾਰ ਜਨੇ ਇਜੇਹੇ ਸਨ ਜੇਹੜੇ ਕਈ ਵਰ੍ਹੇ ਓਥੇ ਮਰ ਮਰਕੇ ਰਹੇ ਤੇ ਓਨ੍ਹਾਂ ਵਿੱਚੋਂ ਤਿੰਨ ਜਨੇ ਬਚਕੇ ਮੁੜ ਘਰਾਂ ਨੂੰ ਆਏ। ਉਨ੍ਹਾਂ ਦਾ ਹਾਲ ਹੁਣ ਅਸੀਂ ਤੁਹਾਨੂੰ ਸੁਨਾਉਂਦੇ ਹਾਂ॥

ਰੂਸ ਦੇ ਮੁਲਖ ਥੀਂ ਇਕ ਸਮੇਂ ਇਕ ਜਹਾਜ ਤੁਰਿਆ ਤੇ ਜਾਂ ਓਹ ਉੱਤਰ ਦੇ ਸਮੁੰਦ੍ਰ ਵਿੱਚ ਇਕ ਅਜੇਹੇ ਥਾਂ ਅੱਪੜਿਆ, ਜਿੱਥੇ ਪਾਣੀ ਉੱਤੇ ਬਰਫ ਦੇ ਟਿੱਲੇ ਤੇ ਢੇਰਾਂ ਦੇ ਢੇਰ ਤਰ ਰਹੇ ਸੇ ਤਾਂ ਜਹਾਜ ਨੂੰ ਉਨ੍ਹਾਂ ਨੇ ਘੇਰ ਲਿਆ ਸਾ। ਜਹਾਜ ਦੇ ਜਾਤ੍ਰੀਆਂ ਤੇ ਮਲਾਹਾਂ ਨੇ ਰਲਕੇ ਕੌਂਸਲ ਕੀਤੀ ਤਾਂ ਸ਼ਹਜ਼ਾਦਾ ਹਿਨਾਫ਼ ਨੇ ਆਖਿਆ ਜੋ ਮੈਨੂੰ ਯਾਦ ਹੈ ਜੋ ਮੈਂ ਇਕ ਵਾਰੀ ਸੁਣਿਆ ਸਾ ਕਿ ਮਿਸ਼ਨ ਦੇ ਕੁਝ ਮਨੁੱਖਾਂ ਨੇ ਇਸ ਟਾਪੂ ਉੱਤੇ ਸਿਆਲਾ ਕੱਟਨ ਲਈ ਮਤਾ ਪਕਾਇਆ ਸਾ ਤੇ ਇਕ ਕੁੱਲਾ ਬਨਾਉਨ ਲਈ ਸ਼ਤੀਰੀਆਂ ਲੈ ਗਏ ਸਨ ਅਤੇ ਸਮੁੰਦਰ ਦੇ ਕੰਢਿਓਂ ਪਰੇਡੇ ਕਰਕੇ ਇਕ ਝੁੱਗਾ ਬਨਾਇਆ ਵੀ ਸਾ। ਇਸ ਗੱਲ ਦੇ ਸੁਣਦਿਆਂ ਸਾਰ ਹੀ ਸਭਨਾਂ ਦੀ ਸਲਾਹ ਹੋਪਈ ਜੋ ਉੱਸੇ ਥਾਉਂ ਸਿਆਲ ਕੱਟੀਏ ਜੇ ਓਹ ਕੁੱਲਾ ਕੈਮ ਹੈ, ਕਿਉਂ ਜੋ ਸਭ ਸਮਝਦੇ ਸਨ ਉਨ੍ਹਾਂ ਦੇ ਸਿਰ ਤੇ ਵੱਡਾ ਭਉਜਲ ਹੈ ਤੇ ਜਹਾਜ ਪੁਰ ਟਿਕੇ ਰਹੇ ਤਾਂ ਜਰੂਰ ਕਾਲਵਸ ਹੋ ਜਾਵਾਂਗੇ। ਇਸ ਪਿੱਛੇ ਉਨ੍ਹਾਂ ਨੇ ਆਪਣੇ ਵਿੱਚੋਂ ਚੌਂਹ ਜਨਿਆਂ ਨੂੰ ਭੇਜ ਦਿੱਤਾ ਜੋ ਓਹ ਕੁੱਲਾ ਢੂੰਢਨ, ਜਾਂ ਕੋਈ ਹੋਰ ਮੱਦਤ

ਮਿਲੇ ਤਾਂ ਲੱਭਨ, ਇਨ੍ਹਾਂ ਦਾ ਨਾਉਂ ਹਿਨਕੋਫ਼ ਤੇ ਓਸ ਦਾ ਪੁਤਰੇਲਾ ਈਵਨ, ਤੇ ਮਕਾਗਸੌਫ਼ ਵਰਜਾਨ ਸਾ॥

ਓਸ ਟਾਪੂ ਵਿੱਚ ਵੱ਼ ਨ ਹੋਨ ਦੇ ਕਾਰਣ ਆਪਨੀ ਮੁਹਿੰਮ ਵਾਸਤੇ ਖਾਣਾ ਦਾਨਾ ਲੈ ਜਾਨਾ ਪਿਆ ਬਰਫ਼ ਦੇ ਟਿੱਲਿਆਂ ਉੱਤੇ ਦੀ ਦੋ ਮੀਲ ਦੇ ਲਗ ਭਗ ਉਨ੍ਹਾਂ ਨੂੰ ਜਾਣਾ ਪਿਆ ਤੇ ਪੌਣ ਝੁੱਲਨ ਦੇ ਕਾਰਨ ਉਹ ਆਪਸ ਵਿੱਚ ਟੱਕਰਦੇ ਤੇ ਬੜੇ ਭੈ ਦੇਣ ਵਾਲੇ ਸਨ। ਇਨ੍ਹਾਂ ਕਰਕੇ ਰਾਹ ਤੁਰਨਾ ਔਖਾ ਹੋਗਿਆ ਸਾ ਤੇ ਇਸ ਲਈ ਉਨ੍ਹਾਂ ਬਹੁਤਾ ਭਾਰ ਨਾ ਚੁੱਕਿਆ ਜੋ ਬਹੁਤੇ ਭਾਰ ਨਾਲ ਮਤਾਂ ਕਿਧਰੇ ਬਰਫ਼ਾਂ ਦੇ ਡਲੇ ਖਿਸਕ ਜਾਨ ਤੇ ਪਾਣੀ ਵਿੱਚ ਡੁਬ ਮਰੀਏ। ਇਸ ਤਰਹ ਆਪਣੀ ਮੁਹਿੰਮ ਦੀ ਪੱਕੀ ਦੇਖ ਭਾਲ ਕਰਕੇ ਉਨ੍ਹਾਂ ਆਪਣੇ ਨਾਲ ਇਕ ਬੰਦੂਕ, ਦਾਰੂਦੀਕੁੱਪੀ ਬਾਰਾਂ ਫੈਲਾਂ ਜੋਗੀ,ਬਾਰਾਂਗੋਲੀਆਂ, ਕੁਹਾੜੀ,ਤਾਂਬੀਆ,ਦਸ ਸੇਰ ਆਟਾ,ਛੁਰੀ,ਪਲੀਤਿਆਂਦੀ ਡੱਬੀ,ਤਮਾਕੂਦੀ ਗੁੱਥੀ ਤੇ ਆਪੋਆਪਣੇ ਨਰੇਲੇ ਲੈਗਏ॥

ਇਹ ਸਾਰਾ ਵਸਤ ਵਲੇਵਾ ਨਾਲ ਲੈਕੇ ਉਹ ਚਾਰ ਮਲਾਹ ਟਾਪੂ ਤੇ ਆ ਲੱਥੇ ਪਰ ਉਨ੍ਹਾਂ ਨੂੰ ਰਤੀ ਪਤਾ ਨਾ ਜੋ ਇਨ੍ਹਾਂ ਦੇ ਸਿਰ ਪੁਰ ਕੀ ਕੀ ਬੀਤਨਾ ਹੈ। ਪਹਿਲੇ ਤਾਂ ਉਨ੍ਹਾਂ ਨੇ ਉਸ ਥਾਉਂ ਨੂੰ ਫਿਰ ਟੁਰ ਕੇ

ਸਾਰੇ ਦੇਖਿਆ ਤੇ ਓਹ ਕਾਠ ਦਾ ਕੁੱਲਾ ਲੱਭ ਲੀਤਾ ਜੋ ਕੋਈ ਡੇਢਕੁ ਮੀਲ ਕੰਢਿਓਂ ਅੰਦਰ ਨੂੰ ਸਾ ਓਹ ੩੬ ਫੁੱਟ ਲੰਮਾ ਤੇ ੧੮ ਫੁੱਟ ਚੌੜਾ ਤੇ ਉੱਚਾ ਸਾ ਤੇ ਓਸ ਦੇ ਅੰਦਰ ਇਕ ਕੋਠੜੀ ਸੀ, ਦੋ ਬੂਹੇ, ਇਕ ਬਾਹਰੋਂ ਆਉਨਦਾ ਦੂਜਾ ਕੋਠੜੀ ਵਿੱਚ ਜਾਵਨਦਾ ਤੇ ਉਸ ਵਿੱਚ ਇਹ ਸੁਖ ਸੀ ਜੋ ਇਕ ਵਾਰੀ ਗਰਮ ਕਰ ਲਵੇ ਤਾਂ ਮੁੜ ਫਿਰ ਸਾਰਾ ਗਰਮ ਰਹਿੰਦਾ ਸਾ। ਵੱਡੇ ਦਲਾਨ ਵਿੱਚ ਇਕ ਮਿੱਟੀ ਦੀ ਅੰਗੀਠੀ ਸੀ ਜੇਹੜੀ ਰੂਸੀਆਂ ਦੀ ਕਤਾ ਦੀ ਬਨੀ ਹੋਈ ਸੀ, ਇਹ ਚਿਮਨੀਓਂ ਬਗੈਰ ਤੰਦੂਰ ਵਾਂਗ ਸੀ ਤੇ ਕਦੀ ਚੁਲ੍ਹੇ, ਕਦੀ ਅੰਦਰ ਗਰਮ ਕਰਨ ਲਈ ਕੰਮ ਆਉਂਦੀ ਸੀ, ਤੇ ਰੂਸੀ ਜ਼ਿਮੀਂਦਾਰਾਂ ਦੀ ਜੀਕੁਰ ਚਾਲ ਹੈ ਠੰਡਾਂ ਵਿੱਚ ਉਸਦੇ ਉੱਪਰ ਸੌਂ ਰਹਿੰਦੇ ਹਨ। ਉਹ ਮਲਾਹ ਕੁੱਲੇ ਨੂੰ ਲੱਭਕੇ ਵੱਡੇ ਪ੍ਰਸੰਨ ਹੋਏ ਪਰ ਚਿਰਦਾ ਬਣਿਆ ਹੋਯਾ ਹੋਣ ਕਰਕੇ ਮੀਂਹਾਂ ਪਾਣੀਆਂ ਨਾਲ ਟੁੱਟਾ ਭੱਜਾ ਹੋਯਾ ਸਾ। ਪਰ ਉਨ੍ਹਾਂ ਰਾਤ ਜੀਕਰ ਹੋ ਸਕਿਆ ਗੁਜਾਰ ਲਈ॥

ਦੂਜੇ ਦਿਨ ਸਵੇਰੇ ਮੂੰਹ ਹਨੇਰੇ ਓਹ ਕੰਢੇ ਵੱਲ ਵਗ ਪਏ ਜੋ ਛਬਦੇ ਨਾਲ ਆਪਣੇ ਸੰਗੀਆਂ ਨੂੰ

ਆਪਣੀ ਜਿੱਤ ਦੱਸੀਏ ਤੇ ਨਾਲੇ ਜਹਾਜ ਵਿੱਚੋਂ ਦਾਰੂ ਸਿੱਕਾ ਰਸਤ ਤੇ ਹੋਰ ਲੋੜਵੰਦ ਚੀਜਾਂ ਲੈ ਆਈਏ,ਜਿਸ ਕਰਕੇ ਸਿਆਲਾ ਉਸ ਟਾਪੂ ਵਿੱਚ ਸੌਖਾ ਕੱਟਿਆ ਜਾਏ। ਹੁਣ ਤੁਸੀਂ ਆਪਣੇ ਜੀ ਵਿੱਚ ਵਿਚਾਰ ਕੇ ਦੇਖੋ ਜੋ ਉਨ੍ਹਾਂ ਨਿਮਾਣਿਆਂ ਦੇ ਭਾ ਦਾ ਕਿਹਾਕੁ ਵਖਤ ਪਇਆ ਤੇ ਉਨ੍ਹਾਂ ਦੇ ਕਲੇਜੇ ਵਿੱਚ ਕਿਹਾਕੁ ਭਾਂਬੜ ਬਲਿਆ ਹੋਵੇ ਗਾ ਜਾਂ ਕੰਢੇ ਪੁਰ ਜਾਕੇ ਵੇਖਿਆ ਹੋਵੇਗਾ ਕਿ ਨਾਂ ਓਥੇ ਜਹਾਜ ਤੇ ਨਾਂ ਬਰਫ, ਜਿਸਨੇ ਸਾਰੇ ਸਮੁੰਦ੍ਰ ਨੂੰ ਢੱਕਿਆ ਹੋਇਆ ਸਾ, ਕੁਝ ਵੀ ਨ ਸਾ। ਉਸ ਰਾਤ ਡਾਢਾ ਝੱਖੜ ਝੁਲਿਆ ਸਾ, ਤੇ ਭਾਵੇਂ ਇਹ ਉਪੱਦਰਵ ਉਸੇ ਸਬਬ ਹੋਇਆ। ਪਰ ਇਹ ਕਹਿਆ ਨ ਸਾ ਜਾਂਦਾ ਜੋ ਵਾਉ ਕਰਕੇ ਉੱਠੀਆਂ ਹੋਈਆਂ ਠਾਠਾਂ ਦੇ ਧੱਕੇ ਨਾਲ ਬਰਫ ਦੇ ਟਿੱਲਿਆਂ ਨੇ, ਜਿਨ੍ਹਾਂ ਨਾਲ ਪਹਿਲੇ ਜਹਾਜ ਘਿਰਿਆ ਹੋਯਾ ਸਾ, ਬੇੜੇ ਨੂੰ ਚੂਰ ਕਰ ਛੱਡਿਆ, ਜਾਂ ਵਾਉ ਦੇ ਜੋਰ ਨਾਲ ਓਹ ਵਡੇ ਪਾਣੀ ਵਿੱਚ ਜਾ ਪਇਆ, ਕਿਉਂ ਜੋ ਇਹੋ ਜਿਹੀ ਬਾਤ ਅਕਸਰ ਸਮੁੰਦਰਾਂ ਵਿੱਚ ਹੋ ਜਾਂਦੀ ਹੈ। ਭਾਵੇਂ ਕੁਝ ਹੋਇਆ ਓਨ੍ਹਾਂ ਮੁੜ ਜਹਾਜ ਨੂੰ ਨਾ ਡਿੱਠਾ ਤੇ ਓਹਦੀ ਮੁੜ ਕੋਈ ਖਵਰ ਨਾ ਲੱਗਨ ਥੀਂ ਏਹ ਪਰਤੀਤ ਹੁੰਦਾ ਹੈ ਜੋ ਉਸਦੇ ਸਾਰੇ ਜਾਤਰੂ ਡੁੱਬ ਮੋਏ

ਇਸ ਅਨਰਥ ਦੀ ਗੱਲ ਦੇ ਕਾਰਣ ਓਹ ਚਾਰੇ ਅਨਾਥ ਨਿਰਾਸੇ ਹੋਕੇ ਉਸ ਕੁੱਲੇ ਵੱਲ ਮੁੜ ਗਏ ਅਤੇ ਨਿਮਾਨੇ ਨਿੰਮੋ ਝੂਨੇ ਹੋਕੇ ਓਨ੍ਹਾਂ ਨੇ ਉਸ ਟਾਪੂ ਪੁਰ ਵਸੇਰਾ ਕਰਲਿਆ॥

ਪਹਿਲੇ ਪਹਿਲ ਉਨ੍ਹਾਂ ਨੂੰ ਕੁੱਲੇ ਦੀ ਮੁਰੰਮਤ ਅਤੇ ਖਾਣਾ ਦਾਣਾ ਇਕੱਠਾ ਕਰਨ ਦਾ ਉੱਦਮ ਕਰਨ ਵੱਲ ਧਿਆਨ ਆਇਆ। ਬਾਰਾਂ ਫੈਰਾਂ ਨਾਲ ਓਨ੍ਹਾਂ ਨੇ ਓਨੇ ਹੀ ਪਾਹੜੇ ਮਾਰੇ ਜੇਹੜੇ ਓਹਨਾਂ ਦੀ ਕਿਸਮਤ ਨੂੰ ਓਸ ਟਾਪੂ ਪੁਰ ਬਹੁਤ ਸਾਰੇ ਰਹਿੰਦੇ ਸਨ। ਪਹਿਲੇ ਤੁਹਾਨੂੰ ਆਖ ਚੁਕੇ ਹਾਂ ਜੋ ਜੇਹੜਾ ਹੁੱਲਾ ਓਹਨਾਂ ਮਲਾਹਾਂ ਨੂੰ ਚੰਗਿਆਂ ਨਸੀਬਾਂ ਨਾਲ ਲੱਭ ਪਇਆ ਸਾ, ਓਹ ਕੁਝ ਖਸਤਾ ਹੋਇਆ ਹੋਇਆ ਸਾ। ਫੱਟਾਂ ਦੇ ਮੇਲ ਦੀਆਂ ਥਾਵਾਂ ਵਿੱਚ ਝੀਤਾਂ ਪੈ ਗਈਆਂ ਸਨ ਤੇ ਓਨ੍ਹਾਂ ਦੇ ਅੰਦਰੋਂ ਪੌਣ ਆ ਵੜਦੀ ਸੀ ਪਰ ਓਨ੍ਹਾਂ ਪਾਸ ਕੁਹਾੜੀ ਸੀ ਤੇ ਲੱਕੜ ਸਾਬਤ ਰਹੀ ਹੋਈ ਸੀ, ਇਸਕਾਰਣ ਓਹ ਸਭ ਕੁਝ ਠੀਕ ਹੋਗਿਆ, ਕਿਉਂਜੋ ਓਸ ਟਾਪੂ ਉੱਤੇ ਥਾਂਥਾਂਜਾਲਾਜੰਮਿਆਹੋਇਆਸਾਤੇ ਓਸਦੇ ਨਾਲ ਸਾਰੀਆਂ ਝੀਤਾਂ ਬੰਦ ਕਰ ਲਈਆਂ। ਇਸ ਮੁਰੰਮਤ ਕਰਨ ਨਾਲ ਓਨਾਂ ਗਰੀਬਾਂ ਨੂੰ ਬਹੁਤ ਖੇਚਲ ਨ ਹੋਈ ਕਿਉਂ ਜੋ ਰੂਸੀ ਜ਼ਿਮੀਂਦਾਰ ਲੋਕ ਸਾਰੇ ਤਰਖਾਣਾਂ ਕੰਮ ਜਾਣਦੇ

ਹਨ। ਓਹ ਆਪਣੇ ਘਰ ਆਪੇ ਹੀ ਬਣਾ ਲੈਂਦੇ ਅਤੇ ਕੁਹਾੜੀ ਵਰਤਨ ਦਾ ਚੰਗਾ ਵੱਲ ਜਾਨਦੇ ਹਨ। ਡਾਹਡੀ ਠੰਡ ਹੋਣ ਦੇ ਕਾਰਣ ਟਾਂਵੇਂ ਟਾਵੇਂ ਜਨੌਰ ਰਹਿੰਦੇ ਹਨ ਅਤੇ ਸਬਜੀ ਤਰਕਾਰੀ ਭੀ ਓਥੇ ਨਹੀਂ ਉੱਗਦੀ। ਗੱਲਕੀ ਸਪਿਤਜ਼ਬਰਗਨ ਦੇ ਕਿਸੇ ਟਾਪੂ ਵਿੱਚ ਨ ਕੋਈ ਬਿਰਛ ਤੇ ਨਾਂ ਕੋਈ ਬੂਟਾ ਬੱਚਾ ਉਪਜਦਾ ਹੈ, ਏਹ ਗੱਲ ਓਨ੍ਹਾਂ ਮਲਾਹਾਂ ਲਈ ਬੜੀ ਭੌ ਵਾਲੀ ਸੀ॥

ਅੱਗ ਦੇ ਬਗੈਰ ਠੰਡਠੁਰਕ ਥੀਂ ਬਚਾ ਨਾ ਸਾ ਹੋ ਸਕਦਾ, ਬਾਲਣ ਬਿਨਾਂ ਅੱਗ ਬਲਣੀ ਤੇ ਮੁੜ ਰਹਣੀ ਕੀਕੁਰ ਸੀ। ਪਰ ਉਨ੍ਹਾਂ ਨੇ ਸਮੁੰਦਰ ਦੇ ਕੰਢੇ ੨ ਫਿਰ-ਦਿਆਂ ਅਨੇਕ ਫੱਟ ਜੇਹੜੇ ਪਾਟੇ ਹੋਏ ਜਹਾਜਾਂ ਦੇ ਰੁੜ੍ਹ ਕੇ ਆ ਲੱਗੇ ਸਨ,ਅਤੇਸਮੂਲਦੇ ਦਰਖਤ ਜੋ ਦਰਿਆਵਾਂ ਦੀ ਢਾ ਨਾਲ ਪੁਟੇ ਹੋਏ ਸਮੁੰਦਰ ਵਿੱਚਆ ਪਏ ਸੇ, ਕੱਠੇ ਕਰ ਆਂਦੇ। ਸਾਰੀਆਂ ਵਸਤਾਂ ਨਾਲੋਂ ਜੇਹੜੀਆਂ ਉਨ੍ਹਾਂ ਨੂੰ ਲਭੀਆਂ ਸਨ, ਲੱਕੜਦੇ ਫੱਟ ਜਿਨ੍ਹਾਂ ਨਾਲ ਲੋਹੇ ਦੀ ਲੰਮੀ ਸਾਰੀ ਕੁੰਡੀ ਤੇ ਛੇ ੨ ਇੰਚ ਦੀਆਂ ਮੇਖਾਂ ਜੜੀਆਂ ਹੋਈਆਂਸਨ,ਤੇ ਲੋਹੇਦੇ ਟੋਟੇ, ਇਹ ਸਾਰੇ ਥੋਕ ਵੱਡੇ ਕੰਮ ਆਏ। ਇਹ ਓਦੋਂ ਕੰਢੇਆਕੇਲੱਗੇ ਜਦਮਲਾਹ ਵਿਚਾਰੇ ਦਾਰੂ ਸਿੱਕਾ ਮੁਕਾ ਬੈਠੇ ਸਨ ਤੇ ਪਾਹੜਿਆਂ ਦਾ ਮਾਸ

ਮੁੱਕਣ ਪੁਰ ਆ ਗਿਆ ਸਾ ਤੇ ਚਿੰਤਾ ਕਰ ਰਹੇ ਸੇ ਜੋ ਅਸੀਂ ਹੁਣ ਕੀ ਕਰਾਂਗੇ, ਭੁੱਖੇ ਮਰ ਜਾਵਾਂਗੇ। ਇਕ ਹੋਰ ਗੱਲ ਚੰਗੀ ਏਹ ਹੋਈ ਜੋ ਚੀਲ ਦੇ ਦਰਖਤ ਦੀ ਇੱਕ ਜੜ੍ਹ ਕੱਢਿਓਂ ਲੱਭੀ ਜੇਹੜੀ ਧੁਣਖੀ ਵਾਂਗ ਸੀ, ਓਨ੍ਹਾਂ ਨੇ ਓਸਨੂੰ ਛੁਰੀ ਨਾਲ ਸਵਾ ਕਰਕੇ ਉਸਦਾ ਧਣਖ ਬਣਾ ਲਿਆ, ਪਰ ਹੁਣ ਰੋਂਦੇ ਤੇ ਬਾਣਾਂ ਦੀ ਲੋੜ ਰਹੀ। ਪਰ ਓਹ ਜਾਣਦੇ ਨ ਸੇ ਇਹ ਕਿਸ ਪ੍ਰਕਾਰ ਨਾਲ ਬਨਾਈਏ, ਸੋ ਪਹਿਲੇ ਉਨ੍ਹਾਂ ਨੇ ਦੋ ਬਰਛੀਆਂ ਤਿਆਰ ਕਰਣ ਦੀ ਸਲਾਹ ਕੀਤੀ ਜੋ ਰਿੱਛਾਂ ਤੋਂ ਤਾਂ ਬਚ ਰਹੀਏ ਜਿਨ੍ਹਾਂ ਦਾ ਬਾਹਲਾ ਡਰ ਤੇ ਜੇਹੜੇ ਡਾਹਡੇ ਜਾਲਮ ਸੇ। ਜਾਂ ਓਨ੍ਹਾਂ ਜਾਤਾ ਜੋ ਹਥੌੜੇ ਬਗੈਰ ਨਾ ਬਰਛੀਆਂ ਤੇ ਨਾਂ ਤੀਰਾਂ ਦੇ ਫਲ ਬਨ ਸਕਦੇ ਹਨ ਤਾਂ ਓਨ੍ਹਾਂਨੇ ਓਸ ਹੁੰਡੀ ਦੇ ਸਿਰੇ ਨੂੰ ਕੱਟਕੇ ਹਥੌੜੇ ਵਰਗਾ ਬਨਾਲਿਆ। ਜੇਹੜਾ ਓਸਦਾ ਬਿਚਕਾਰ ਕਰਕੇ ਇੱਕ ਛੇਕ ਸਾ ਓਸਨੂੰ ਮੇਖ ਠੋਕ ੨ ਕੇ ਚੌੜਾ ਕਰ ਲੀਤਾ, ਏਸ ਵਿੱਚ ਦਸਤਾ ਠੋਕ ਦਿੱਤਾ ਤੇ ਇਕ ਵੱਡੇ ਸਾਟੇ ਪੱਥਰ ਦੀ ਆਰਣ ਤੇ ਪਾਹੜੇ ਦੇ ਦੋ ਸਿੰਗਾਂ ਦਾ ਚਿਮਟਾ ਬਨਾ ਲਿਆ। ਇਨ੍ਹਾਂ ਸੰਦਾਂ ਨਾਲ ਓਨ੍ਹਾਂ ਨੇ ਬਰਛੀਆਂ ਜੋਗੇ ਦੋ ਫਲ ਤਿਆਰ ਕਰ ਲਏ ਤੇ ਓਨ੍ਹਾਂ ਨੂੰ ਪੱਥਰ ਉੱਤੇ ਤੇਜ ਕਰਕੇ ਪਾਹੜਿਆਂ ਦੀ ਖੱਲ

ਤਸਮਿਆਂ ਨਾਲ ਆਦਮੀ ਦੀ ਬਾਂਹ ਜੇਡੇ ਮੋਟੇ ਡੰਡੇ ਉੱਤੇ ਕੱਸ ਦਿੱਤਾ । ਇਹ ਡੰਡੇ ਉਨ੍ਹਾਂ ਬ੍ਰਿਛਾਂ ਦੀਆਂ ਟਾਹਣੀਆਂ ਨਾਲੋਂ ਵੱਡੇ ਸਨ ਜੇਹੜੇ ਰੁੜ੍ਹ ਕੇ ਕੰਢੇ ਨਾਲ ਆ ਲੱਗੇ ਹੋਏ ਮਿਲੇ ਸਨ। ਇਸ ਪ੍ਰਕਾਰ ਬਰਛੀਆਂ ਲਾ ਕੇ ਬੱਗੇ ਰਿੱਛ ਦਾ ਸ਼ਕਾਰ ਕਰਨ ਦਾ ਮਤਾ ਪਕਾਇਓ ਨੇ, ਤੇ ਵੱਡੇ ਭੌਂਜਲ ਨਾਲ ਓਸ ਭਯਾਨਕ ਜਨਾਉਰ ਨੂੰ ਮਾਰ ਲਿਆ ਜਿਸ ਕਰਕੇ ਉਨ੍ਹਾਂਨੂੰ ਨਵਾਂ ਖਾਜ ਹੱਥ ਆਗਿਆ ਇਸ ਜਨੌਰ ਦੇ ਮਾਸ ਦਾ ਓਨ੍ਹਾਂ ਨੂੰ ਭਲਾ ਸੁਆਦ ਲੱਗਾ, ਕਿਉਂ ਜੋ ਓਹ ਭੇਡ ਦੇ ਮਾਸ ਵਰਗਾ ਸਾ। ਇਹ ਮਲੂਮ ਕਰਕੇ ਓਹ ਵੱਡੇ ਪਰਸੰਨ ਹੋਏ ਜੋ ਨਾੜਾਂ ਚੀਰਕੇ ਮਹੀਨ ਥੀਂ ਮਹੀਨ ਧਾਗੇ ਬਨ ਸਕਦੇ ਸਨ। ਸਾਰਿਆਂ ਲਾਭਾਂ ਥੀਂ ਏਹ ਚੰਗਾ ਲਾਭ ਹੋਇਆ, ਕਿਉਂ ਜੋ ਹੋਰ ਗੁਣ ਤਾਂ ਅੱਗੇ ਚਲਕੇ ਦੱਸਾਂਗੇ ਪਰ ਓਨ੍ਹਾਂ ਥੀਂ ਵੱਖਰਾ ਏਹ ਫਾਇਦਾ ਹੋਇਆ ਜੋ ਓਨ੍ਹਾਂ ਦੇ ਧਨੁਖ ਲਈ ਰੋਂਦਾ ਆ ਗਿਆ। ਓਨ੍ਹਾਂ ਬੇਨਸੀਬ,ਟਾਪੂਵਾਸੀਆਂ ਨੂੰ ਜਾਂ ਬਰਛੀਆਂ ਥੀਂ ਬਾਹਲਾ ਲਾਹ ਹੋਯਾ ਤਾਂ ਓਨ੍ਹਾਂਦਾ ਜੀ ਕਰ ਆਇਆ ਜੋ ਲੋਹੇ ਦੇ ਹੋਰ ਟੋਟੇ ਲੈਕੇ ਓਸੇ ਤਰਹ ਬਰਛੀਆਂਨਾਲੋਂ ਛੋਟੇ ਫਲ ਤੇਜ ਕਰਕੇ ਚੀਲ ਦੀਆਂ ਸਿੱਧੀਆਂ ਤੇ ਪਤਲੀਆਂ ਟਾਹਣੀਆਂ ਲੈਕੇ ਰਿੱਛਾਂ ਦੀਆਂ ਨਾੜਾਂ ਦੀ ਤੰਦੀ

ਨਾਲ ਉਨ੍ਹਾਂ ਨੂੰ ਕੱਸ ਕੇ ਬੰਨ੍ਹ ਦਈਏ, ਤੇ ਸਮੁੰਦ੍ਰੀ ਪੰਖੇਰੂਆਂ ਦੇ ਪਰ ਬਰੀਕ ਤੰਦੀ ਨਾਲ ਤੀਰਾਂ ਦੇ ਪਿਛਲ ਦਾ ਵਲ ਘੁੱਟਕੇ ਕੱਸ ਦਈਏ। ਇਸ ਤਰਹਾਂ ਉਨ੍ਹਾਂ ਨੂੰ ਧਨੁਖ ਤੇ ਬਾਨ ਮਿਲ ਗਏ, ਉਨ੍ਹਾਂ ਦੀ ਇਹ ਚ੍ਰਾਈ ਉਮੈਦ ਨਾਲੋਂ ਵਧਕੇ ਫਲਦਾਈ ਹੋਈ, ਕਿਉਂ ਜੋ ਉਨ੍ਹਾਂ ਨੇ ਧਨੁਖ ਬਾਨ ਨਾਲ ਢਾਈ ਸੌ ਪਾਹੜੇ ਤੇ ਅਨੇਕ ਬੱਗੇ ਤੇ ਨੀਲੇ ਲੂੰਬੜ ਸ਼ਿਕਾਰ ਕੀਤੇ, ਮਾਸ ਖਾਨ ਦੇ ਕੰਮ ਆ ਗਿਆ ਉਨ੍ਹਾਂ ਦੇ ਚਮੜੇ ਦੇ ਕੱਪੜੇ ਤੇ ਹੋਰ ਬਨਾਉਤਾਂ ਕਰੜੀ ਠੰਡ ਦੇ ਬਚਾ ਜੋਗੀਆਂ ਬਨਾ ਲਈਆਂ, ਜੇਹੜੀ ਧ੍ਰੂ ਪਾਸਲੇ ਦੇਸਾਂ ਵਿੱਚ ਪੈਂਦੀ ਹੈ। ਪਰ ਉਨ੍ਹਾਂ ਨੇ ਦਸਾਂ ਨਾਲੋਂ ਵਧੀਕ ਬੱਗੇ ਰਿੱਛ ਨਾ ਮਾਰੇ, ਓਹ ਭੀ ਬੜੇ ਬਲਵਾਨ ਤੇ ਜਾਲਮ ਹੁੰਦੇ ਹਨ ਤੇ ਆਪਣੀ ਰੱਖਿਆ ਡਾਹਡੇ ਜੋਰ ਨਾਲ ਕਰਦੇ ਹਨ। ਪਹਿਲਾਂ ਤਾਂ ਮਲਾਹਾਂ ਨੇ ਆਪਣੀ ਲੋੜ ਲਈ ਰਿੱਛ ਤੇ ਚੜ੍ਹਾਈ ਕੀਤੀ ਸੀ ਪਰ ਓਸਤੋਂ ਪਿੱਛੋਂ ਤਾਂ ਉਹੀਓ ਰਿੱਛ ਮਾਰੇ ਜੇਹੜੇ ਇਨ੍ਹਾਂ ਨੂੰ ਖਾਨ ਆਪੈਂਦੇ ਸਨ। ਇਹ ਸੱਚੀ ਗੱਲ ਹੈ ਜੋ ਸਾਰੇ ਰਿੱਛ ਜੇਹੜੇ ਮਲਾਹਾਂ ਨੇ ਮਾਰੇ ਸੇ ਇੱਕੋ ਜੇਹੇ ਡਾਹਡੇ ਨ ਸੇ। ਕਿਉਂ ਜੋ ਕੋਈ ਤਾਂ ਘੱਟ ਭੁੱਖਾ ਹੋਨ ਦੇ ਸਬਬ ਬਹੁਤ ਤੰਦੀ ਨਾ ਸਾ ਕਰਦਾ ਤੇ ਨਾਲੇ ਇਹ ਗੱਲ ਹੈ ਜੋ ਕੋਈ

ਕੁਝੀ ਵੱਡੇ ਮਾਂਸਾਹਾਰੀ ਨ ਸੇ,ਇਸੇ ਕਾਰਣ ਕਈ ਤਾਂਜਦ ਮਲਾਹ ਉਨ੍ਹਾਂ ਨੂੰ ਹਟਾਉਣ ਦਾ ਉੱਦਮ ਕਰਨ ਲਗਦੇ ਓਸੇ ਵੇਲੇ ਓਹ ਨੱਠ ਜਾਂਦੇ । ਪਰ ਨਿਤ ਦਿਆਂ ਹੱਲਿਆਂ ਥੀਂ ਓਹ ਵਿਚਾਰੇ ਲਾਚਾਰ ਹੋ ਗਏ, ਸਦਾ ਇਹੋ ਡਰ ਲਗਾ ਰਹਿੰਦਾ ਸਾ ਜੋ ਸਾਨੂੰ ਇਹ ਪਾਪੀ ਖਾ ਨਾਂ ਜਾਨ ॥

ਨਿਰੇ ਉੱਪਰ ਦੱਸੇ ਜਨਾਉਰ, ਅਰਥਾਤ ਪਾਹੜੇ, ਧੌਲੇ ਨੀਲੇ ਲੂੰਬੜ ਤੇ ਬੱਗੇ ਰਿੱਛ, ਓਹ ਵਿਚਾਰੇ ਜਿੰਨਾਂ ਚਿਰ ਟਾਪੂ ਵਿੱਚ ਰਹੇ ਏਹੋ ਖਾਂਦੇ ਰਹੇ,ਹੋਰ ਕੁਝ ਨ ਹੱਥ ਆਇਆ । ਲੋੜ ਦੁਖਦੇਂਦੀ ਹੈ ਤਾਂ ਗੱਲਾਂ ਸੁਝਦੀਆਂਹਨ ਏਵੇਂ ਕੋਈ ਦਾ ਨਹੀਂ ਸੁਝਦਾ । ਉਨਾਂ ਮਲਾਹਾਂ ਦੇ ਸਿਰ ਪੁਰ ਜੇਹੜੀ ਬਿਪਤਾ ਪੈ ਗਈ ਸੀ ਓਸਦੇ ਕੱਢਨ ਲਈ ਉਨ੍ਹਾਂ ਅਨੇਕ ਉਪਾ ਕੀਤੇ । ਕੁਝ ਚਿਰ ਤੀਕੁਰ ਤਾਂ ਉਹ ਕਚੇਰਾ ਜਿਹਾ ਹੀ ਮਾਸ ਖਾਂਦੇ ਰਹੇ ਤੇ ਨਾ ਨਾਲ ਰੋਟੀ ਤੇ ਲੂਣ, ਕਿਉਂ ਜੋ ਇਹ ਦੋਨੋ ਪਦਾਰਥ ਉਨਾਂ ਦੇ ਕੋਲ ਨ ਸੇ, ਡਾਹਡੀ ਠੰਡ ਤੇ ਠੀਕ ਚੀਜਾਂ ਨਾ ਹੋਣ ਕਰਕੇ ਓਹ ਆਪਨਾ ਭੋਜਨ ਚੰਗੀ ਤਰਹਾਂ ਪਕਾ ਨਹੀਂ ਸਕਦੇ ਸੇ, ਉਨ੍ਹਾਂ ਦੇ ਕੁੱਲੇ ਵਿੱਚ ਇੱਕੋ ਅੰਗੀਠੀ ਸੀ ਪਰ ਉਹ ਵੀ ਤੰਦੂਰ ਵਾਕਰ ਬਣੀ ਹੋਈ ਜਿਸ ਵਿਚ ਕੋਈ ਵਸਤੁ ਉਬਾਲੀ ਨ ਸੀ ਜਾਂਦੀ । ਲੱਕੜਬਾਲਨ ਵੀ ਇੰਨਾਂ ਬਹੁਤ

ਨਾ ਸਾ ਜੋ ਦੋ ਥਾਈਂ ਅੱਗ ਬਾਲ ਸਕਦੇ। ਜੋ ਭੋਜਨ ਪਕਾਉਨਲਈ ਕੁੱਲਿਓਂ ਬਾਹਰ ਚੁੱਲ੍ਹਾ ਬਨਾ ਲੈਂਦੇ ਤਾਂ ਉਸ ਨਾਲ ਨਿੱਘ ਹੁੰਦਾ। ਹੋਰ ਏਹ ਗੱਲ ਜੋ ਬਾਹਰ ਚੁੱਲ੍ਹਾ ਅੱਡਦੇ ਤਾਂ ਰਿੱਛਾਂ ਦਾ ਡਰ ਭਓ ਰਹਿੰਦਾ ਤੇ ਜੇ ਉਹ ਤਾਂ ਵੀ ਉੱਦਮ ਕਰਦੇ ਤਾਂ ਵਰਹੇ ਦੇ ਬਹੁਤ ਮਹੀਨੇ ਤਾਂ ਇੰਨੀ ਬਰਫ਼ ਪੈਂਦੀ ਰਹਿੰਦੀ ਹੈ ਜਿਸ ਦਾ ਕੋਈ ਟਿਕਾਣਾ ਨਹੀਂ, ਨਾਲੇ ਬਾਜੇ ਮੌਸਮਾਂ ਵਿੱਚ ਰਾਤ ਦਿਨ ਮੀਂਹ ਵਸਦਾ ਰਹਿੰਦਾ ਹੈ ਤੇ ਇਸ ਤਰਾਂ ਵੀ ਵੱਡਾ ਔਖਾ ਕੰਮ ਹੈ। ਕੱਚਾ ਮਾਸ ਖਾਨ ਥੀਂ ਬਚਾ ਕਰਣ ਲਈ ਉਨ੍ਹਾਂ ਗਰਮੀ ਦੀ ਰੁੱਤ ਵਿੱਚ ਮਾਸ ਵਾਓਲੇ ਸੁਕਾਨਾ ਅਰੰਭ ਕਰ ਦਿੱਤਾ ਤੇ ਮੁੜ ਉਸ ਨੂੰ ਕੁੱਲੇ ਦੀ ਛੱਤ ਨਾਲ ਟੰਗ ਛੱਡਿਆ ਕਰਦੇ ਜਿੱਥੇ ਸਦਾ ਧੂੰਆਂ ਕੱਠਾ ਰਹਿੰਦਾ ਸਾ ਤੇ ਉਸ ਕਾਰਣ ਮਾਸ ਚੰਗਾ ਸੁੱਕ ਜਾਂਦਾ ਸਾ ਇਹ ਸੁਕਾਯਾ ਹੋਯਾ ਮਾਸ ਓਹ ਰੋਟੀ ਦੇ ਥਾਂ ਵਰਤਦੇ ਰਹੇ ਤੇ ਹੋਰ ਮਾਸ ਨਾਲ ਰਲਾਕੇ ਖਾਨ ਕਰਕੇ ਸੁਆਦ ਬਣ ਜਾਂਦਾ । ਇਹ ਢਬ ਉਨ੍ਹਾਂਦੀ ਮਰਜੀ ਦੇ ਅਨੁਸਾਰ ਸਾ ਤੇ ਜਦ ਤੀਕ ਓਥੇ ਰਹੇ, ਵਰਤਦੇ ਤੇ ਖਾਜ ਖੁਰਾਕ ਦਾ ਬਾਹਲਾ ਜਖੀਰਾ ਕੱਠਾ ਰਖਛਡਦੇ ਸਨ ਗਰਮੀ ਦੀ ਰੁੱਤ ਪਾਣੀ ਨਾਲਿਆਂਦਾ ਪੀਂਦੇ ਸਨ, ਜੇਹੜੇ

ਪਹਾੜਾਂ ਥੀਂ ਵਗਦੇ ਆਉਂਦੇ ਸਨ, ਤੇ ਸਿਆਲ ਦੀ ਬਹਾਰ ਬਰਫ਼ ਪੰਘਾਰਕੇਪਾਣੀ ਬਨਾਲੈਂਦੇਸੇ। ਪਾਣੀਪੀਨ ਲਈ ਤੇ ਪਾਣੀ ਰੱਖਨ ਲਈ ਨਿਰਾ ਇੱਕੋ ਛੋਟਾ ਜੇਹਾ ਪਤੀਲਾ ਸਾ। ਅਸੀ ਉੱਪਰ ਦੱਸ ਆਏ ਹਾਂ ਜੋ ਓਹ ਮਲਾਹ ਕੁਝ ਆਟਾ ਨਾਲ ਲੈ ਆਏ ਸੇ। ਇਸ ਵਿੱਚੋਂ ਅੱਧਾਕੁ ਖਾ ਛਡਿਆ ਸਾ ਤੇ ਬਾਕੀ ਦਾ ਉਨਾਂ ਹੋਰ ਤਰ੍ਹਾਂ ਖਰਚ ਕੀਤਾ। ਉਨਾਂ ਦੇਖਿਆ ਜੋ ਇਹੋ ਜਿਹੀ ਠੰਡੀ ਵਲਾਇਤ ਵਿੱਚ ਹਰ ਵੇਲੇ ਅੱਗ ਰਖੀ ਰਹਿਣੀ ਚਾਹੀਦੀ ਹੈ, ਕਿਉਂ ਜੋ ਭੈੜੇ ਨਸੀਬਾਂ ਨਾਲ ਓਹ ਕਦੀ ਬੁੱਝ ਜਾਏ ਤਾਂ ਮੁੜ ਫੇਰ ਬਨਾਉਨ ਲਈ ਕੋਈ ਸਰਬੰਧ ਨਹੀਂ ਸਾ, ਕਾਰਣ ਇਹ ਹੈ ਜੋ ਭਾਵੇਂ ਉਨਾਂ ਕੋਲ ਪੱਥਰੀ ਤੇ ਫੁਲਾਦੀ ਟੂਮ ਤਾਂ ਹੈ ਸੀ ਪਰ ਤੋੜੇ ਤੇ ਪਲੀਤੇ ਦੀ ਲੋੜ ਫੇਰ ਵੀ ਸੀ। ਟਾਪੂਦੀ ਸੈਲ ਕਰਦਿਆਂ ਇਕ ਵਾਰੀ ਉਨਾਂ ਨੂੰ ਚਿੱਕੜ ਜਿਹਾ ਲੱਭਿਆ ਸਾ ਤੇ ਜੀਕੁਰ ਹੋ ਸਕਿਆ ਓਨਾਂ ਨੇ ਇਸਦਾ ਇਕ ਦੀਵਾ ਬਨਾਇਆ, ਉਸ ਵਿਚ ਕਪੜੇ ਦੀ ਲੀਰ ਦੀ ਵੱਟੀ ਵੱਟ ਕੇ ਰਖਕੇ ਉੱਪਰ ਪਾਹੜੇ ਦੀ ਚਰਬੀ ਪਾ ਦਿੱਤੀ। ਚਾਨਨ ਥੀਂ ਬਿਨਾਂ ਇਜੇਹੇ ਦੇਸ ਵਿਚ ਰਹਿਣਾ, ਜਿੱਥੇ ਮਹੀਨਿਆਂ ਬੱਧੀ ਹਨੇਰਾ ਹੀ ਪਇਆ ਰਹਿੰਦਾ ਹੈ, ਵੱਡੀ

ਭਾਰੀ ਬਿਪਤਾ ਹੈ। ਪਰ ਜਦ ਦੀਵਾ ਬਲ ਪਇਆ ਤਾਂ ਓਨਾਂ ਜਾਪਿਆ ਜੋ ਚਰਬੀ ਪੰਘਰ ਕੇ ਉਸ ਵਿਚੋਂ ਵਗ, ਤੁਰਦੀ ਹੈ, ਓਹ ਵਿਚਾਰ ਕਰਨ ਲੱਗੇ ਜੋ ਇਸ ਦਾ ਕੀ ਉਪਾ ਕਰੀਏ, ਚਰਬੀ ਤਰੇੜਾਂ ਵਿੱਚੋਂ ਤਾਂ ਵਗਦੀ ਸੀ ਕਿ ਨਹੀਂ ਪਰ ਮਿੱਟੀ ਇਜਿਹੀ ਸੀ ਜੋ ਉਸਵਿੱਚੋਂ ਪੰਘਰੀ ਹੋਈ ਚਰਬੀ ਦਿਸ ਪੈਂਦੀ ਸੀ। ਓਨਾਂ ਇਕ ਹੋਰ ਦੀਵਾ ਬਨਾਇਆ ਤੇ ਉਸਨੂੰ ਸੁਕਾ ਕੇ ਅੱਗ ਵਿਚ ਲਾਲ ਕਰ ਲਇਆ, ਮਗਰੋਂ ਪਤੀਲੇ ਵਿਚ ਆਟੇ ਦੀ ਮਾਇਆ ਪਕਾ ਕੇ ਓਸ ਵਿਚ ਤਪੇ ਹੋਏ ਦੀਵੇ ਨੂੰ ਡੋਬ ਦਿੱਤਾ। ਇਸ ਤਰਾਂਹ ਬਨਾਕੇ ਜਦ ਉਨਾਂ ਦੀਵੇ ਵਿਚ ਚਰਬੀ ਤਾਈ ਤਾਂ ਓਹ ਨਾਂ ਵੱਗੀ, ਉਸ ਨਾਲ ਓਹ ਸਾਰੇ ਵੱਡੇ ਪਰਸੰਨ ਹੋਏ ਪਰ ਉਨਾਂ ਮਾਇਆ ਵਿਚ ਲੀਰਾਂ ਭਿਉਂਕੇ ਦੀਵੇ ਦੀ ਚਵੀਂ ਪਾਸੀਂ ਲਾ ਦਿੱਤੀਆਂ ਜਿਸ ਕਰਕੇ ਹੋਰ ਭੀ ਪਕਿਆਈ ਹੋ ਗਈ। ਜਦ ਉਨਾਂ ਦਾ ਇਹ ਉੱਦਮ ਸਫਲ ਹੋਗਿਆ ਤਾਂ ਉਨਾਂ ਨੇ ਇਕ ਹੋਰ ਦੀਵਾ ਘੜਿਆ ਜੋ ਭਾਵੇਂ ਪਹਿਲਾ ਦੀਵਾ ਕਿਸੇ ਕਾਰਨ ਟੁੱਟ ਜਾਏ ਤਾਂ ਹਨੇਰੇ ਨਾਲ ਹਰਾਨ ਨਾ ਹੋਈਏ। ਇਹ ਕੁਝ ਕਰਕੇ ਉਨਾਂ ਨੇ ਰਹਿੰਦਾ ਆਟਾ ਰਖ ਛਡਿਆ ਜੋ ਫੇਰ ਏਹੋ ਜੇਹੇ ਕਿਸੇ ਹੋਰ ਕੰਮ

ਆਵੇ। ਟੁੱਟਿਆਂ ਜਹਾਜ਼ਾਂ ਦੀਆਂ ਚੀਜਾਂ ਤੇ ਲੱਕੜ ਕਾਠ ਜੇਹੜਾ ਓਹ ਕੱਠਾ ਕਰਦੇ ਰਹੇ ਸੇ, ਉਸ ਵਿੱਚ ਸਣ ਭੀ ਸੀ ਤੇ ਇਸ ਦੀਆਂ ਵੱਟੀਆਂ ਬਨਾ ਬਨਾ ਬਾਲਦੇ ਰਹੇ ਪਰ ਜਾਂ ਓਹ ਭੀ ਮੁੱਕ ਚੁਕੀਆਂ ਤਾਂ ਓਹ ਆਪਨੇ ਕੱਪੜੇ ਲੀੜੇ ਇਸ ਮਤਲਬ ਲਈ ਵਰਤਣ ਲੱਗੇ ਤੇ ਇਸ ਪ੍ਰਕਾਰ ਆਪਨਾ ਦੀਵਾ ਦਿਨ ਰਾਤ ਬਲਦਾ ਰਖਦੇ ਰਹੇ, ਜਦ ਤੀਕੁਰ ਓਹ ਮੁੜ ਓਸ ਟਾਪੂਓਂ ਆਪਨੇ ਦੇਸ ਵੱਲ ਨਾ ਆਏ॥

ਜਾਂ ਓਨ੍ਹਾਂ ਨੇ ਆਪਨੇ ਜਰੂਰੀ ਕੱਪੜੇ ਟੱਲੇ ਵੀ ਵੱਟੀਆਂ ਬਣਾਉਨ ਲਈ ਵਰਤ ਲਏ ਤਾਂ ਓਹ ਠੰਢ ਪਾਲੇ ਕਰਕੇ ਬਾਹਲੇ ਲਾਚਾਰ ਹੋਗਏ। ਉਨਾਂਨੂੰ ਜੁੱਤੀਆਂ ਤੇ ਹੋਰ ਪਹਿਨਣ ਦੀਆਂ ਚੀਜਾਂ ਦੀ ਲੋੜ ਰਹਿਨ ਲਗੀ ਤੇ ਉੱਪਰੋਂ ਜਦ ਸਿਆਲ ਮਾਂਹ ਆ ਗਿਆ ਤੇ ਇਨ੍ਹਾਂ ਨੇ, ਜਿਹਾਕੁ ਸਦਾ ਲੋੜ ਦੇ ਕਾਰਨ ਕਰਦੇ ਸਨ, ਇਕ ਚਤਰਾਈ ਦੀ ਗੱਲ ਕੀਤੀ। ਉਨ੍ਹਾਂਪਾਸ ਪਾਹੜਿਆਂਦੀਆਂ ਖੱਲਾਂ ਬਹੁਤ ਸਨ ਜਿਨ੍ਹਾਂ ਨੂੰ ਓਹ ਹੇਠ ਵਿਛਾਉਂਦੇ ਸੇ ਤੇ ਹੁਣ ਓਨ੍ਹਾਂ ਸੋਚਿਆ ਜੋ ਇਨ੍ਹਾਂ ਦੇ ਪਹਿਰਨ ਵਾਲੇ ਕੱਪੜੇ ਬਣਾ ਲਈਏ ਪਰ ਉਨ੍ਹਾਂ ਨੂੰ ਖੱਲਾਂ ਸਵਾਰਨ ਦਾ ਵੱਲ ਨਹੀਂ ਸਾ ਆਉਂਦਾ। ਇਹ ਬਾਤ ਵਿਚਾਰਦਿਆਂ ੨

ਉਨ੍ਹਾਂ ਨੇ ਇਕ ਤਜਵੀਜ਼ ਕੀਤੀ ਜੋ ਖੱਲਾਂ ਨੂੰ ਸੁਥਰੇ ਪਾਣੀ ਵਿੱਚ ਕਈ ਦਿਹਾੜੇ ਭਿਉਂ ਰੱਖਿਆ ਜਿਸ ਕਰਕੇ ਉਨ੍ਹਾਂ ਉਪਰੋਂ ਵਾਲ ਸੁਖਾਲੇ ਲੱਥ ਗਏ। ਮੁੜ ਉਨ੍ਹਾਂ ਨੇ ਗਿੱਲੇ ਚੱਮ ਨੂੰ ਹੱਥਾਂ ਨਾਲ ਚੰਗੀ ਤਰਹਾਂ ਮਲਿਆ ਤੇ ਜਦ ਆਠਰ ਗਏ ਤਾਂ ਉੱਪਰ ਪਾਹੜਿਆਂ ਦੀ ਚਰਬੀ ਪਾਕੇ ਮਲ ਦਿੱਤੀ ਇਸੇ ਪ੍ਰਕਾਰ ਓਹ ਚਮੜਾ ਮੁਲਾਇਮ ਤੇ ਲੁਸ ਲੁਸ ਕਰਦਾ ਉਨ੍ਹਾਂ ਦੀ ਗਉਂ ਦਾ ਹੋ ਗਿਆ। ਜੇਹੜੀਆਂ ਖੱਲਾਂ ਦਾਸਮੂਰ ਬਨਾਨਾ ਲੋੜਦੇ ਸਨ ਓਨ੍ਹਾਂ ਨੂੰ ਇੱਕੋ ਦਿਨ ਪਾਣੀ ਵਿਚ ਡੋਬ ਰੱਖਿਓ ਨੇ ਤੇ ਉਸੇ ਤਰਾਂਹ ਕਮਾ ਲਿਓ ਨੇ ਪਰ ਉਨ੍ਹਾਂ ਦੇ ਵਾਲ ਨਾ ਲਾਹੇ। ਇਸ ਤਜਵੀਜ਼ ਨਾਲ ਉਨ੍ਹਾਂ ਪਾਸ ਕੱਪੜਾ ਲੱਤਾ ਬਨਾਨ ਦਾ ਮਸਾਲਾ ਹੱਥ ਆ ਗਿਆ। ਹੁਨ ਇਕ ਹੋਰ ਔਖ ਨਜ਼ਰ ਆਯਾ, ਨਾਂ ਉਨ੍ਹਾਂ ਪਾਸ ਜੁੱਤੀ ਸਿਉਣ ਨੂੰ ਸੂਆ ਤੇ ਨ ਕੱਪੜੇ ਬਨਾਉਨ ਲਈ ਸੂਈ ਸੀ। ਪਰ ਇਹ ਉਨ੍ਹਾਂ ਝਬਦੇ ਹੀ ਪੂਰੀ ਕਰ ਲਈ, ਜੇਹੜੇ ਲੋਹੇ ਦੇ ਟੋਟੇ ਉਨ੍ਹਾਂ ਇਕੱਠੇ ਕੀਤੇ ਹੋਏ ਸੇ ਉਨ੍ਹਾਂ ਵਿੱਚੋਂ ਆਪਨੇ ਮਤਬਲ ਦੇ ਚੁਣਕੇ ਉਨ੍ਹਾਂ ਨੇ ਸੂਏ ਸੂਈਆਂ ਬਣਾ ਲਈਆਂ। ਨੱਕੇ ਬਨਾਉਨ ਵਿੱਚ ਉਨ੍ਹਾਂ ਨੂੰ ਵੱਡੀ ਖੇਚਲ ਹੋਈ, ਪਹਿਲੇ ਚਾਕੂ ਦੀ ਨੋਕ ਵੱਡੀ ਤਿੱਖੀ ਕਰ ਲਈ, ਮਗਰੋਂ ਲੋਹੇ ਦੀ

ਤਾਰ ਬਨਾਕੇ ਉਸ ਵਿੱਚ ਸਿਰੇ ਵੱਲ ਇੱਕ ਛੇਕ ਕੱਢ ਦਿੱਤਾ ਤੇ ਦੂਜੇ ਸਿਰੇ ਨੂੰ ਪੱਥਰ ਉੱਪਰ ਰਗੜਕੇ ਬਰੀਕ ਤੇ ਤਿੱਖਾ ਬਨਾ ਲਿਆ ਹੁਣ ਕੈਂਚੀ ਬਾਕੀ ਲੋੜੀਦੀ ਸੀ ਪਰ ਉਸਦਾ ਕੰਮ ਚਾਕੂ ਕੋਲੋਂ ਲਿਆ, ਭਾਵੇਂ ਓਨ੍ਹਾਂ ਮਲਾਹਾਂ ਵਿੱਚ ਨਾਂ ਕੋਈ ਮੋਚੀ ਤੇ ਨਾ ਕੋਈ ਦਰਜੀ ਸਾ ਤਾਂ ਵੀ ਜੀਕੁਰ ਹੋ ਸੱਕਿਆ ਉਨ੍ਹਾਂ ਆਪਨਾ ਕੰਮ ਟਪਾ ਲਿਆ, ਰਿੱਛਾਂ ਤੇ ਪਾਹੜਿਆਂ ਦੀਆਂ ਨਾੜਾਂ ਨੂੰ ਚੀਰਕੇ ਧਾਗੇ ਬਨਾ ਲਏ ਤੇ ਇਹ ਸਭ ਕੁਝ ਤਿਆਰ ਕਰਕੇ ਆਪਨੇ ਲਈ ਕੱਪੜੇ ਸੀਉਣ ਲੱਗੇ ॥

ਇਸ ਪ੍ਰਕਾਰ ਕੋਈ ਛੇ ਵਰਹੇ ਉਸ ਉੱਜੜੇ ਹੋਏ ਟਾਪੂ ਵਿੱਚ ਮਲਾਹ ਰਹੇ ਤੇ ਮਗਰੋਂ ਆਪ ਮੁਹਾਰਾ ਚਾਣ ਚਕ ਉੱਥੇ ਇਕ ਜਹਾਜ ਆ ਲੱਗਾ ਤੇ ਉਨ੍ਹਾਂ ਨਿਮਾਣਿਆਂ ਦੀ ਭੀ ਪ੍ਰਮੇਸ਼ਰ ਨੇ ਸੁਣੀ ਜੋ ਓਹ ਮੁੜ ਆਪਨੇ ਦੇਸ ਵੱਲ ਆਏ। ਪਰ ਉਨ੍ਹਾਂ ਵਿਚੋਂ ਇਕ ਮਨੁੱਖ ਉਸ ਟਾਪੂ ਵਿੱਚ ਮਰ ਗਿਆ ਸਾ ਕਿਉਂ ਜੋ ਓਹ ਸੁਸਤ ਸਾ ਤੇ ਘੱਟ ਤੁਰਦਾ ਫਿਰਦਾ ਸਾ, ਇਸ ਕਰਕੇ ਓਸਨੂੰ ਖੁਰਕ ਪੈਗਈ ਤੇ ਉਸਦਾ ਲਹੂ ਵਿਗੜ ਕੇ ਵਿਚਾਰਾ ਪਰਲੋਕ ਸਿਧਾਰ ਗਿਆ॥

# ਭੂਗੋਲ ਦੇ ਗਿਰਦੇ ਦੀ ਇਕ ਜਾਤ੍ਰਾ ਵਿਚੋਂ ਕਹਾਣੀਆਂ

## ॥ ਭਾਗ ੧ ॥

ਮੈਂ ਜਦ ਪਹਿਲੇਪਹਿਲ ਸਮੁੰਦਰ ਵੇਖਿਆ ਸਾ ਤਦ ਮੈਂ ਬਹੁਤ ਛੋਟਾ ਸਾ ਤੇ ਮੈਂ ਉਸ ਨਜਾਰੇ ਦੀ ਮਹੱਤਤਾ ਦੇਖ ਕੇ ਵੱਡਾ ਅਚਰਜ ਹੋਇਆ ਜਿਹਾ ਕੁ ਸੱਭੇ ਹੁੰਦੇ ਹੋਨਗੇ, ਤੇ ਉਸ ਥੀਂ ਮੈਨੂੰ ਪ੍ਰਮੇਸ਼੍ਵਰ ਦੀ ਅਨੰਤ ਸ਼ਕਤਿ ਦਾ ਅੱਗੇ ਨਾਲੋਂ ਵਧਕੇ ਅੰਦਾਜਾ ਪਰਤੀਤ ਹੋਇਆ। ਉਸ ਦਿਨ ਮੈਂ ਲਹਿਰਾਂ ਵੱਲ ਤਕਦਾ ਰਿਹਾ ਜੋ ਕੋਈ ਦੂਰ ਸਾਰੇ ਜਹਾਜ਼ ਨਜਰੀ ਪੈ ਜਾਂਦਾ ਤਾਂ ਮੈਂ ਉਸ ਦੇ ਵੱਲ ਤਕਦਾ ਰਹਿੰਦਾ ਜਦ ਤੀਕੁਰ ਉਹ ਨਜ਼ਰੋਂ ਦੂਰ ਨ ਹੋ ਜਾਂਦਾ॥

ਉਸ ਦਿਹਾੜੇ ਥੀਂ ਮੇਰੀ ਪੱਕੀ ਆਸਾ ਹੋਈ ਜੋ ਮੈਂ ਸਮੁੰਦਰ ਦੀ ਜਾਤ੍ਰਾ ਕਰਾਂ। ਰਾਤੀ ਸੁਪਨੇ ਵਿੱਚ ਭੀ ਮੈਂ ਸਮੁੰਦਰਾਂ ਵਿੱਚੋਂ ਦੀ ਦੂਰ ਦੂਰ ਦੇਸਾਂ ਤੇ ਦੂਜੇ ਅਰਧ ਗੋਲ ਨੂੰ ਜਾਇਆ ਕਰਦਾ ਸਾ ਅਤੇ ਦਿਨੇ ਓਹ ਪੋਥੀਆਂ

ਪੜ੍ਹਿਆ ਕਰਦਾ ਜਿਨ੍ਹਾਂ ਵਿੱਚ ਸਮੁੰਦਰ ਦੀ ਜਾਤ੍ਰਾ ਦਾ ਬ੍ਰਿਤਾਂਤ ਹੁੰਦਾ ਹੈ। ਓੜਕ ਨੂੰ ਇਕ ਅਜਿਹਾ ਮੌਕਾ ਆਪ ਮੁਹਾਰਾ ਆ ਮਿਲਿਆ ਜਿਸਕਰਕੇ ਮੇਰੀ ਚਰੋਕਨੀ ਆਸਾ ਪੂਰਨ ਹੋਈ। ਮੇਰੇ ਪਿਤਾ ਨੂੰ ਇਕ ਜਹਾਜ਼ ਦੀ ਕਮਾਨ ਮਿਲ ਗਈ ਜਿਸਨੇ ਥਾਵਾਂ ਲੱਭਨ ਲਈ ਜ਼ਮੀਨ ਦੇ ਗਿਰਦੇ ਜਾਤ੍ਰਾ ਕਰਨੀ ਸੀ। ਤੇ ਹੁਨ ਮੇਰੀ ਅਵਸਥਾ ਅਜਿਹੀ ਹੋ ਗਈ ਸੀ ਜੋ ਮੈਂ ਪਾਠਸ਼ਾਲਾ ਛੱਡਕੇ ਕਿਸੇ ਆਹਰੇ ਲੱਗਾਂ। ਮੇਰੇ ਪਿਤਾ ਨੇ ਠਾਨ ਲਿਆ ਜੋ ਮੈਨੂੰ ਆਪਨੇ ਨਾਲ ਲੈ ਜਾਵੇ ਤੇ ਮੈਨੂੰ ਲਿਖ ਭੇਜਿਆ ਜੋ ਮੈਂ ਉਸਨੂੰ ਬ੍ਰਸ਼ਟ ਵਿੱਚ ਆ ਮਿਲਾਂ ਜਿੱਥੋਂ ਜਹਾਜ ਅਗਲੇ ਮਹੀਨੇ ਚਲ ਪੈਨਾ ਸਾ, ਇਸ ਖਬਰ ਨੇ ਮੈਨੂੰ ਮਾਰੇ ਅਨੰਦ ਦੇ ਆਪ ਥੀਂ ਬਾਹਰ ਕਰ ਦਿੱਤਾ। ਤਿਆਰੀ ਕਰਕੇ ਮੈਂ ਆਪਨੇ ਦਯਾਲੂ ਉਸਤਾਦ ਪਾਸੋਂ ਪਰਵਾਨਗੀ ਲਈ ਤੇ ਉਸਨੇ ਅਸੀਸ ਦਿੱਤੀ ਨਾਲ ਆਖਿਆ ਸੁ ਤੇਰੀ ਜ਼ਾਤ੍ਰਾ ਸਫਲ ਹੋਵੇ। ਮੈਂ ਝੱਟ ਬ੍ਰਸ਼ਟ ਜਾ ਪਹੁੰਚਿਆ। ਤੁਰ ਪੈਨ ਦਾ ਵੇਲਾ ਬੀ ਝਬਦੇ ਆ ਗਿਆ। ਤੇ ਸਾਡਾ ਜਹਾਜ ਜਿਸ ਦਾ ਨਾਓਂ ਬਡਲੀ ਸਾ ਲੰਗਰ ਚੁਕਕੇ ਤੁਰ ਪਿਆ। ਹੁਨ ਸਮੁੰਦਰ ਵਿੱਚ ਸਾਡਾ ਪਰਵੇਸ਼ ਨਿਸ਼ਚਾ ਕਰਕੇ ਹੋ ਗਿਆ॥

ਸਾਡਾ ਇਹ ਕੰਮ ਸਾ ਜੋ ਅਚੱਲ ਸਾਗਰ ਦੇ ਉਨ੍ਹਾਂ ਟਾਪੂਆਂ ਨੂੰ ਲੱਭੀਏ ਜਿਨ੍ਹਾਂ ਦਾ ਅਜੇ ਤੀਕ ਠੀਕ ਥੌਹ ਟਿਕਾਣਾ ਮਲੂਮ ਨ ਸਾ, ਸਾਨੂੰ ਹੁਕਮ ਸਾ ਜੋ ਸ਼ੱਕਰ ਖੋਰੇ ਨਾਮੇ ਜਹਾਜ ਨੂੰ ਜਾ ਮਿਲੀਏ ਜੇਹੜਾ ਓਦੋਂ ਸਕਾਟਲੈਂਡ ਦੇ ਉੱਤਰੀ ਕਿਨਾਰੇ ਵੱਲ ਸਾ। ਆਪਣੇ ਸਾਥੀ ਨੂੰ ਜਾ ਮਿਲਨ ਲਈ ਸਾਨੂੰ ਇੰਗਲੈਂਡ ਦੇ ਸੁਹਾਉਣੇ ਕਿਨਾਰੇ ਦੇ ਪਾਸੋਂ ਦੀ ਜਾਣਾ ਅਵੱਸ਼ਜ ਸਾ ਜੋ ਜੋ ਸਾਨੂੰ ਨਜ਼ਾਰੇ ਨਜ਼ਰ ਆਏ, ਉਹ ਅਨੇਕ ਪ੍ਰਕਾਰ ਦੇ ਤੇ ਮਨੋਹਰ ਸਨ। ਜਾਂ ਹੁਨ ਇਕ ਜੰਗੀ ਜਹਾਜ਼ ਪਾਸੋਂ ਦੀ ਉਡਦਾ ਹੋਯਾ ਨੱਠਦਾ ਨਜਰੋਂ ਦੂਰ ਗਿਆ ਤੇ ਫੇਰ ਇਕ ਹਲਕਾ ਫੁਲਕਾ ਮੱਛੀਆਂ ਦੇ ਸ਼ਿਕਾਰ ਕਰਨ ਵਾਲੀਆਂ ਕਿਸ਼ਤੀਆਂ ਦਾ ਬੇੜਾ ਤੁਰਤ ਫੁਰਤ ਸਾਡੇ ਕੋਲੋਂ ਦੀ ਤੁਰਗਿਆ। ਮੁੜਫੇਰ ਇੰਗਲੈਂਡ ਦਾ ਕਿਨਾਰਾ ਸਾਹਮਣੇ ਆਇਆ ਜਿਸਦੇ ਸ਼ਹਿਰ ਗਿਰਾਂ ਤੇ ਪਹਾੜੀਆਂ ਤੁਰਤ ਫੁਰਤ ਸਾਡੇ ਅੱਗੋਂ ਦੀ ਦੌੜੇ ਜਾਂਦੇ ਸੇ॥

ਜਾਂ ਅਸੀਂ ਸਕਾਟਲੈਂਡ ਦੇ ਉੱਤਰੀ ਸਿਰੇ ਤੇ ਪਹੁੰਚੇ ਤਾਂ ਭਾਵੇਂ ਅਕਤੂਬਰ ਦਾ ਅੱਧ ਹੀ ਬੀਤਿਆ ਸਾ, ਸਰਦੀ ਤਿੱਖੀ ਪੈਣ ਲਗ ਪਈ, ਪਰ ਅਸੀਂ ਝਬਦੇ ਹੀ ਦੱਖਣ ਨੂੰ ਮੁੜ ਗਏ, ਕਿਉਂ ਜੋ ਸਾਡਾ ਅਗਲਾ ਸਾਥ

ਸ਼ਕਰ ਖੋਰਾ ਪਰਗਟ ਹੋ ਪਿਆ ਤੇ ਓਸ ਦੇ ਸਾਥ ਨਾਲ ਅਸੀਂ ਆਇਰਲੈਂਡ ਦੇ ਪੱਛਮੀ ਕੰਢੇ ਦੇ ਗਿਰਦੇ ਜਹਾਜ ਚਲਾਉਂਦੇ ਚੱਲੇ ਤੇ ਦਸਾਂ ਦਿਹਾੜਿਆਂ ਵਿੱਚ ਬਿਸਕੇ ਸਾਗਰ ਜਾ ਪੁੰਨੇ । ਹਸਪਾਨੀਆ ਤੇ ਪੁਰਤਗਾਲ ਦੇ ਪ੍ਰਾਯਾ ਦ੍ਵੀਪ ਦੂਰ ਪਿੱਛੇ ਰਹਿ ਗਏ। ਮੈਨੂੰ ਇਹ ਪਛਤਾਵਾ ਲੱਗਾ ਜੋ ਅਸੀਂ ਇਨ੍ਹਾਂ ਸੁਹਾਉਨੇ ਦੇਸਾਂ ਦੇ ਕਿਸ ਵਿਸ੍ਰਾਮ ਘਾਟ ਪੁਰ ਨਾ ਠੈਰੇ, ਪਰ ਸਾਡੇ ਠਹਿਰਨ਼ ਦੀ ਪਹਿਲੀ ਥਾਓਂ ਅਜ਼ੋਰ ਦੀਪ ਸੀ । ਜਦ ਅਸੀਂ ਬਹੁਤ ਸਾਰਾ ਸਮੁੰਦਰ ਲੰਘ ਚੁੱਕੇ ਤਾਂ ਉਸੇ ਮਲਾਹ ਨੇ, ਜੇਹੜਾ ਜਹਾਜ ਦੇ ਉੱਪਤਲੇ ਸਿਰੇ ਖਲ਼ਾਹੋਇਆ ਦੇਖਦਾ ਸਾ, ਅਵਾਜ ਕੀਤੀ-ਉਹ ਜ਼ਮੀਨ ਨਜਰ ਆਈ ॥

ਹੁਨ ਤਾਂ ਹੋਰ ਕਈ ਮਨੁੱਖ ਜਮੀਨ, ਜਮੀਨ ਬੋਲ ਉੱਠੇ ਤੇ ਕੁਝ ਚਿਰ ਮਗਰੋਂ ਅਸੀਂ ਪਾਇਕੋ ਦ੍ਵੀਪ ਤੇ ਜਾ ਲ਼ੱਗੇ,ਜੇਹੜਾ ਅਜ਼ੋਰ ਦ੍ਵੀਪਾਂ ਵਿੱਚੋਂ ਅੱਤ ਮਸ਼ਹੂਰ ਸਾ। ਉਸਦੇ ਨਾਓਂ ਦਾ ਅਰਥ ਪਹਾੜ ਦੀ ਚੋਟੀ ਹੈ ਤੇ ਇਹ ਨਾਓਂ ਇਸ ਲਈ ਪਿਆ ਜੋ ਇਹ ਸਾਰਾ ਦ੍ਵੀਪ ਨਿਰਾ ਪਹਾੜ ਦਾ ਹੀ ਬਨਿਆ ਹੋਇਆ ਹੈ, ਜੇਹੜਾ ਸਮੁੰਦਰ ਦੇ ਕੰਢਿਓਂ ਲੈ ਕੇ ਉੱਪਰ ਨੂੰ ਵਧ ਗਿਆ ਹੈ,ਤੇ ਜਦ ਸਿਆਲ ਵਿਚ ਇਸ ਦੀ ਬਰਫ ਵਾਲੀ ਟੀਸੀ ਉੱਤੇ

ਸੂਰਜ ਦੀਆਂ ਕਿਰਨਾਂ ਪੈਂਦੀਆਂ ਹਨ ਤਾਂ ਵੱਡਾ ਸੁਹਾਉਨਾ ਨਜ਼ਰਆਉਂਦਾਹੈ। ਇੱਥੇ ਅਸੀਂ ਜਿੰਨਾਂ ਚਿਰ ਪਾਣੀ ਲੈਨ ਲਈ ਲੱਗਾ ਉੱਨਾਂ ਚਿਰ ਠਹਿਰੇ, ਫੇਰ ਅੱਗੇ ਨੂੰ ਬਰਮੂੰਡਿਆਂ ਵੱਲ ਚਲ ਪਏ, ਥੋੜਿਆਂ ਸਪਤਾਹਾਂ ਦੀ ਜਾਤ੍ਰਾ ਪਿਛੋਂ ਅਸੀਂ ਉਨ੍ਹਾਂ ਸੁੰਦਰ ਦ੍ਵੀਪਾਂ ਤੇ ਜਾ ਪਹੁੰਚੇ, ਉਹ ਇਉਂ ਜਾਪਦੇ ਸਨ ਜਿਵੇਂ ਅਤਲਾਂਤਕ ਸਾਗਰ ਵਿੱਚ ਕਿਸੇ ਨੇ ਬਾਗ ਲਿਆ ਧਰੇ ਹਨ ਤੇ ਓਹਨਾਂ ਦੀ ਹਰਿਆਵਲ ਅੱਖਾਂ ਨੂੰ ਅਨੰਦ ਦਾਇਕ ਸੀ, ਜੇਹੜੀਆਂ ਸਮੁੰਦਰ ਵਿੱਚ ਜਲ ਤੇ ਆਕਾਸ ਥੀਂ ਸਿਵਾ ਹੋਰ ਕੁਝ ਨ ਸਾ ਵੇਖਦੀਆਂ। ਬਰਮੂੰਡੇ ਅੰਗ੍ਰੇਜ਼ਾਂ ਦੇ ਅਧਿਕਾਰ ਵਿੱਚ ਹੈਨ। ਉੱਥੇ ਇਕ ਗਵਰਨਰ ਛੱਡਿਆ ਹੋਇਆ ਹੈ। ਵੱਸੋਂ ਉੱਥੇ ਹਬਸ਼ੀਆਂ ਦੀ ਹੈ ਜੇਹੜੇ ਪਹਿਲੇ ਗੋੱਲੇ ਸਨ, ਪਰ ਹੁਨ ਖੁਲ੍ਹੇ ਹਨ ਅਤੇ ਜਾਂ ਓਹ ਖੇਤੀ ਵਾੜੀ ਕਰਦੇ ਹਨ ਜਾਂ ਮਾਛੀ ਹਨ। ਸਾਨੂੰ ਉਹ ਭਲੇ ਮਾਨਸ ਤੇ ਦਯਾਵਾਨ ਨਜ਼ਰ ਆਏ, ਬਹੁਤੇ ਕੰਗਾਲ ਹੀ ਸਨ। ਪਰ ਜੋ ਥੋੜਾ ਬਹੁਤਾ ਉਨ੍ਹਾਂ ਦੇ ਪਾਸ ਸਾ ਉਨ੍ਹਾਂ ਨੇ ਸਾਡੇ ਅੱਗੇ ਭਾਉ ਪਰੀਤ ਨਾਲ ਲਿਆ ਧਰਿਆ॥

ਇਨ੍ਹਾਂ ਸੁਹਾਵਨੇ ਦੀਪਾਂ ਨੂੰ ਛੱਡਕੇ ਮੁੜ ਅਸੀਂ ਖੁਲ੍ਹੇ ਸਮੁੰਦਰ ਵਿੱਚ ਜਾ ਵੜੇ। ਅੱਗੇ ਪਾਣੀ ਹੀ ਪਾਣੀ

ਸਾ ਪਰ ਫੇਰ ਭੀ ਸਾਡੇ ਮਨ ਪਰਚਾਵੇ ਲਈ ਕੁਝ ਨਾ ਕੁਝ ਪਾਣੀ ਵਿੱਚੋਂ ਵੀ ਆ ਮਿਲਦਾ ਸਾ, ਮੂੰਗੇ ਦੇ ਪਹਾੜ ਪਾਣੀ ਵਿੱਚੋਂ ਬਾਹਰ ਨਿਕਲੇ ਹੋਏ ਬਾਹਲੇ ਭਲੇ ਜਾਪਦੇ ਸਨ, ਤੇ ਮਲਾਹਾਂ ਨੂੰ ਦਸਦੇ ਸਨ ਭਈ ਇੱਥੇ ਖਤਰਾ ਹੈ, ਮੂੰਗੇ ਦੇ ਪਹਾੜ ਜਦ ਪਾਣੀ ਵਿੱਚ ਲੁਕੇ ਹੋਏ ਹੁੰਦੇ ਸਨ ਤਾਂ ਜਹਾਜਾਂ ਵਾਸਤੇ ਵੱਡੇ ਭੈ ਦਾਇਕ ਹੁੰਦੇ ਸਨ, ਜਹਾਜ ਕਦੀ ਕਦਾਈਂ ਓਹਨਾਂ ਵਿੱਚ ਫਸ ਕੇ ਔਖ ਨਾਲ ਨਿਕਲਦੇ ਸਨ ॥

ਸਾਡਾ ਰਾਹ ਉੱਤਰ ਵੱਲ ਸਾ, ਕਿਉਂ ਜੋ ਉੱਤਰੀ ਅਮਰੀਕਾ ਵਿੱਚ ਨੋਵਾਸਕੋਸ਼ੀਆ ਦੀ ਰਾਜਧਾਨੀ ਜਿਸਦਾ ਨਾਓਂ ਹਲੀਫੈਕਸ ਸਾ, ਓਥੇ ਜਾਨ ਦਾ ਸਾਨੂੰ ਹੁਕਮ ਸਾ ਤੇ ਇਹ ਸਾਡੇ ਸਿੱਧੇ ਰਾਹੋਂ ਪਸਿੱਤਾ ਸਾ। ਬਰਮੂੰਡਿਆਂ ਦੀ ਮਨ ਨੂੰ ਆਨੰਦ ਦੇਨ ਵਾਲੀ ਪਵਨ ਛਡ ਕੇ ਹੁਨ ਅਸੀਂ ਭੈੜੇ ਪਾਸੇ ਗਏ। ਨੋਵਾਸਕੋਸ਼ੀਆ ਬੜਾ ਠੰਢਾ ਤੇ ਧੁੰਦਲਾ ਦੇਸ ਹੈ ਪਰ ਮੈਂ ਇਹ ਗੱਲ ਸੁਨਕੇ ਅਚੰਭਾ ਮੰਨਿਆਂ ਜੋ ਓਹ ਥਾਉਂ ਨਰੋਈ ਹੈ। ਅਸੀਂ ਹਲੀਫੈਕਸ ਨੂੰ ਛੱਡ ਚੱਲੇ, ਕਿਉਂ ਜੋ ਉਹ ਤਾਂ ਧੁੰਦ ਵਿੱਚ ਲੁੱਕਿਆ ਹੋਇਆ ਸਾਡੀ ਨਜ਼ਰ ਹੀ ਨ ਪਇਆ, ਤੇ ਓਹ ਜੁਨਾਇਟਿਡ-ਸਟੇਟ ਦੇ ਨੇੜੇ ਕੰਢੇ ਵੱਸਿਆ ਹੋਇਆ ਸਾ। ਸਾਡੀ

ਜਾਤ੍ਰਾ ਹੁਨ ਆਨੰਦ ਦਾਇਕ ਹੁੰਦੀ ਚਲੀ, ਪੌਨ ਗਰਮ ਤੇ ਸੂਰਜ ਤੇਜਵਾਨ ਹੋਨ ਲੱਗ ਪਿਆ ਤੇ ਸਾਰੇ ਬੋਲ ਉੱਠੇ ਜੋ ਹੁਨ ਅਸੀ ਮੁੜ ਦੱਖਨ ਵੱਲ ਜਾ ਰਹੇ ਹਾਂ॥

ਓੜਕ ਨੂੰ ਅਸੀਂ ਮੇਕਸੀਕੋ ਦੀ ਖਾੜੀ ਵਿੱਚ ਜਾ ਵੜੇ, ਸਾਡੇ ਚੁਫੇਰੇ ਟਾਪੂ ਉਗਵ ਪਏ, ਓਹ ਦੂਰੋਂ ਸਾਵੇ ਵਿਮਕਨੇ ਪ੍ਰਤੀਤ ਹੁੰਦੇ ਸਨ। ਜਦ ਅਸੀਂ ਉਨ੍ਹਾਂ ਥੀਂ ਦੂਰ ਲੰਘ ਆਏ ਤਾਂ ਮੈਂ ਦੁਖੀ ਹੋਇਆ। ਐਟਲਾਂਟਕ ਵਿੱਚ ਸੂਰਜ ਦੇ ਚੜ੍ਹਨ ਤੇ ਡੁੱਬਨ ਥੀਂ ਸਿਵਾ ਹੋਰ ਕੁਝ ਨਜਰ ਨ ਸਾ ਆਉਂਦਾ ਪਰ ਰਾਤ ਨੂੰ ਤਾਰੇ ਇਓਂ ਝਿਮ ਝਿਮ ਕਰਦੇ ਸਨ ਮਾਨੋ ਜਮੀਨ ਦੀਆਂ ਚੀਜਾਂ ਨਾ ਹੋਨਦਾ ਬਦਲਾ ਪਏ ਦੇਂਦੇ ਸਨ॥

ਕਈਆਂ ਦਿਨਾਂ ਪਿਛੋਂ, ਜਿਨ੍ਹਾਂ ਵਿੱਚ ਕੋਈ ਅਜਿਹੀ ਗੱਲ ਨ ਸੀ ਹੋਈ ਜੋ ਇੱਥੇ ਵਰਣਨ ਕਰਨ ਯੋਗ ਹੋਵੇ, ਇਕ ਦਿਨ ਓਹ ਮਲਾਹ, ਜੇਹੜਾ ਜਹਾਜ ਦੇ ਉੱਪਰ ਖਲੋਤਾ ਦੇਖਿਆ ਕਰਦਾ ਸਾ, ਬੋਲ ਉੱਠਿਆ ਜੋ ਦੱਖਨ ਚੜ੍ਹਦੇਦੀ ਗੁੱਠ ਵੱਲ ਜਮੀਨ ਨਜਰ ਪਈ ਹੈ। ਓਹ ਸੈਂਟ ਹਲੀਨਾ ਇਕ ਅਕੱਲਾ ਪਹਾੜ ਸਾ ਜੇਹੜਾ ਇਸ ਸਮੇਂ ਦੇ ਆਚਰਜ ਪੁਰਖ ਨਿਪੋਲੀਅਨ ਬੋਨਾ ਪਾਰਟ ਦਾ ਛੇਕੜਲਾ ਨਿਵਾਸ ਅਸਥਾਨ ਸਾ, ਜਿਸ ਥੀਂ ਸਾਰਾ ਯੂਰਪ

ਛੈਮਾਨ ਸਾ। ਇਸ ਨਵੇਕਲੇ ਟਾਪੂ ਵਿੱਚ ਜਗਤ ਨੂੰ ਹਾਨ ਪੁਚਾਵਨ ਦੀ ਉਸ ਵਿੱਚ ਕੁਝ ਸਮਰਥ ਨਾ ਰਹੀ ਸੀ ਤੇ ਜੇਹੜੇ ਦੇਸਾਂ ਨੂੰ ਓਸਨੇ ਜੁੱਧ ਕਰਕੇ ਉਜਾੜਿਆ ਸਾ ਓਹ ਹੁਨ ਅਮਨਚੈਨ ਨਾਲ ਅਨੰਦ ਲੈਂਦੇ ਹਨ॥

ਪੌਨ ਸਹਾਈ ਹੋਨ ਕਰਕੇ ਅਸੀਂ ਅਫ਼ਰੀਕਾ ਦੇ ਦੱਖਨ ਨੂੰ ਚੱਲ ਪਏ ਤੇ ਅੰਤ੍ਰੀਪ ਗੁਡ ਹੋਪ ਨੂੰ ਤੁਫ਼ਾਨ ਦੇ ਭੌਜਲ ਦੇਖੇ ਬਿਨਾਂ ਹੀ ਵਲ ਲਿਆ। ਅਫਰੀਕਾ ਦਾ ਦੱਖਨੀ ਕਿਨਾਰਾ ਲੰਘਕੇ ਅਸੀਂ ਮਦਗਾਸਕਰ ਦ੍ਵੀਪ ਵਿੱਚ ਜਾ ਪਹੁੰਚੇ। ਇਹ ਟਾਪੂ ਵੱਡਾ ਹਰਿਆ ਤੇ ਭਰਿਆ ਤੇ ਸੁੰਦ੍ਰ ਹੈ, ਪਹਾੜਾਂ ਦੀ ਪਲਾਂਗ ਇਸਦੇ ਵਿੱਚੋਂ ਦੀ ਜਾਂਦੀ ਹੈ ਤੇ ਓਨ੍ਹਾਂ ਦੇ ਸਭਨਾਂ ਪਾਸਿਆਂ ਥੀਂ ਨਦੀਆਂ ਨਿਕਲ ਕੇ ਦੇਸ ਨੂੰ ਨਿਹਾਲ ਕਰਦੀਆਂ ਹਨ। ਓਹਦੇ ਅੰਦਰ ਦਾ ਹਾਲ ਬਹੁਤ ਘੱਟ ਮਲੂਮ ਹੈ, ਕਿਉਂ ਜੋ ਓਥੋਂ ਦੇ ਵਸਨੀਕ ਵਹਸ਼ੀ ਹੋਨ ਕਰਕੇ ਯੂਰਪ ਨਿਵਾਸੀ ਲੋਕਾਂ ਦਾ ਜਾਨਾ ਬਾਹਲਾ ਕਠਨ ਹੈ। ਅਸੀ ਨਾ ਤਾਂ ਮਦਗ਼ਾਸਕਰ ਠਹਿਰੇ ਨਾ ਮਾਰੀਸ਼ਸ ਟਾਪੂ ਉੱਤੇ ਅਟਕੇ, ਪਰ ਕਈ ਦਿਨਾਂ ਪਿਛੋਂ ਜਦ ਅਸੀਂ ਬੋਰਨੀਓ ਪਹੁੰਚੇ ਤਾਂ ਮੈਂ ਇਹ ਗੱਲ ਸੁਨਕੇ ਬੜਾ ਪਰਸੰਨ ਹੋਇਆ ਜ ਅਸੀਂ ਉੱਥੇ ਦੋ ਸਤਵਾਰੇ ਰਹਾਂਗੇ ਤੇ ਮੈਂ ਉਸ ਦੇਸ ਦੀ ਸੈਲ ਕਰਾਂਗਾ॥

## ॥ ਭਾਗ ੨ ॥

ਨਵੇਂ ਹਾਲੈਂਡ ਨੂੰ ਛੱਡਕੇ ਬੋਰਨੀਓ ਪ੍ਰਿਥਵੀ ਦੇ ਸਾਰੇ ਟਾਪੂਆਂ ਥੀਂ ਵੱਡਾ ਟਾਪੂ ਹੈ ਤੇ ਇਸਦੇ ਕਿਨਾਰਿਆਂ ਦੇ ਦੇਸਾਂ ਥੀਂ ਸਿਵਾ ਹੋਰ ਵਿਚਲਿਆਂ ਪਾਸਿਆਂ ਦਾ ਕੁਝ ਹਾਲ ਮਲੂਮ ਨਹੀਂ, ਪਰ ਮੈਂ ਠਾਨ ਲਇਆ ਸਾ ਜੋ ਮੈਂ ਹੋਰਨਾਂ ਜਾਤ੍ਰੀਆਂ ਨਾਲੋਂ ਵਧਕੇ ਦਲੇਰ ਹੋਵਾਂਗਾ ਤੇ ਜੁਆਨੀ ਦੀ ਤਰੰਗ ਵਿੱਚ ਆਕੇ ਮੈਂ ਜੀ ਨਾਲ ਇਹ ਗੱਲ ਪੱਕੀ ਪਕਾਈ ਜੋ ਭਾਵੇਂ ਕਿਹਾ ਔਖ ਹੋਵੇ ਮੈਂ ਤਾਂ ਓਸ ਟਾਪੂ ਦੇ ਅੰਦਰ ਦੂਰ ਤੀਕਰ ਢੂੰਡ ਭਾਲ ਕਰਨ ਲਈ ਉੱਦਮ ਕਰਾਂਗਾ। ਜਿਸਦਿਨ ਅਸੀਂ ਪਹੁੰਚੇ, ਉਸਥੀਂ ਅਗਲੇ ਭਲਕ ਮੈਂ ਅਪਨੇ ਮਿੱਤਰ ਬਰਟਨ ਨੂੰ, ਜਿਹੜਾ ਸ਼ਕਰਖੋਰੇ ਨਾਮੀ ਜਹਾਜ਼ ਦਾ ਇਕ ਜਵਾਨ ਅਫ਼ਸਰ ਸਾ ਤੇ ਜੇਹੜਾ ਮੇਰੇ ਵਾਕਨ ਇਸ ਨਵੇਂ ਦੇਸ ਦੀ ਸੈਲ ਕਰਨ ਦੀ ਵੱਡੀ ਚਾਹ ਰਖਦਾ ਸਾ, ਨਾਲ ਲੈਕੇ ਤੁਰ ਪਿਆ। ਅਸਾਂ ਅਪਨੀਆਂ ਬੰਦੂਕਾਂ ਲੈ ਲਈਆਂ ਤੇ ਸੰਘਨੇ ਬਨ ਵਿੱਚ ਜਾ ਵੜੇ, ਜਿਹੜਾ ਕਿਨਾਰੇ ਲਾਗੇ ਤੀਕ ਸਾ। ਕੁਝ ਚਿਰ ਫਿਰਦਿਆਂ ਹੋਇਆ ਸਾ ਜੋ ਅਸੀ ਇਕ ਨਾਲੇ ਪੁਰ ਜਾ ਨਿਕਲੇ, ਜੇਹੜਾ ਮਾਰੇ ਧੁੱਪਦੇ ਸੁੱਕ ਗਇਆ ਹੋਯਾ ਸਾ॥

ਦਰਖਤਾਂ ਤੇ ਬੂਟਿਆਂ ਦੇ ਹੇਠ ਇਕ ਪਤਲੀ ਜਿਹੀਪਾਣੀ ਦੀ ਕੂਲ ਵਗਦੀ ਸੀ, ਜਿਹੜੇ ਉਸਦੇ ਉੱਪਰ ਐਓਂ ਝੁਕੇ ਹੋਏ ਸਨ ਮਾਨੋ ਉਹ ਤਰਾਉਤ ਚੂਸਦੇ ਸਨ । ਇਹ ਜਾਪਦਾ ਸਾ ਕਿ ਭੁੱਜਦਾ ਸੂਰਜ ਜਿਸ ਨਾਲ ਸਪ੍ਰਸ ਕਰਦਾ ਸਾ ਉਸਨੂੰ ਫੂਕ ਛੱਡਦਾ ਸਾ। ਬੜੇ ਬੜੇ ਤਾੜ ਤੇ ਟੀਕ ਦੇ ਬ੍ਰਿਛਾਂ ਦੇ ਪੱਤਰ ਕੁਮਲਾਏ ਹੋਏ ਸੇ, ਤੇ ਓਹਨਾਂ ਦੇ ਸੁੱਕੇ ਹੋਏ ਫਲ ਸਾਡੇ ਪੈਰਾਂ ਹੇਠ ਆਕੇ ਮੁਰਕ ਜਾਂਦੇ ਸਨ॥

ਦੁਪੈਹਰ ਦਾ ਵੇਲਾ ਸਾ ਤੇ ਇਸ ਕਾਰਣ ਦਿਨ ਦਾ ਸਭ ਥੀਂ ਵਧਕੇ ਤੱਤਾ ਭਾਗ ਸਾ, ਭਾਵੇਂ ਦਰਖਤ ਦੀ ਛਾਓਂ ਵੀ ਸੀ ਪਰ ਅਸੀਂ ਥੱਕ ਕੇ ਚੂਰ ਹੋ ਗਏ, ਤਾਂ ਭੀ ਅਸੀਂ ਨਾਲੇ ਦੇ ਵਿੱਚੋਂ ਚਲਦੇ ਗਏ ਜਾਂ ਝਾੜੀਆਂ ਤੇ ਉੱਚੇ ਬ੍ਰਿਛ ਆਪੋ ਵਿਚ ਐਉਂ ਗੁੱਛਾ ਹੋਗਏ ਸਨ ਕਿ ਉਨ੍ਹਾਂ ਦੇ ਵਿੱਚ ਧਸਨਾ ਅਸੰਭਵ ਹੋ ਗਿਆ । ਬਰਟਨ ਬੋਲਿਆ ਭਈ ਮੈਂ ਤਾਂ ਅਜਿਹਾ ਚੂਰ ਹੋ ਗਇਆ ਹਾਂ ਜੋ ਮੈਥੋਂ ਤਾਂ ਇਕ ਪੈਰ ਵੀ ਅੱਗੇ ਨੂੰ ਪੁੱਟਿਆ ਨਹੀਂ ਜਾਂਦਾ ਆਓ ਰਤਾਕੁ ਸਸਤਾ ਜਾਈਏ, ਮਗਰੋਂ ਹੋਰ ਕੋਈ ਬਨ ਥੋਂ ਬਾਹਰ ਜਾਨ ਦਾ ਰਸਤਾ ਲੱਭ ਲਵਾਂਗੇ, ਮੈਂ ਭੀ ਮੰਨ ਗਿਆ ਤੇ ਅਸੀ ਇਕ ਤਾੜ ਦੇ ਬ੍ਰਿਛ ਹੇਠ ਹੋ ਬੈਠੇ ਤੇ ਜਿਹੜੇ ਬਿਸਕੁਟ ਨਾਲ ਆਂਦੇ ਹੋਏ ਸਨ, ਉਹ ਅਸੀਂ

ਖਾਨ ਲੱਗੇ। ਸਾਨੂੰ ਪਤਾ ਸਾ ਜੋ ਇੱਥੇ ਸ਼ੇਰ ਅਰ ਬਨ ਦੇ ਜਨੌਰ ਬਹੁਤ ਹਨ, ਇੱਸੇ ਮਾਰੇ ਅਸੀਂ ਚੌਕਸ ਹੋ ਕੇ ਬੈਠੇ ਸਾਂ ਜੋ ਅਚਾਨਕ ਨਾ ਸਾਡੇ ਉੱਤੇ ਆ ਪਏ॥

ਝਬਦੇ ਹੀ ਮੈਨੂੰ ਝਾੜੀਆਂ ਵਿੱਚੋਂ ਖੜਖੜਪਰਤੀਤ ਹੋਈ,ਜਾਂ ਮੁੜਕੇ ਦੇਖਿਆ ਤਾਂ ਕੋਈ ਸ਼ੇਰ ਤਾਂ ਨਾ ਸਾ ਪਰ ਕੁਝ ਦੂਰ ਇਕ ਬੁੱਢਾ ਮਨੁੱਖ ਦਰਖਤਾਂ ਦੇ ਪਿੱਛੋਂ ਦੀ ਪਿਆ ਝਾਕਦਾ ਹੈ। ਮੈਂ ਆਪਨੇ ਸਾਥੀ ਨੂੰ ਆਖਿਆ ਵੇਖ ਭਈ ਇਹ ਕੋਈ ਵਹਿਸ਼ੀ ਆਦਮੀ ਹੈ ਤੇ ਇਸ ਦੇ ਮਗਰ ਹੋਰ ਭੀ ਹੋਨਗ, ਤੂੰ ਆਪਨੀ ਬੰਦੂਕ ਲੈਕੇ ਤਿਆਰ ਹੋ ਜਾ। ਇਚਰਾਂ ਨੂੰ ਓਹ ਜਾਂਗਲੂ ਓਹਲਿਓਂ ਨਿਕਲਕੇ ਅਗਾਂਹ ਨੂੰ ਸਾਡੇ ਵੱਲ ਵਧ ਆਇਆ। ਉਸਦੀ ਡਰਾਉਨੀ ਸੂਰਤ ਤੇ ਕ੍ਰੋਧ ਦੀ ਨਜ਼ਰ ਥੀਂ ਮੈਨੂੰ ਭੈ ਆਇਆ,ਭਾਵੇਂ ਉਸਦੇ ਉੜ ਕੇ ਤੁਰਨ ਥੀਂ ਮੈਨੂੰ ਬੁੱਢਾ ਜਾਪਦਾ ਸਾ ਪਰ ਬਰਟਨ ਉਸਨੂੰ ਅਗਾਂਹ ਨੂੰ ਆਉਂਦੇ ਨੂੰ ਤਾੜਕੇ ਖਿੜ ਖਿੜਾਕੇ ਹੱਸ ਪਇਆ॥

ਏਹ ਕੋਈ ਮਨੁੱਖ ਤਾਂ ਨਹੀਂ ਏਹ ਬਨ ਮਾਹਨੂੰ ਹੈ, ਏਹੋ ਜਿਹਾ ਮੈਂ ਇਕ ਫਰਾਂਸ ਵਿੱਚ ਵੇਖਿਆ ਸਾ ਭਲੀ ਗੱਲ ਇਹ ਹੈ ਜੋ ਅਸੀਂ ਏਸਨੂੰ ਨਾ ਛੇੜੀਏ ਕਿਉਂ

ਜੋ ਇਹ ਕਦੀ ਕਦਾਈਂ ਅਤਿ ਜ਼ਾਲਮ ਹੋ ਜਾਂਦਾ ਹੈ। ਇਹ ਗੱਲ ਕਰਕੇ ਮੈਨੂੰ ਉਸਨੇ ਇਕ ਪਾਸੇ ਕਰ ਲਿਆ ਜੋ ਉਹ ਬਨਮਾਹਨੂੰ ਲੰਘ ਜਾਵੇ। ਪਰ ਇਉਂ ਸੁਖ ਸਾਂਦ ਨਾਲ ਵਿਦਿਆ ਹੋਣਾ ਲਿਖਿਆ ਨਾ ਸਾ। ਉਹ ਜਨੌਰ ਸਾਡੇ ਵੱਲ ਦੰਦ ਪੀਹਕੇ ਤੱਕਿਆ ਤੇ ਇਕ ਲਾਠੀ ਜੇਹੜੀ ਉਹਦੇ ਹੱਥ ਵਿਚ ਸ਼ੀ ਉਸਨੂੰ ਘੁਮਾ ਕੇ ਚਾਨਚਕ ਛਾਲ ਮਾਰਕੇ ਸਾਡੇ ਕੋਲ ਆਪਿਆ। ਮੈਂ ਪਿਛਾਂ ਨੂੰ ਕੁੱਦ ਗਿਆ ਤੇ ਆਪਨੀ ਬੰਦੂਕ ਚਲਾ ਦਿੱਤੀ ਪਰ ਉਹ ਥੋੜਾ ਜ਼ਖਮੀ ਹੋਇਆ, ਬਰਟਨ ਥੋੜੇ ਕਦਮ ਪਿਛਾਂ ਹਟਕੇ ਆਪਨਾ ਵਾਰ ਕਰਣ ਲੱਗਾ ਪਰ ਇੰਨੇ ਚਿਰ ਵਿੱਚ ਬਨਮਾਨੂੰ ਨੇ ਮੈਨੂੰ ਇਜੇਹੀ ਸੱਟ ਲਾਈ ਜੋ ਮੈਂ ਢਹਿ ਹੀ ਪੈਨ ਲੱਗਾ ਸਾ॥

ਉਹ ਮੇਰੇ ਉੱਤੇ ਛੜੱਪਾ ਮਾਰਕੇ ਪੈਨ ਵਾਲਾ ਸਾ, ਪਰ ਮੈਂ ਇਕ ਬ੍ਰਿਛ ਦੇ ਉਹਲੇ ਹੋ ਗਿਆ, ਉਸੇ ਵੇਲੇ ਬਰਟਨ ਨੇ ਬੰਦੂਕ ਸਰ ਕਰ ਦਿੱਤੀ ਤੇ ਮੇਰਾ ਭਜਾਨਕ ਵੈਰੀ ਜਮੀਨ ਉੱਤੇ ਮਰਕੇ ਡਿੱਗ ਪਇਆ। ਇਸ ਡਰ ਲਈ ਜੋ ਅਸੀਂ ਬਨ ਵਿੱਚ ਭੁੱਲ ਨਾ ਜਾਈਏ ਅਸੀਂ ਪਿਛਾਂ ਨੂੰ ਮੁੜ ਪਏ, ਅਜੇ ਕੁਝ ਦੂਰ ਨ ਸੇ ਗਏ ਜੋ ਸਾਡਾ ਧਜਾਨ ਇਕ ਸੂਕਰ ਪੈਂਦੀ ਵੱਲ ਜਾ ਪਿਆ ਤੇ

ਸਾਡੇ ਨੇੜੇ ਹੀ ਪ੍ਰਤੀਤ ਹੋਇਆ। ਮੈਂ ਪਿਛਾਂ ਨੂੰ ਹਟਕੇ ਪੁਕਾਰ ਉੱਠਿਆ ਏਹ ਤਾਂ ਸੱਪ ਹੋਵੇਗਾ ਤੇ ਲੈ ਓਹ ਹੈਗਾ ਈ, ਤਾਂਹੀਓਂ ਜੋ ਇਕ ਬੜਾ ਸਾਰਾ ਸੱਪ ਨਜਰ ਆ ਗਿਆ ਤੇ ਓਹਦੀਆਂ ਅੱਖਾਂ ਉਸਦੇ ਤਿਤਰੇ ਮਿਤਰੇ ਸਿਰ ਵਿੱਚ ਹੀਰੇ ਵਾਂਙੂ ਲਿਸ਼ਕਦੀਆਂ ਸਨ । ਡੰਗ ਮਾਰਨ ਲਈ ਉਹ ਉੱਚਾ ਹੋ ਪਿਆ ਸਾ ਤੇ ਮੈਂ ਬੰਦੂਕ ਦੇ ਕੂੰਦੇ ਨਾਲ ਉਸਨੂੰ ਚਿੱਥਨ ਲਈ ਤਿਆਰ ਪਿਆ ਹੁੰਦਾ ਸਾ ਜੋ ਮੇਰੇ ਸਾਥੀ ਨੇ ਚਾਨਚਕ ਹੋਏ ! ਹੋਏ !! ਕਰਦਿੱਤੀ,ਜਿਸ ਕਰਕੇ ਕਰਮਾਂ ਨੂੰ ਸੱਪ ਤ੍ਰਿਬਕ ਗਿਆ, ਉਸਨੇ ਫੱਨ ਤੇ ਝਮ ਝਮ ਕਰਦੀਆਂ ਅੱਖਾਂ ਵਾਲੇ ਸਿਰ ਨੂੰ ਪਿਛਾਂ ਮੋੜ ਲਿਆ, ਪੂਛਲ ਦੇ ਪੇਚ ਖੋਲ੍ਹ ਸੱਟੇ ਤੇ ਹੌਲਾ ੨ ਝਾੜੀ ਵੱਲ ਸਰਕ ਗਿਆ॥

ਇਥੋਂ ਬਚ ਜਾਨ ਦਾ ਅਸਾਂ ਈਸ਼੍ਵਰ ਦਾ ਧੰਨ-ਬਾਦ ਕੀਤਾ ਕਿਉਂ ਜੋ ਸਾਨੂੰ ਪਤਾ ਸਾ ਕਿ ਇੱਥੋਂ ਦੇ ਸੱਪ ਬੜੇ ਜਹਿਰੀ ਹੁੰਦੇ ਹਨ ਤੇ ਉਨ੍ਹਾਂ ਦੇ ਡੰਗਿਆਂ ਮਰ ਜਾਈਦਾ ਹੈ। ਹੁਣ ਅਸੀਂ ਅਮਨ ਚੈਨ ਨਾਲ ਤੁਰਦੇ ਰਹੇ ਤੇ ਬਾਕੀ ਦੇ ਪੰਧ ਵਿੱਚ ਕੋਈ ਵਡੀ ਗੱਲ ਨਾ ਹੋਈ ਸੂਰਜ ਛਿਪਨ ਥੀਂ ਕੁਝ ਪਹਿਲੇ ਅਸੀਂ ਬਨ ਥੀਂ ਬਾਹਰ ਆਗਏ ਤ ਸਾਡੇ ਸੰਗੀ, ਜੇਹੜੇ ਕੰਢੇ ਉੱਤੇ ਠੰਢੀ

ਹਵਾ ਖਾਂਦੇ ਫਿਰਦੇ ਸਨ, ਸਾਨੂੰ ਦੌੜਕੇ ਆ ਮਿਲੇ ਤੇ ਸੁਖ ਸਾਂਦ ਨਾਲ ਮੁੜ ਆਉਨ ਦੀ ਵਧਾਈ ਦਿੱਤੀਓਨੇ। ਅਸੀਂ ਓਹਨਾਂ ਨੂੰ ਕਈ ਅਨੋਖੇ ਬੂਟੇ, ਜਿਹੜੇ ਅਸੀਂ ਬਨੋਂ ਲਿਆਏ ਸਾਂ ਅਤੇ ਨਾਲੇ ਕੁਝ ਸੋਹਣੇ ਤੋਤੇ ਜੋਹੜੇ ਅਸੀਂ ਸ਼ਿਕਾਰ ਕਰਕੇ ਆਂਦੇ ਸਨ, ਦਿਖਾਏ ਤੇ ਓਨ੍ਹਾਂ ਨੂੰ ਅਸਾਂ ਭੂਸ ਨਾਲ ਭਰਕੇ ਘਰ ਲੈ ਜਾਨ ਦੀ ਸਲਾਹ ਕੀਤੀ॥

ਬੋਰਨੀਓ ਦੇ ਅੰਦਰ ਦੂਰ ਤੀਕ ਜਾਨ ਦੀ ਆਸ ਵੱਲੋਂ ਮੈਂ ਨਿਰਾਸ ਹੋ ਗਿਆ। ਕਿਉਂਕਿ ਮੇਰਾ ਪਿਤਾ ਉੱਧਰ ਜਾਨ ਦੀ ਗੱਲ ਮੰਨਦਾ ਨ ਸਾ ਜੋ ਓਹ ਪਾਸਾ ਭਯਾਨਕ ਤੇ ਓਥੋਂ ਦੀ ਸੈਲ ਜਿੰਨੇ ਦਿਨ ਲਈ ਅਸਾਂ ਠੈਹਰਨਾ ਸਾ ਓਨੇ ਚਿਰ ਵਿੱਚ ਮੁੱਕਨ ਵਾਲੀ ਨ ਸੀ। ਮੈਂ ਲਚਾਰ ਕਿਨਾਰਿਆਂ ਦੇ ਨੇੜੇ ਦੇ ਬਨਾਂ ਵਿੱਚ ਹੀ ਫਿਰਨ ਨਾਲ ਸੰਤੋਖ ਕਰ ਲਿਆ ਜੋ ਮੇਰੇ ਵੇਹਲੇ ਸਮੇਂ ਨੂੰ ਬਿਤੀਤ ਕਰਨ ਲਈ ਘੱਟ ਨ ਸੀ, ਤੇ ਉੱਥੇ ਅਚਰਜ ੨ ਵਸਤਾਂ ਬਤੇਰੀਆਂ ਸਨ। ਬੋਰਨੀਓ ਦੇ ਅਸਲੀ ਵਸਨੀਕਾਂ ਦਾ ਮੈਂ ਕੁਝ ਨਾਂ ਵੇਖਿਆ ਕਿਉਂ ਜੋ ਉਨ੍ਹਾਂ ਨੂੰ ਮਲਿਆਂ ਨੇ ਧੱਕ ਕੇ ਕਿਨਾਰੇ ਥੀਂ ਅੰਦਰਲੇ ਵੱਲ ਕੱਢ ਛੱਡਿਆ ਹੋਯਾ ਹੈ ਤੇ ਆਪਣੀ ਵੱਸੋਂ ਕੀਤੀ

ਹੋਈ ਹੈ। ਯੂਰਪ ਨਿਵਾਸੀਆਂ ਨੂੰ ਦੇਸੀ ਕੌਮਾਂ ਦਾ ਹਾਲ ਘੱਟ ਮਲੂਮ ਹੈ ਪਰ ਮਲਾਹਾਂ ਨਾਲ,ਜਿਹੜੇ ਹਿੰਦ ਸਾਗਰ ਵਿੱਚ ਜਹਾਜ਼ ਚਲਾਉਂਦੇ ਹਨ, ਉਨ੍ਹਾਂ ਦੀ ਚੰਗੀ ਮਿਲਣ ਹੈ। ਓਹ ਲੋਕ ਬੜੇ ਨਿਰਦਈ ਤੇ ਜਾਲਮ ਹਨ ਪਰ ਨਿਰੇ ਪੁਰੇ ਵਹਿਸ਼ੀ ਨਹੀਂ, ਓਨ੍ਹਾਂ ਦਾ ਨਾਓਂ ਮਲਾਕਾ ਦੇ ਪਰਾਯਾ ਦ੍ਵੀਪ ਉੱਤੇ ਪਯਾ ਹੋਇਆ ਹੈ ਜਿੱਥੋਂ ਇਹ ਲੋਕ ਮੁੱਢੋਂ ਆਏ ਸਨ॥

ਅਨੁਕੂਲ ਪੌਨ ਸਹਿਤ ਅਸੀਂ ਬੋਰਨੀਓ ਥੀਂ ਤੁਰ ਪਏ ਪਰ ਝਬਦੇ ਹੀ ਮੌਸਮ ਮੰਦਾ ਹੋ ਗਿਆ ਤੇ ਸਾਡਾ ਜਹਾਜ਼ ਕਈ ਦਿਹਾੜੇ ਮਾਰੇ ਠਾਠਾਂ ਦੇ ਭੌਜਲ ਵਿੱਚ ਪਇਆ ਰਿਹਾ। ਓੜਕ ਨੂੰ ਵਾਉ ਥੰਮੀ,ਭਾਵੇਂ ਅਜੇ ਤੋੜੀ ਸਮੁੰਦਰ ਸਾਫ ਨ ਸਾ ਹੋਇਆ, ਜਦ ਅਸਾਂ ਸ਼ੋਹ ਵਿੱਚ ਡੋਲਦੀ ਹੋਈ ਇਕ ਬੇੜੀ ਦੇਖੀ। ਮੇਰੇ ਪਿਤਾ ਨੇ ਦੂਰ-ਬੀਨ ਲਾਕੇ ਵੇਖਿਆ ਜੋ ਕਈ ਮਨੁੱਖ ਉਹਦੇ ਪੁਰ ਸਵਾਰ ਹਨ ਅਤੇ ਬਿਪਤਾ ਦਾ ਕੋਈ ਚਿੰਨ੍ਹ ਉੱਚੇ ਟੰਗਣ ਦਾ ਉੱਦਮ ਕਰ ਰਹੇ ਹਨ। ਅਸੀਂ ਝਬਦੇ ਨਾਲ ਜਹਾਜ਼ ਨੂੰ ਉਸ ਬੇੜੀ ਵੱਲ ਤੋਰ ਦਿੱਤਾ ਪਰ ਠਾਠਾਂ ਦੇ ਜੋਰ ਦੇ ਕਾਰਨ ਅਸਾਂ ਫਿਰ ਪਿੱਛੋਂ ਉਸਦ ਕੋਲ ਜਾਕੇ ਲੱਗੇ ਤੇ

ਉਨ੍ਹਾਂ ਮੰਦ ਭਾਗੀ ਜਾਤ੍ਰੀਆਂ ਨੂੰ ਆਪਨੇ ਜਹਾਜ ਉੱਪਰ ਚੜ੍ਹਾ ਲਿਆ ॥

ਗਿਣਤੀ ਵਿੱਚ ਤਾਂ ਉਹ ਪੰਜ ਮਨੁੱਖ ਸਨ ਪਰ ਓਨਾਂ ਵਿੱਚੋਂ ਗੱਲ ਕਰਨ ਜੋਗਾ ਇੱਕੋ ਹੀ ਰਿਹਾ ਹੋਇਆ ਸਾ ਤੇ ਉਸਦੀ ਪਹਿਲੀ ਗੱਲ ਥੀਂ ਜਾਪਦਾ ਸਾ ਜੋ ਉਨ੍ਹਾਂ ਮਨੁੱਖਾਂ ਨੂੰ ਕੇਡੀ ਔਕੜ ਬਨੀ ਸੀ। ਵਲ ਪਈ ਹੋਈ ਜ਼ਬਾਨ ਨਾਲ ਮਸਾਂ ਮਸਾਂ ਪਾਣੀ, ਪਾਣੀ, ਅਸੀਂ ਤ੍ਰਿਹ ਨਾਲ ਮਰਚੱਲੇ, ਜਿਵੇਂ ਬੋਲਿਆ ਤਿਵੇਂ ਉਨ੍ਹਾਂ ਗਰੀਬਾਂ ਨੂੰ ਝੱਟ ਹੇਠਲੇ ਕਮਰੇ ਵਿੱਚ ਪੁਚਾ ਦਿੱਤਾ ਤੇ ਜਿਹਾਕੁ ਡਾਕਦਾਰਾਂ ਨੇ ਆਖਿਆ ਉਸ ਥੀਂ ਵਧੀਕ ਉਨ੍ਹਾਂ ਦੀ ਸੇਵਾ ਕਰਵਾਈ, ਭਾਵੇਂ ਅਸਾਂ ਕਿੰਨਾ ਕੁਝ ਕੀਤਾ ਤਾਂ ਭੀ ਦੋ ਆਦਮੀ ਉਨ੍ਹਾਂ ਵਿੱਚੋਂ ਪੂਰੇ ਹੋ ਗਏ । ਰਹਿੰਦੇ ਤਿੰਨ, ਚਿਰ ਤੀਕੁਰ ਮਾਂਦੇ ਰਹੇ, ਜ਼ਦ ਓਹ ਬੋਲਨ ਜੋਗੇ ਹੋ ਪਏ ਤਾਂ ਅਸਾਂ ਆਖਿਆ ਸਾਨੂੰ ਤੁਹਾਡੀ ਵਾਰਤਾ ਸੁਨਣ ਦੀ ਬੜੀ ਚਾਹ ਹੈ, ਉਨ੍ਹਾਂ ਵਿੱਚੋਂ ਇਕ ਜਨੇ ਨੇ ਇਉਂ ਵਰਣਨ ਕਰਨਾ ਆਰੰਭ ਕੀਤਾ ॥

---

## ॥ ਭਾਗ ੩ ॥

ਓਹ ਆਖਨ ਲੱਗਾ ਅਸੀਂ ਇਕ ਅੰਗ੍ਰੇਜ਼ੀ ਜਹਾਜ ਨਾਲ ਸੇ ਜਿਹਨੂ ਤੁਸੀਂ ਅਗੇਤਰੇ ਹੀ ਜਾਨ ਲਿਆ ਹੋਵੇਗਾ, ਤੇ ਸਾਡੇ ਵਿੱਚੋਂ ਇੱਕ ਮੈਂ ਹੀ ਫਰਾਂਸੀਸੀ ਬੋਲ ਸੱਕਨਾਹਾਂ। ਇਕ ਜਹਾਜਦਾ,ਜੇਹੜਾਅਚਲਸਾਗਰ ਨੂੰ ਜਾਨਵਾਲਾਸਾ, ਮੈਂ ਦੂਜਾ ਲਫਟੈਂਟ ਸਾ,ਸਾਡਾ ਜਹਾਜ ਪੁਰਾਨਾ ਸਾ ਅਤੇ ਸਾਡੇ ਵਿੱਚੋਂ ਕਈਆਂ ਨੂੰ ਸੰਕਾ ਸੀ ਜੋ ਉਹ ਸਮੁੰਦਰੀ ਜਾਤ੍ਰਾ ਜੋਗਾ ਨਹੀਂ,ਸਾਡੇ ਮੰਦ ਭਾਗਾਂ ਦੇ ਕਾਰਨ ਇਹੋ ਗੱਲ ਹੋਈ ਕਿਉਂ ਜੋ ਇੱਕ ਡਾਹਡੇ ਤੂਫ਼ਾਨ ਵਿੱਚ ਜੇਹੜਾ ਸਾਨੂੰ ਰਾਹੋਂ ਹਟਾ ਲੈ ਗਿਆ, ਇਹ ਪਰਤੀਤਿ ਹੋਇਆ ਜੋ ਜਹਾਜ ਵਿੱਚ ਪਾਣੀ ਪੈਨ ਲੱਗ ਪਇਆ ਹੈ। ਭਾਵੇਂ ਅਸੀਂ ਕਿੰਨਾ ਹੀ ਬੰਬਿਆਂ ਨਾਲ ਜੋਰ ਲਾ ਥੱਕੇ ਪਰ ਪਾਨੀ ਛੇਤੀ ੨ ਪੈਂਦਾ ਗਿਆ ਤੇ ਤੁਫਾਨ ਸਾਡੇ ਉੱਤੇ ਅਜੇ ਵੀ ਝੁਲਦਾ ਰਿਹਾ ਤੇ ਸਾਨੂੰ ਪਰਤੀਤ ਹੋਗਿਆ ਜੋ ਸਾਡੇ ਸਿਰ ਪਰ ਕਾਲ ਆ ਗੱਜਿਆ ਹੈ ॥

ਇੱਕੋ ਬਚਾ ਸਾਨੂੰ ਬੇੜੀਆਂ ਵਿੱਚ ਜਾ ਚੜ੍ਹਨ ਦਾ ਰਹਿ ਗਿਆ ਸਾ। ਇੱਕ ਬੇੜੀ ਤਾਂ ਚੜ੍ਹਦਿਆਂ ਸਾਰ

ਉਲਟ ਗਈ ਤੇ ਸਾਰੇ ਚੜ੍ਹਾਊ ਡੁੱਬ ਗਏ, ਦੂਜੀ ਬੇੜੀ ਦੇ ਜਾਤ੍ਰੀਆਂ ਨੂੰ ਮਗਰੋਂ ਸੁੱਝਿਆ ਜੋ ਸਾਡੇ ਸਾਥੀ ਹੀ ਸਾਥੋਂ ਚੰਗੇ ਰਹੇ ਜੋ ਸੌਖੇ ਤਾਂ ਮੋਏ। ਅਸੀਂ ਆਪਨੀ ਬੇੜੀ ਵਿੱਚ ਇਕ ਥੈਲਾ ਬਿਸਕੁਟਾਂ ਦਾ ਤੇ ਕੁਝ ਸਲੂਨਾ ਮਾਸ ਸੁੱਟ ਲਿਆ ਸਾ। ਪਰ ਕਾਹਲ ਵਿੱਚ ਪਾਣੀ ਲੈਣਾ ਭੁਲਗਏ। ਪਰ ਪਤਾ ਨਹੀਂ ਅਸੀਂ ਪਾਣੀ ਦਾ ਪੀਪਾ ਜਹਾਜ ਦੇ ਥੱਲਿਓਂ ਕੱਢ ਭੀ ਲਿਆ ਸਕਦੇ, ਕਿਉਂ ਜੋ ਸਾਡੇ ਜਾਨ ਥੀਂ ਪਿੱਛੋਂ ਜਹਾਜ ਪੰਜਾਂ ਮਿਨਟਾਂ ਵਿੱਚ ਡੁੱਬ ਗਿਆ। ਭਾਵੇਂ ਕੁਝ ਹੋਇਆ ਪਰ ਮਾਰੇ ਤਰੇਹ ਦੇ ਅਸੀਂ ਬੜੇ ਦੁਖੀ ਹੋਏ। ਤੁਫਾਨ ਥੰਮ ਚੁਕਾ ਸਾ ਅਤੇ ਸਾਡੇ ਨੰਗੇ ਬੇ ਆਸਰੇ ਸਿਰਾਂ ਤੇ ਉਹ ਕੜਾਕੇ ਦੀ ਧੁੱਪ ਪਈ ਜੋ ਅਸੀਂ ਝੱਲੇ ਹੋਗਏ,ਸਾਨੂੰ ਹੋਰ ਸਭ ਦੁਖ ਤੇ ਭੌ ਵਿੱਸਰ ਗਏ ਜੋ ਸਾਡੇ ਉੱਪਰ ਬੀਤ ਰਹੇ ਸੇ। ਸਾਨੂੰ ਧੁੱਪ ਤੇ ਤ੍ਰੇਹ ਦਾ ਹੀ ਫਿਕਰ ਪਇਆ ਹੋਇਆ ਸਾ ਤੇ ਇਹ ਦਿਨੋ ਦਿਨ ਅਸਹ ਹੁੰਦੀਆਂ ਜਾਂਦੀਆਂ ਸਨ॥

ਮੈਂ ਆਪਣਿਆਂ ਸਾਥੀਆਂ ਨੂੰ ਇਹ ਸਲਾਹ ਦਿੱਤੀ ਜੋ ਤੁਸੀਂ ਸਲੂਨਾਂ ਮਾਸ ਨਾ ਖਾਓ ਜਿਸ ਕਰਕੇ ਉਨ੍ਹਾਂ ਦਾ ਕਸ਼ਟ ਘਟਨ ਦੇ ਬਦਲੇ ਸਗੋਂ ਵਧਦਾ ਸਾ, ਪਰ ਬਿਸਕੁਟ ਪੱਕੇ ਹੋਏ ਹੋਨ ਦੇ ਕਰਕੇ ਓਹ ਵਿਚਾਰੇ ਓਹੀਓ

ਬਾਕੀ ਬਚੀ ਖ਼ੁਰਾਕ ਕੀਕਰ ਨਾ ਖਾਂਦੇ, ਅਤੇ ਹੋਰ ਭੈੜ ਇਹ ਵੱਗੀ ਜੋ ਓਹ ਖਾਰਾ ਪਾਣੀ ਪੀ ਜਾਂਦੇ ਸਨ । ਏਹ ਜੇ ਬਹੁਤਾ ਪੀਤਾ ਜਾਂਦਾ ਹੈ ਤਾਂ ਸਰਸਾਮ ਕਰ ਦੇਂਦਾ ਹੈ ਤੇ ਸਾਡੇ ਮਲਾਹਾਂ ਵਿੱਚੋਂ ਬਹੁਤੇ ਸੁਧ ਬੁੱਧ ਵਿਸਾਰ ਬੈਠੇ ਅਤੇ ਦੋ ਜਨਿਆਂ ਨੇ ਸੁਦਾਪੁਨੇ ਵਿੱਚ ਬੇੜੀ ਦੇ ਕੰਢੇ ਉਪਰੋਂ ਛਾਲਾਂ ਮਾਰਕੇ ਸਮੁੰਦਰ ਵਿੱਚ ਜਾਨ ਗੁਆਲਈ। ਰਹਿੰਦੇ ਸੱਭੇ ਉਦਾਸ ਤੇ ਚੁਪ ਕਰਕੇ ਬੈਠ ਗਏ ਤੇ ਬਹੁਤੇ ਤਾਂ ਗੱਲ ਕਰਨ ਜੋਗੇ ਰਹੇ ਹੋਏ ਹੀ ਨ ਸਨ। ਇਕ ਇਕ ਕਰਕੇ ਮਰਦੇ ਗਏ,ਤੇ ਸਾਰੇ ਪੰਜ ਜਨੇ ਬਚ ਰਹੇ ਤੇ ਇਨ੍ਹਾਂ ਵਿੱਚੋਂ ਇੱਕ ਮੈਂ ਹੀ ਹੋਸ਼ ਵਿੱਚ ਰਿਹਾ ਭਾਵੇਂ ਇਸ ਕਾਰਨ ਜੋ ਮੈਂ ਸਲੂਨੇ ਮਾਸ ਅਤੇ ਖਾਰੇ ਪਾਣੀ ਥੀਂ ਬਚਦਾ ਰਿਹਾ ਸਾ। ਜਿਸ ਦਿਹਾੜੇ ਤੁਹਾਡਾ ਜਹਾਜ ਸਾਨੂੰ ਨਜਰੀ ਪਇਆ ਉਸ ਦਿਨ ਮੈਂ ਬਚ ਨਿਕਲਨ ਦੀ ਆਸ ਲਾਹ ਬੈਠਾ ਸਾ ਅਤੇ ਪ੍ਰਮੇਸ਼ਰ ਅੱਗੇ ਮਰਨ ਥੀਂ ਪਹਿਲੇ ਪ੍ਰਾਰਥਨਾ ਕਰਨ ਲਈ ਉੱਦਮ ਕਰ ਰਿਹਾ ਸਾ॥

ਮੇਰਾ ਮਨ ਅਜਿਹਾ ਘਾਬਰਿਆ ਹੋਇਆ ਸਾ ਜੋ ਮੈਂ ਕੋਈ ਲੰਮੀ ਵਿਚਾਰ ਨਹੀਂ ਕਰ ਸਕਦਾ ਸਾ ਅਤੇ ਮੈਂ ਚਵੀਂ ਪਾਸੀਂ ਸਭ ਕੁਛ ਲਾਲ ਤੇ ਬਲਦਾ ਨਜਰ

ਆਉਂਦਾ ਦੇਖਦਾਸਾ ਤੇ ਹੋਰ ਦੋ ਚਾਰ ਘੜੀਆਂਤੀਕ ਤੁਸੀ ਨਾ ਬਾਹੁੜਦੇ ਤਾਂ ਫੇਰ ਅਸੀਂ ਹੋ ਚੁਕਦੇ। ਜਾਂ ਮੈਨੂੰ ਜਹਾਜ ਨੇੜੇ ਹੀ ਨਜਰੀ ਪਿਆ ਸਾ ਤਾਂ ਮੈਂ ਸਹਿਜੇ ਸਹਿਜੇ ਇਕ ਚੱਪੀ ਜਿਸਦੇ ਸਿਰੇ ਉੱਤੇ ਕੱਪੜਾ ਬੰਨ੍ਹਿਆ ਹੋਯ ਸਾ, ਉੱਚਾ ਕੀਤਾ ਜੇਹੜਾ ਅਸਾਂ ਬਿਪਤਾ ਦੇ ਦਿਨਾਂ ਦਾ ਚਿੰਨ੍ਹ ਬਨਾ ਰੱਖਿਆ ਸਾ ਕਿ ਜੇ ਕਦੀ ਸਾਨੂੰ ਕੋਈ ਬੇੜਾ ਨਜਰ ਪੈ ਜਾਵੇ ਤਾਂ ਕੰਮ ਆਵੇ। ਪਰ ਇਹ ਕੰਮ ਮੇਰੀ ਸ਼ਕਤਿ ਥੀਂ ਵਧਕੇ ਸਾ, ਤੇ ਮੈਂ ਬੇੜੀ ਵਿੱਚ ਨਸੱਤਾ ਹੋਕੇ ਨਿੱਘਰ ਗਯਾ ਤੇ ਮੈਂ ਜਾਤਾ ਜੋ ਮੈਂ ਹੁਨਮਰਚੱਲਿਆ ਹਾਂ। ਮੈਨੂੰ ਫੇਰ ਸੁਰਤ ਨ ਰਹੀ ਤੇ ਮੁੜ ਤੁਹਾਡੇ ਜਹਾਜ਼ ਵਿੱਚ ਆਕੇ ਹੋਸ਼ ਸੰਭ੍ਹਾਲੀ, ਉਸ ਅਫਸਰ ਦੀ ਵਾਰਤਾ ਇੱਥੇ ਮੁੱਕੀ। ਉਨ੍ਹਾਂਦੇ ਦੁਖਾਂ ਨੂੰ ਸਮਝ ਕੇ ਅਸਾਂ ਉਨ੍ਹਾਂ ਦੀ ਬੜੀ ਸੇਵਾ ਤੇ ਆਦਰ ਕੀਤਾ ਤੇ ਉਨ੍ਹਾਂ ਨੂੰ ਮੁੜਰਾਜੀ ਕਰਨ ਲਈ ਕੋਈਕਸਰ ਨਾਂ ਰੱਖੀ ਤੇ ਉਨ੍ਹਾਂ ਦੇ ਸਾਥੀਆਂ ਦੇ ਮਰ ਜਾਨ ਵੱਲੋਂ ਤੇ ਸਾਰਾ ਕੁਝ ਗੁਵਾਲੈਨ ਵੱਲੋਂ ਅਸਾਂ ਬੜੀ ਪਰਚਾਉਨੀ ਕੀਤੀ। ਮੁੜ ਆਉਂਦਿਆਂਰਸਤੇ ਵਿੱਚ ਸਾਨੂੰ ਇਕ ਅੰਗ੍ਰੇਜਾਂਦਾ ਜਹਾਜ ਮਿਲਪਿਆ ਤੇਸਾਡੇ ਮਿੱਤ੍ਰ ਆਪਨੀ ਪਰਸੰਨਤਾ ਨਾਲ ਉਸ ਜਹਾਜ ਉਤੇ ਜਾ ਚੜ੍ਹੇ। ਦੋਨੋਂ ਧਿਰਾਂ ਅਸੀਂ ਬੜੇ ਪਰੇਮ ਤੇ ਪਯਾਰ ਨਾਲ ਇਕ

ਦੂਜੇ ਤੋਂ ਵਿਦਿਆ ਹੋਏ ਤੇ ਜਾਤੀ ਭਿੰਨ ਭੇਤ ਕੋਈ ਨਾ ਰੱਖਿਆ, ਜਿਹਾਕੁ ਉਪਕਾਰੀਤੇ ਉਪਕਾਰਗਰਾਹੀਆਂ ਵਿੱਚ ਨਹੀਂ ਰਹਿੰਦਾ ॥

ਹੁਣ ਅਸੀਂ ਟਾਪੂਆਂ ਦੇ ਅਨੇਕ ਸਮੂੰਹਾਂ ਵਿੱਚੋਂ ਦੀ ਜਹਾਜ ਚਲਾਉਂਦੇ ਚੱਲੇ, ਜਿਨ੍ਹਾਂ ਦੀ ਪੋਲੀਨੇਸ਼ੀਆ ਨੂੰ ਗਿਣਾ ਹੈ, ਜਿਨ੍ਹਾਂ ਵਿੱਚ ਅਸਾਂ ਥਾਪੀ ਹੋਈ ਭਾਲਕਰਨੀ ਸੀ। ਮੈਂ ਕੋਈ ਚਿੱਠਾ ਤਾਂ ਨਹੀਂ ਤਿਆਰ ਕਰਨਾਂ ਤੇ ਜੇਕਰ ਮੈਂ ਵਿਸਤਾਰ ਨਾਲ ਸਾਰੇ ਟਾਪੂਆਂ ਦਾ ਤੇ ਸਭਨਾਂ ਮੁਹਿੰਮਾਂ ਦਾ ਬ੍ਰਿਤਾਂਤ ਲਿਖਨ ਦੀ ਚਾਹ ਕਰਦਾ ਤਾਂ ਇਹ ਗੱਲ ਕਦੀ ਨ ਮੈਥੋਂ ਹੁੰਦੀ। ਮੈਂ ਤਾਂ ਇਹ ਕਹਿਨਾਂ ਜੋ ਅਸਾਂ ਆਪਨਾ ਮਤਲਬ ਪੂਰਾ ਕਰ ਲਿਆ ਕਿ ਇੱਕ ਟਾਪੂਆਂ ਦਾ ਸਮੂੰਹ ਜਿਸਦਾ ਥਉ ਨ ਸਾ, ਉਹ ਕਿਸ ਟਿਕਾਨੇ ਸਿਰ ਰਹੇ, ਪਰ ਸਾਨੂੰ ਪਤਾ ਲੱਗਾ ਜੋ ਓਹ ਮੂੰਗਿਆਂ ਦੇ ਪਰਬਤ ਸਨ, ਇਜੇਹੇ ਛੋਟੇ ਜਿਹੇ ਜਿਸ ਥੀਂ ਸਾਡੀ ਜਾਤ੍ਰਾ ਨੂੰ ਵਡਾ ਲਾਭਕਾਰੀ ਕਹਿ ਨਹੀਂ ਸੱਕਦੇ, ਪਰ ਜਹਾਜ ਚਲਾਨ ਵਾਲੇ ਮਲਾਹਾਂ ਲਈ ਲਾਭਕਾਰੀ ਸੀ ॥

ਜਦ ਇਹ ਕੰਮ ਹੋ ਚੁੱਕਾ ਤਾਂ ਫੇਰ ਘਰਾਂ ਨੂੰ ਜਾਨਾ ਬਾਕੀ ਰੈਹਗਿਆ, ਸੋ ਅਸੀ ਘਰਨੂੰ ਤੁਰਪਏ ਤੇ ਪਰਾਇਆ ਦੀਪ ਤੇ ਹੌਰਨ ਦਾ ਰੁਖ ਕਰ ਦਿੱਤਾ ਸਾਡੀ ਸਾਰੀ ਜਾਤ੍ਰਾ

ਵਿੱਚੋਂ ਅਤਿ ਭੈੜਾ ਰਸਤਾ ਹੁਨ ਆਇਆ, ਕਿਉਂ ਜੋ ਅਮ੍ਰੀਕਾ ਦੇ ਦੱਖਨ ਦੇ ਪਾਸੇ ਦੀ ਹਵਾ ਬੜੀ ਠੰਡੀ ਹੁੰਦੀ ਹੈ ਤੇ ਬਹੁਤਾ ਝੱਖੜ ਝੁਲਦਾਰਹਿੰਦਾਹੈ, ਪਰਾਇਆ, ਦ੍ਵੀਪ ਹੌਰਨ ਨੂੰ ਵਲਨਾ ਅਕਸਰ ਕਰਕੇ ਭੈ ਦੇਨ ਵਾਲ ਹੁੰਦਾ ਹੈ। ਅਸਾਂ ਸੁਖ ਸਬੇਲ਼ੀ ਨਾਲ ਉਥੋਂ ਲੰਘਗਏ ਤੇ ਬਹੁਤ ਦਿਹਾੜੇ ਸਮੁੰਦ੍ਰ ਦੀਆਂ ਠਾਠਾਂ ਵਿੱਚ ਖਰਾਬ ਹੋਕੇ ਓੜਕ ਨੂੰ ਗਰਮ ਵਲਾਇਤ ਤੋਂ ਠਹਿਰੇ ਹੋਏ ਸਮੁੰਦਰ ਵਿੱਚ ਆ ਲੱਥੇ। ਹੁਣ ਸਾਡਾ ਧਿਆਨ ਘਰ ਵਲ ਲੱਗ ਗਇਆ ਤੇ ਦਿਨੋਂ ਦਿਨ ਅਸੀਂ ਫਰਾਂਸਦੇ ਨੇੜੇ ਆਉਂਦੇ ਗਏ ਤੇ ਸਾਡਾ ਮਨ ਆਪਨੇ ਮਿੱਤਰਾਂ ਪਿਆਰਿਆਂ ਨੂੰਝਬਦੇ ਮਿਲਨ ਦੀ ਆਸਾ ਕਰਕੇ ਬੜਾ ਪ੍ਰਸੰਨ ਰਹਿਨ ਲੱਗਾ ॥

ਇੱਕੋ ਗੱਲ ਸੀ ਜਿਸ ਕਰਕੇ ਸਾਡਾ ਕੰਮ ਅਧੂਰਾ ਰਹਿ ਗਿਆ। ਸਾਡੇ ਸਾਥਲਾ ਸ਼ਕਰ ਖੋਰਾ ਨਾਮੀ ਜਹਾਜ ਪਰਾਇਆ ਦ੍ਵੀਪ ਤੇ ਹੌਰਨ ਪਾਸੋਂ ਝੱਖੜ ਝੋਲਿਆਂ ਦੇ ਕਾਰਨ ਸਾਥੋਂ ਨਿੱਖੜ ਗਿਆ ਸਾ, ਤੇ ਮੁੜ ਅਸਾਂ ਉਸਦੀ ਕਾਈ ਖਬਰ ਨਾ ਸੁਨੀ ਤੇ ਅਸੀਂ ਉਸਦੇ ਚੜ੍ਹਾਊਆਂ ਦੇ ਫਿਕਰ ਕਰਨ ਲੱਗਪਏ। ਇਸ ਕਰਕੇ ਅਸੀਂ ਮੁਡਰਾਤੇ ਠਹਿਰ ਕੇ ਉਸਨੂੰ ਉਡੀਕਨ ਲੱਗੇ ਕਿ ਜੇ ਉਹ ਹਰੀਕੈਮ ਹੋਵੇ ਤਾਂ ਸਾਨੂੰ ਆ ਮਿਲੇ। ਸਾਡਾ ਸਮਾਂ ਏਸ ਸੁੰਦਰ ਟਾਪੂ

ਉੱਤੇ ਅਨੰਦ ਨਾਲ ਬਿਤੀਤ ਹੋਇਆ ਜੋ ਇੱਥੇ ਯੂਰਪ ਤੇ ਗਰਮ ਦੇਸਾਂ ਦੇ ਬ੍ਰਿਛ ਬੂਟੇ ਹੁੰਦੇ ਹੈਨ, ਇੱਥੋਂ ਦਾ ਪੌਣ ਪਾਣੀ ਸਾਰੀ ਪ੍ਰਿਥਵੀ ਵਿੱਚਅਤਿਗੁਣਦਾਇਕ ਸਮਝਿਆ ਜਾਂਦਾ ਹੈ ਅਤੇ ਮਾਂਦੇ ਪੁਰਖ ਤਕੜੇ ਹੋਨ ਲਈ ਇੱਥੇ ਆਉਂਦੇ ਹਨ॥

ਮਡੇਰਾਦੇਫੰਚਲਨਗਰਵਿੱਚਅਸੀਕੋਈਸੱਤਦਿਹਾੜੇ ਠਹਿਰੇ ਹੋਵਾਂਗੇ ਜੋ ਸ਼ਕਰ ਖੋਰਾ ਆ ਮਿਲਿਆ ਤੇ ਅਸੀਂ ਬੜੇ ਪਰਸੰਨ ਹੋਏ ! ਇਹ ਪਤਾ ਲੱਗਾ ਜੋ ਜਿਹਾਕੁ ਅਸੀਂਰਾਹੋਂ ਬਿਰਾਹ ਹੋ ਗਏ ਸਾਂ ਇਸ ਤਰਹਾਂ ਓਹ ਬੀ ਤੁਫ਼ਾਨ ਦਾ ਮਾਰਿਆ ਰਸਤਿਓਂ ਖੁੰਝ ਗਿਆ ਪਰ ਸਾਡੇ ਜਹਾਜ ਵਰਗਾ ਤੇਜ ਨਾ ਹੋਨ ਕਰਕੇ ਉਹ ਟੋਟਾ ਪੂਰਾਨਾ ਕਰ ਸੱਕਿਆ। ਹੁਣ ਅਸੀਂ ਝਬਦੇ ਹੀ ਘਰ ਵੱਲ ਪਏ ਤੇ ਝੱਟ ਨਾਲ ਬਾਲ ਸਾਗਰ ਵਿੱਚ ਆ ਪਹੁੰਚੇ॥

ਸਾਡੀ ਜਾਤ੍ਰਾ ਦੇ ਅੰਤ ਦੇ ਦਿਨਾਂ ਵਿੱਚ ਸਾਡੇ ਅਨੰਦ ਵਿੱਚ ਕੋਈ ਵਿਘਨ ਨਾ ਪਇਆ ਤੇ ਅਸੀ ਸੁਖਸਾਂਦਨਾਲਮਾਰਸੇਲਜ਼ਵਿੱਚ, ਜਿੱਥੇਅਸਾਂ ਉਤਰਨਾਂ ਸਾ ਆ ਲੱਥੇ ਤੇ ਅਸਾਂ ਪਰਮੇਸ਼੍ਵਰਦਾਧੰਨਵਾਦ ਕੀਤਾ ਜਿਸਦੀ ਕਿਰਪਾਕਰਕੇ ਅਸੀਂ ਦੋ ਵਰ੍ਹਿਆਂ ਪਿੱਛੋਂ ਅਨੇਕ ਪ੍ਰਕਾਰ ਦੇ ਭਉਜਲਾਂ ਥੀਂ ਬਚਕੇ ਨਿਰਵਿਘਨ ਘਰਾਂ ਨੂੰ ਆ ਪਹੁੰਚੇ॥

# ਆਦਿ ਗ੍ਰੰਥ

## ਰਾਗੁ ਆਸਾ ਮਹਲਾ ੧

ੴ ਸਤਿਗੁਰਪ੍ਰਸਾਦਿ॥

ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣ ਹਾਰੁ ਜੀਉ॥ ਸਭਨਾ ਕਾ ਦਾਤਾ ਕਰਮ ਬਿਧਾਤਾ ਦੂਖ ਬਿਸਾਰਣ ਹਾਰੁ ਜੀਉ॥ ਦੂਖ ਬਿਸਾਰਣ ਹਾਰੁ ਸੁਆਮੀ ਕੀਤਾ ਜਾਕਾ ਹੋਵੈ॥ ਕੋਟ ਕੋਟੰਤਰ ਪਾਪਾ ਕੇਰੇ ਏਕ ਘੜੀ ਮਹਿ ਖੋਵੈ॥ ਹੰਸਸਿ ਹੰਸਾ ਬਗਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ॥ ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣ ਹਾਰੁ ਜੀਉ॥੧॥ ਜਿਨ ਇਕ ਮਨਿ ਧਿਆਇਆ ਤਿਨ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ॥ ਤਿਨ ਜਮੁ ਨੇੜਿ ਨ ਆਵੈ ਗੁਰ ਸਬਦੁ ਕਮਾਵੈ ਕਬਹੁ ਨ ਆਵਹਿ ਹਾਰਿ ਜੀਉ॥ ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ ਸਾਰਹਿ ਤਿਨ ਜਮੁ ਨੇੜਿ ਨ ਆਵੈ॥ ਜੰਮਣੁ ਮਰਣੁ ਤਿਨਾ ਕਾ ਚੂਕਾ ਜੋ ਹਰਿ ਲਾਗੈ ਪਾਵੈ। ਗੁਰਮਤਿ ਹਰਿ ਰਸੁ ਹਰਿ ਫਲੁ

ਪਾਇਆ ਹਰਿ ਹਰਿ ਨਾਮੁ ਉਰਧਾਰਿ ਜੀਉ ॥ ਜਿਨਿ ਇਕ ਮਨਿ ਧਿਆਇਆ ਤਿਨ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ ॥ ੨ ॥ ਜਿਨਿ ਜਗਤੁ ਉਪਾਇਆ ਧੰਧੈ ਲਾਇਆ ਤਿਸੈ ਵਿਟਹੁ ਕੁਰਬਾਣੁ ਜੀਉ ॥ ਤਾਕੀ ਸੇਵ ਕਰੀਜੈ ਲਾਹਾ ਲੀਜੈ ਹਰਿ ਦਰਗਹ ਪਾਈਐ ਮਾਣੁ ਜੀਉ ॥ ਹਰਿ ਦਰਗਹ ਮਾਨੁ ਸੋਈ ਜਨੁ ਪਾਵੈ ਜੋ ਨਰੁ ਏਕੁ ਪਛਾਣੈ ॥ ਓਹੁ ਨਵਨਿਧਿ ਪਾਵੈ ਗੁਰਮਤਿ ਹਰਿ ਧਿਆਵੈ ਨਿਤ ਹਰਿ ਗੁਣ ਆਖਿ ਵਖਾਣੈ ॥ ਅਹਿਨਿਸਿ ਨਾਮੁ ਤਿਸੈ ਕਾ ਲੀਜੈ ਹਰਿ ਊਤਮੁ ਪੁਰਖੁ ਪਰਧਾਨੁ ਜੀਉ ॥ ਜਿਨਿ ਜਗਤੁ ਉਪਾਇਆ ਧੰਧੈ ਲਾਇਆ ਹਉ ਤਿਸੈ ਵਿਟਹੁ ਕੁਰਬਾਨੁ ਜੀਉ ॥ ੩ ॥ ਨਾਮੁ ਲੈਨਿਸਿ ਸੋਹਹਿ ਤਿਨ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ ॥ ਤਿਨ ਫਲ ਤੋਟਿ ਨਾ ਆਵੈ ਜਾਤਿਸੁ ਭਾਵੈ ਜੇ ਜੁਗ ਕੇਤੇ ਜਾਹਿ ਜੀਉ ॥ ਜੇ ਜੁਗ ਕੇਤੇ ਜਾਹਿ ਸੁਆਮੀ ਤਿਨ ਫਲ ਤੋਟਿ ਨ ਆਵੈ ॥ ਤਿਨ ਜਰਾ ਨ ਮਰਣਾ ਨਰਕਿ ਨ ਪਰਣਾ ਜੋ ਹਰਿ ਨਾਮੁ ਧਿਆਵੈ ॥ ਹਰਿ ਹਰਿ ਕਰਹਿ ਸਿ ਸੂਕਹਿ ਨਾਹੀ ਨਾਨਕ ਪੀੜ ਨ ਖਾਹਿ ਜੀਉ ॥ ਨਾਮੁ ਲੈਨ ਸਿ ਸੋਹਹਿ ਤਿਨ ਸੁਖ ਫਲ ਹੋਵਹਿ ਮਾਨਹਿ ਸੇ ਜਿਣਿ ਜਾਹਿ ਜੀਉ ॥ ੪ ॥

# ਆਸਾ ਮਹਲਾ ੩ ॥

੧ ੴਸਤਿਗੁਰਪ੍ਰਸਾਦਿ ॥

ਸਾਜਨ ਮੇਰੇ ਪ੍ਰੀਤਮਹੁ ਤੁਮ ਸਹ ਕੀ ਭਗਤਿ ਕਰੇਹੋ ॥
ਗੁਰੁ ਸੇਵਹੁ ਸਦਾ ਆਪਣਾ ਨਾਮੁ ਪਦਾਰਥੁ ਲੇਹੋ ॥
ਭਗਤਿ ਕਰਹੁ ਤੁਮ ਸਹੈ ਕੇਰੀ ਜੋ ਸਹ ਪਿਆਰੇ ਭਾਵਏ ॥
ਆਪਣਾ ਭਾਣਾ ਤੁਮਕਰਹੁਤਾਫਿਰਿਸਹ ਖੁਸੀ ਨ ਆਵਏ ॥
ਭਗਤਿ ਭਾਵ ਇਹੁ ਮਾਰਗੁ ਬਿਖੜਾ ਗੁਰ ਦੁਆਰੈ ਕੋ ਪਾਵਏ ॥ ਕਹੈ ਨਾਨਕੁ ਜਿਸੁ ਕਰੇ ਕਿਰਪਾ ਸੋ ਹਰਿ ਭਗਤੀ ਚਿਤੁ ਲਾਵਏ ॥ ੧ ॥ ਮੇਰੇ ਮਨ ਬੈਰਾਗੀਆ ਤੂੰ ਬੈਰਾਗੁ ਕਰਿ ਕਿਸੁ ਦਿਖਾਵਹਿ ॥ ਹਰਿ ਸੋਹਿਲਾ ਤਿਨ ਸਦ ਸਦਾ ਜੋ ਹਰਿ ਗੁਣ ਗਾਵਹਿ ॥ ਕਰਿ ਬੈਰਾਗੁ ਤੂੰ ਛੋਡਿ ਪਾਖੰਡੁ ਸੋ ਸਹੁ ਸਭੁ ਕਿਛੁ ਜਾਣਏ ॥ ਜਲਿ ਥਲਿ ਮਹੀਅਲਿ ਏਕੋ ਸੋਈ ਗੁਰਮੁਖਿ ਹੁਕਮੁ ਪਛਾਣਏ ॥ ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ ॥ ਇਵ ਕਹੈ ਨਾਨਕੁ ਸੋ ਬੈਰਾਗੀ ਅਨਦਿਨੁ ਹਰਿ ਲਿਵ ਲਾਵਏ ॥ ੨ ॥ ਜਹ ਜਹ ਮਨ ਤੂੰ ਧਾਵਦਾ ਤਹ ਤਹ ਹਰਿ ਤੇਰੈ ਨਾਲੇ ॥ ਮਨ ਸਿਆਣਪ ਛੋਡੀਐ

ਗੁਟਕਾ ਸਬਦੁ ਸਮਾਲੇ ॥ ਸਾਥਿ ਤੇਰੈ ਸੋ ਸਹੁ ਸਦਾ ਹੈ ਇਕੁ ਖਿਨੁ ਹਰਿ ਨਾਮੁ ਸਮਾਲਹੇ ॥ ਜਨਮ ਜਨਮ ਕੇ ਤੇਰੇ ਪਾਪ ਕਟੇ ਅੰਤਿ ਪਰਮ ਪਦੁ ਪਾਵਹੇ ॥ ਸਾਚੇ ਨਾਲਿ ਤੇਰਾ ਗੰਢੁ ਲਾਗੈ ਗੁਰਮੁਖਿ ਸਦਾ ਸਮਾਲੇ ॥ ਇਉ ਕਹੈ ਨਾਨਕੁ ਜਹ ਮਨ ਤੂੰ ਧਾਵਦਾ ਤਹ ਹਰਿ ਤੇਰੈ ਸਦਾ ਨਾਲੇ ॥ ੩ ॥ ਸਤਿਗੁਰ ਮਿਲਿਐ ਧਾਵਤੁ ਥੰਮਿਆ ਨਿਜ ਘਰਿ ਵਸਿਆ ਆਇ ॥ ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਇ ॥ ਧਾਵਤੁ ਥੰਮਿਆ ਸਤਿਗੁਰਿ ਮਿਲਿਐ ਦਸਵਾਦੁਆਰੁ ਪਾਇਆ ॥ ਤਿਥੈ ਅੰਮ੍ਰਿਤ ਭੋਜਨੁ ਸਹਜ ਧੁਨਿ ਉਪਜੈ ਜਿਤੁ ਸਬਦਿ ਜਗਤੁ ਥੰਮਿ ਰਹਾਇਆ ॥ ਤਹ ਅਨੇਕ ਵਾਜੇ ਸਦਾ ਅਨਹਦੁ ਹੈ ਸਚੇ ਰਹਿਆ ਸਮਾਇ ॥ ਇਉ ਕਹੈ ਨਾਨਕੁ ਸਤਿਗੁਰਿ ਮਿਲਿਐ ਧਾਵਤੁ ਥੰਮਿਆ ਨਿਜ ਘਰਿ ਵਸਿਆ ਆਇ ॥ ੪ ॥ ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥ ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥ ਮੂਲੁ ਪਛਾਣਹਿ ਤਾਂ ਸਹੁ ਜਾਣਹਿ ਮਰਣ ਜੀਵਣ ਕੀ ਸੋਝੀ ਹੋਈ ॥ ਗੁਰ ਪਰਸਾਦੀ ਏਕੋ ਜਾਣਹਿ ਤਾਂ ਦੂਜਾ ਭਾਉ ਨ ਹੋਈ ॥ ਮਨਿ ਸਾਂਤਿ ਆਈ ਵਜੀ ਵਧਾਈ ਤਾ ਹੋਆ ਪਰਵਾਣੁ ॥ ਇਉ ਕਹੈ ਨਾਨਕੁ ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ

॥੫॥ ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਹਿ॥ ਮਾਇਆ ਮੋਹਣੀ ਮੋਹਿਆ ਫਿਰਿ ਫਿਰਿ ਜੂਨੀ ਭਵਾਹਿ ॥ ਗਾਰਬਿ ਲਾਗਾ ਜਾਹਿ ਮੁਗਧ ਮਨ ਅੰਤਿ ਗਇਆ ਪਛੁ-ਤਾਵਹੇ ॥ ਅਹੰਕਾਰੁ ਤ੍ਰਿਸਨਾ ਰੋਗੁ ਲਗਾ ਬਿਰਥਾ ਜਨਮੁ ਗਵਾਵਹੇ ॥ ਮਨਮੁਖ ਮੁਗਧ ਚੇਤਹਿ ਨਾਹੀ ਅਗੈ ਗਇਆ ਪਛੁਤਾਵਹੇ॥ ਇਉ ਕਹੈ ਨਾਨਕੁ ਮਨ ਤੂੰ ਗਾਰਬਿ ਅਟਿਆ ਗਾਰਬਿ ਲਦਿਆ ਜਾਵਹੇ ॥ ੬ ॥ ਮਨ ਤੂੰ ਮਤ ਮਾਣੁ ਕਰਹਿ ਜਿ ਹਉ ਕਿਛੁ ਜਾਣਦਾ ਗੁਰਮੁਖਿ ਨਿਮਾਣਾ ਹੋਹੁ ॥ ਅੰਤਰਿ ਅਗਿਆਨੁ ਹਉ ਬੁਧਿ ਹੈ ਸਚਿ ਸਬਦਿ ਮਲ ਖੋਹੁ॥ ਹੋਹੁ ਨਿਮਾਣਾ ਸਤਿਗੁਰੂ ਅਗੈ ਮਤ ਕਿਛੁ ਆਪੁ ਲਖਾਵਹੇ ॥ ਆਪਣੈ ਅਹੰਕਾਰਿ ਜਗਤੁ ਜਲਿਆ ਮਤ ਤੂੰ ਆਪਣਾ ਆਪੁ ਗਵਾਵਹੇ ॥ ਸਤਿਗੁਰ ਕੈ ਭਾਣੇ ਕਰਹਿ ਕਾਰ ਸਤਿਗੁਰ ਕੈ ਭਾਣੈ ਲਾਗਿ ਰਹੁ ॥ ਇਉ ਕਹੈ ਨਾਨਕੁ ਆਪੁ ਛਡਿ ਸੁਖ ਪਾਵਹਿ ਮਨ ਨਿਮਾਣਾ ਹੋਇ ਰਹੁ ॥ ੭ ॥ ਧੰਨੁ ਸੁਵੇਲਾ ਜਿਤੁ ਮੈ ਸਤਿਗੁਰ ਮਿਲਿਆ ਸੋ ਸਹੁ ਚਿਤਿ ਆਇਆ ॥ ਮਹਾ ਅਨੰਦੁ ਸਹਜੁ ਭਇਆ ਮਨਿ ਤਨਿ ਸੁਖੁ ਪਾਇਆ ॥ ਸੋ ਸਹੁ ਚਿਤਿ ਆਇਆ ਮੰਨਿ ਵਸਾਇਆ ਅਵਗਣ ਸਭਿ ਵਿਸਾਰੇ ॥ ਜਾ ਤਿਸੁ ਭਾਣਾ ਗੁਣ ਪਰਗਟ ਹੋਏ ਸਤਿਗੁਰ ਆਪਿ

ਸਵਾਰੇ ॥ ਸੇ ਜਨ ਪਰਵਾਣੁ ਹੋਏ ਜਿਨੀ ਇਕੁ ਨਾਮੁ ਦ੍ਰਿੜਿਆ ਦੁਤੀਆ ਭਾਉ ਚੁਕਾਇਆ ॥ ਇਉ ਕਹੈ ਨਾਨਕੁ ਧੰਨੁ ਸੁਵੇਲਾ ਜਿਤੁ ਮੈ ਸਤਿਗੁਰੁ ਮਿਲਿਆ ਸੋ ਸਹੁ ਚਿਤਿ ਆਇਆ ॥ ੮ ॥ ਇਕਿ ਜੰਤ ਭਰਮਿ ਭੁਲੇ ਤਿਨਿ ਸਹਿ ਆਪਿ ਭੁਲਾਏ ॥ ਦੂਜੈ ਭਾਇ ਫਿਰਹਿ ਹਉਮੈ ਕਰਮ ਕਮਾਏ ॥ ਤਿਨਿ ਸਹ ਆਪਿ ਭੁਲਾਏ ਕੁਮਾਰਗਿ ਪਾਏ ਤਿਨ ਕਾ ਕਿਛੁ ਨਾ ਵਸਾਈ ॥ ਤਿਨ ਕੀ ਗਤਿ ਅਵਗਤਿ ਤੂੰ ਹੈ ਜਾਣਹਿ ਜਿਨਿ ਇਹ ਰਚਨ ਰਚਾਈ ॥ ਹੁਕਮੁ ਤੇਰਾ ਖਰਾ ਭਾਰਾ ਗੁਰਮੁਖਿ ਕਿਸੈ ਬੁਝਾਏ ॥ ਇਉ ਕਹੈ ਨਾਨਕੁ ਕਿਆ ਜੰਤ ਵਿਚਾਰੇ ਜਾ ਤੁਧੁ ਭਰਮਿ ਭੁਲਾਏ ॥ ੯ ॥ ਸਚੇ ਮੇਰੇ ਸਾਹਿਬਾ ਸਚੀ ਤੇਰੀ ਵਡਿਆਈ ॥ ਤੂੰ ਪਾਰਬ੍ਰਹਮੁ ਬੇਅੰਤੁ ਸੁਆਮੀ ਤੇਰੀ ਕੁਦਰਤਿ ਕਹਣੁ ਨ ਜਾਈ ॥ ਸਚੀ ਤੇਰੀ ਵਡਿਆਈ ਜਾ ਕਉ ਤੁਧੁ ਮੰਨਿ ਵਸਾਈ ਸਦਾ ਤੇਰੇ ਗੁਣ ਗਾਵਹੇ ॥ ਤੇਰੇ ਗੁਣ ਗਾਵਹਿ ਜਾ ਤੁਧੁ ਭਾਵਹਿ ਸਚੇ ਸਿਉ ਚਿਤੁ ਲਾਵਹੇ ॥ ਜਿਸ ਨੋ ਤੂੰ ਆਪੇ ਮੇਲਹਿ ਸੁ ਗੁਰਮੁਖਿ ਰਹੈ ਸਮਾਈ ॥ ਇਉ ਕਹੈ ਨਾਨਕੁ ਸਚੇ ਮੇਰੇ ਸਾਹਿਬਾ ਸਚੀ ਤੇਰੀ ਵਡਿਆਈ ॥ ੧੦ ॥

---

# ਆਸਾ ਮਹਲਾ ੪

ਝਿਮਿ ਝਿਮੇ ਝਿਮਿ ਝਿਮਿ ਬਰਸੈ ਅੰਮ੍ਰਿਤ ਧਾਰਾ ਰਾਮ ॥
ਗੁਰਮੁਖੇ ਗੁਰਮੁਖਿ ਨਦਰੀ ਰਾਮੁ ਪਿਆਰਾ ਰਾਮ ॥ ਰਾਮ
ਨਾਮੁਪਿਆਰਾਜਗਤਨਿਸਤਾਰਾ ਰਾਮਨਾਮਿ ਵਡਿਆਈ ।।
ਕਲਿਜੁਗਿਰਾਮਨਾਮੁਬੋਹਿਥਾ ਗੁਰਮੁਖਿ ਪਾਰਿ ਲਘਾਈ।।
ਹਲਤਿ ਪਲਤਿ ਰਾਮ ਨਾਮਿ ਸੁਹੇਲੇ ਗੁਰਮੁਖਿ ਕਰਣੀ
ਸਾਰੀ।ਨਾਨਕਦਾਤਿਦਇਆਕਰਿ ਦੇਵੈ ਰਾਮ ਨਾਮ ਨਿਸ-
ਤਾਰੀ ॥ ੧ ॥ ਰਾਮੋ ਰਾਮ ਨਾਮੁ ਜਪਿਆ ਦੁਖ ਕਿਲਵਿਖ
ਨਾਸ ਗਵਾਇਆ ਰਾਮ ॥ ਗੁਰ ਪਰਚੈ ਗੁਰ ਪਰਚੈ
ਧਿਆਇਆ ਮੈ ਹਿਰਦੈ ਰਾਮੁ ਰਵਾਇਆ ਰਾਮ ॥
ਰਵਿਆ ਰਾਮੁ ਹਿਰਦੈ ਪਰਮਗਤਿ ਪਾਈ ਜਾ ਗੁਰ
ਸਰਣਾਈ ਆਏ ॥ ਲੋਭ ਵਿਕਾਰ ਨਾਵ ਡੁਬਦੀ ਨਿਕਲੀ
ਜਾ ਸਤਿਗੁਰਿ ਨਾਮੁ ਦਿੜਾਏ ॥ ਜੀਅ ਦਾਨੁ ਗੁਰਿ ਪੂਰੈ
ਦੀਆ ਰਾਮ ਨਾਮਿ ਚਿਤਿ ਲਾਏ ॥ ਆਪਿ ਕ੍ਰਿਪਾਲੁਕ੍ਰਿਪਾ
ਕਰਿ ਦੇਵੈਨਾਨਕ ਗੁਰ ਸਰਣਾਏ ॥੨॥ ਬਾਣੀ ਰਾਮ ਨਾਮ
ਸੁਣੀ ਸਿਧਿਕਾਰਜਸਭਿ ਸੁਹਾਏ ਰਾਮ ॥ ਰੋਮੇ ਰੋਮਿ ਰੋਮਿ
ਰੋਮੇ ਮੈਗੁਰਮੁਖਿਰਾਮ ਧਿਆਏਰਾਮ ॥ ਰਾਮਨਾਮੁ ਧਿਆਏ

ਪਵਿਤ੍ਰ ਹੋਇ ਆਏ ਤਿਸੁ ਰੂਪੁ ਨ ਰੇਖਿਆਕਾਈ॥ ਰਾਮੋ
ਰਾਮ ਰਵਿਆ ਘਟਅੰਤਰਿ ਸਭ ਤ੍ਰਿਸਨਾ ਭੂਖਗਵਾਈ॥
ਮਨੁ ਤਨੁ ਸੀਤਲੁ ਸੀਗਾਰੁ ਸਭੁ ਹੋਆ ਗੁਰਮਤਿ ਰਾਮੁ
ਪ੍ਰਗਾਸਾ॥ ਨਾਨਕ ਆਪਿ ਅਨੁਗ੍ਰਹੁ ਕੀਆ ਹਮ ਦਾਸਨਿ
ਦਾਸਨਿਦਾਸਾ॥੩॥ ਜਿਨੀ ਰਾਮੋਰਾਮਨਾਮੁ ਵਿਸਾਰਿਆ ਸੇ
ਮਨਮੁਖ ਮੂੜਅਭਾਗੀ ਰਾਮ॥ ਤਿਨ ਅੰਤਰੇ ਮੋਹੁਵਿਆਪੈ
ਖਿਨੁ ਖਿਨੁ ਮਾਇਆ ਲਾਗੀ ਰਾਮ ॥ ਮਾਇਆ ਮਲੁ
ਲਾਗੀ ਮੂੜ ਭਏ ਅਭਾਗੀ ਜਿਨਰਾਮਨਾਮੁਨਹਭਾਇਆ॥
ਅਨੇਕ ਕਰਮ ਕਰਹਿ ਅਭਿਮਾਨੀ ਹਰਿ ਰਾਮੋ ਨਾਮੁਚੋਰਾ-
ਇਆ ॥ ਮਹਾ ਬਿਖਮ ਜਮ ਪੰਥੁ ਸੁਹੇਲਾ ਕਾਲੂਖਤ
ਮੋਹਅੰਧਿਆਰਾ॥ ਨਾਨਕ ਗੁਰਮੁਖਿ ਨਾਮੁ ਧਿਆਇਆ
ਤਾ ਪਾਏ ਮੋਖ ਦੁਆਰਾ॥ ੪ ॥ ਰਾਮੋ ਰਾਮ ਨਾਮੁ ਗੁਰੂ
ਰਾਮੁ ਗੁਰਮੁਖੇ ਜਾਣੈ ਰਾਮ॥ ਇਹੁ ਮਨੂਆ ਖਿਨੁ ਊਭ
ਪਇਆਲੀ ਭਰਮਦਾ ਇਕਤੁ ਘਰਿ ਆਣੈ ਰਾਮ॥
ਮਨੁ ਇਕਤੁ ਘਰਿ ਆਣੈ ਸਭ ਗਤਿ ਮਿਤਿ ਜਾਣੈ ਹਰਿ
ਰਾਮੋ ਨਾਮੁ ਰਸਾਏ॥ ਜਨ ਕੀ ਪੈਜ ਰਖੈ ਰਾਮ ਨਾਮਾ
ਪ੍ਰਹਿਲਾਦ ਉਧਾਰਿ ਤਰਾਏ॥ ਰਾਮੋ ਰਾਮੁ ਰਮੋ ਰਮੁ ਊਚਾ
ਗੁਣ ਕਹਤਿਆ ਅੰਤੁ ਨ ਪਾਇਆ॥ ਨਾਨਕ ਰਾਮ
ਨਾਮੁ ਸੁਣਿ ਭੀਨੇ ਰਾਮ ਨਾਮਿ ਸਮਾਇਆ॥ ੫ ॥ਜਿਨ

ਅੰਤਰੇ ਰਾਮਨ ਮੁਵਮੈ ਤਿਨਚਿੰਤਾ ਸਭਗਵਾਇਆਰਾਮ ॥ ਸਭਿਅਰਥਾ ਸਤਿ ਧਰਮ ਮਿਲੇ ਮਨਿ ਚਿੰਦਿਆ ਸੋ ਫਲੁ ਪਾਇਆ ਰਾਮ ॥ ਮਨ ਚਿੰਦਿਆ ਫਲੁ ਪਾਇਆ ਰਾਮੰ ਨਾਮੁ ਧਿਆਇਆ ਰਾਮ ਨਾਮ ਗੁਣ ਗਾਏ ॥ ਦੁਰਮਤਿ ਕੁਬੁਧਿ ਗਈ ਸੁਧਿ ਹੋਈ ਰਾਮ ਨਾਮਿ ਮਨੁ ਲਾਏ॥ ਸਫਲੁ ਜਨਮੁ ਸਰੀਰੁ ਸਭੁ ਹੋਆ ਜਿਤੁ ਰਾਮ ਨਾਮੁ ਪਰਗਾ-ਸਿਆ ॥ ਨਾਨਕ ਹਰਿ ਭਜੁ ਸਦਾ ਦਿਨੁ ਰਾਤੀ ਗੁਰਮੁਖਿ ਨਿਜ ਘਰਿ ਵਾਸਿਆ ॥ ੬ ॥ ਜਿਨ ਸਰਧਾ ਰਾਮ ਨਾਮਿ ਲਗੀ ਤਿਨ ਦੂਜੈ ਚਿਤੁ ਨ ਲਾਇਆ ਰਾਮ ॥ ਜੇ ਧਰਤੀ ਸਭ ਕੰਚਨੁ ਕਰਿ ਦੀਜੈ ਬਿਨੁ ਨਾਵੈ ਅਵਰੁ ਨ ਭਾਇਆ ਰਾਮ ॥ ਰਾਮ ਨਾਮੁ ਮਨਿ ਭਾਇਆ ਪਰਮ ਸੁਖੁ ਪਾਇਆ ਅੰਤਿ ਚਲਦਿਆ ਨਾਲਿ ਸਖਾਈ ॥ ਰਾਮ ਨਾਮੁ ਧਨੁ ਪੂੰਜੀ ਸੰਚੀ ਨਾ ਡੁਬੈ ਨਾ ਜਾਈ ॥ ਰਾਮ ਨਾਮੁ ਇਸੁ ਜੁਗ ਮਹਿ ਤੁਲਹਾ ਜਮ ਕਾਲੁ ਨੇੜਿ ਨ ਆਵੈ ॥ ਨਾਨਕ ਗੁਰਮੁਖਿ ਰਾਮੁ ਪਛਾਤਾ ਕਰਿ ਕਿਰਪਾ ਆਪਿ ਮਿਲਾਵੈ ॥ ੭ ॥ ਰਾਮੋ ਰਾਮ ਨਾਮੁ ਸਤੇ ਸਤਿ ਗੁਰਮੁਖਿ ਜਾਣਿਆ ਰਾਮ ॥ ਸੇਵਕੋ ਗੁਰ ਸੇਵਾ ਲਾਗਾ ਜਿਨਿ ਮਨੁ ਤਨੁ ਅਰਪਿ ਚੜਾਇਆ ਰਾਮੁ ॥ ਮਨੁ ਤਨੁ ਅਰਪਿਆ ਬਹੁਤੁ ਮਨਿ ਸਰਧਿਆ ਗੁਰ ਸੇਵਕ ਭਾਇ ਮਿਲਾਏ ॥ ਦੀਨਾ ਨਾਥੁ ਜੀਆ ਕਾ

ਦਾਤਾ ਪੂਰੇ ਗੁਰ ਤੇ ਪਾਏ ॥ ਗੁਰੂ ਸਿਖੁ ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ । ਰਾਮ ਨਾਮ ਮੰਤੁ ਹਿਰਦੈ ਦੇਵੈ ਨਾਨਕ ਮਿਲਣੁ ਸੁਭਾਏ ॥ ੮ ॥ ੨ ॥ ੯ ॥

# ਰਾਜਸਥਾਨ ਦਾ ਬ੍ਰਿਤਾਂਤ

# ਮੇਵਾੜ ਦਾ ਜੰਗ

## ਜੋ ਰਾਨਾ ਰਾਜ ਸਿੰਘ ਤੇ ਔਰੰਗਜ਼ੇਬ ਬਾਦਸ਼ਾਹ ਵਿੱਚ ਹੋਯਾ ॥

ਰਾਨਾ ਜਗਤ ਸਿੰਘ ਤੋਂ ਪਿੱਛੋਂ ਉਸ ਦੇ ਪੁੱਤ੍ਰ ਯੁਵਰਾਜ ਰਾਜ ਸਿੰਘ ਨੇ ਸੰਨ ੧੬੫੪ ਈਸਵੀ ਵਿੱਚ ਮੇਵਾੜ ਦੇ ਰਾਜ ਤੇ ਅਧਿਕਾਰ ਕੀਤਾ। ਇੱਕ ਤਾਂ ਉਸਦਾ ਸੁਭਾ ਹੀ ਜੰਗੀ ਸਾ, ਦੂਜੇ ਉਸਨੂੰ ਓਹੋ ਜੇਹੇ ਸਬੱਬ ਆ ਬਣੇ ਕਿ ਜਿਸਕਰਕੇ ਰਾਜਸਿੰਘਾਸਨ ਤੇ ਬੈਠਦਿਆਂ ਹੀ ਲੜਾਈ ਤੇ ਝਗੜੇ ਕਰਨੇ ਪਏ ਅਤੇ ਚਰੋਕਾ ਅਮਨ ਚੈਨ ਜੋ ਦੇਸ ਵਿਖੇ ਸਾ ਸੋ ਇਕੋ ਵਾਰੀ ਉਸਦੇ ਹੱਥੋਂ ਚਲਿਆ ਗਿਆ। ਸਭ ਤੋਂ ਵਧਕੇ ਇਹ ਸਬੱਬ ਬਨਿਆਂ ਕਿ ਮੁਗਲਾਂ ਦਾ ਬਾਦਸ਼ਾਹ ਸ਼ਾਹਜਹਾਨ ਬਹੁਤ ਬ੍ਰਿੱਧ ਹੋ ਗਿਆ ਸਾ ਅਤੇ ਉਸਦੇ ਪੁੱਤ੍ਰ ਉਸ ਕੋਲੋਂ ਰਾਜ ਨੂੰ ਖੋਹਿਆ ਚਾਹੁੰਦੇ ਸੇ। ਕਾਰਨ ਇਹ ਸਾ ਕਿ ਸ਼ਾਹਜਹਾਨ

ਤਾਂ ਰਾਨਾ ਦੀ ਰਾਜਕੁਮਾਰੀ ਦੇ ਪੇਟੋਂ ਸਾ ਅਤੇ ਔਰੰਗਜ਼ੇਬ ਨਿਰਾ ਤਾਤਾਰੀ ਸਾ, ਇਸ ਲਈ ਰਾਣਾ ਅਤੇ ਸਾਰੇ ਰਾਜਪੂਤ ਤਨ ਮਨ ਕਰ ਕੇ ਸ਼ਾਹਜਹਾਨ ਦੇ ਸਹਾਇਕ ਹੋ ਗਏ ਅਤੇ ਸ਼ਾਹਜਹਾਨ ਦੀ ਮਰਜੀ ਦੇ ਅਨੁਸਾਰ ਸਾਰੇ ਰਾਜਪੂਤ ਦਾਰਾ ਸ਼ਿਕੋਹ ਦੀ ਸਹਾਇਤਾ ਕਰਨ ਨੂੰ ਤਿਆਰ ਹੋ ਪਏ ਪਰ ਫਤੇ ਆਬਾਦ ਦੇ ਜੰਗ ਵਿੱਚ ਔਰੰਗਜ਼ੇਬ ਸਭਨਾਂ ਤੇ ਪ੍ਰਬਲ ਰਿਹਾ, ਹਜਾਰਾਂ ਸੂਰਬੀਰ ਰਾਜਪੂਤ ਉਸ ਜੰਗ ਵਿੱਚ ਖਰਚ ਹੋਏ ਅਤੇ ਤਖ਼ਤ ਦੇ ਸਹਾਇਕ ਸਾਰੇ ਹਾਰ ਗਏ। ਜੇਹੜਾ ਔਰੰਗਜ਼ੇਬ ਦੇ ਰਾਜ ਮਿਲਨ ਵਿੱਚ ਵਿਰੋਧੀ ਹੋਇਆ ਉਸ ਨੇ ਮੌਤ ਦਾ ਸ੍ਵਾਦ ਚੱਖਿਆ, ਬਲਕਿ ਦਾਰਾ, ਮੁਰਾਦ ਅਤੇ ਸੁਜਾਹ ਮਾਰੇ ਗਏ। ਸ਼ਾਹਜਹਾਨ ਕੈਦ ਹੋਇਆ ਅਤੇ ਔਰੰਗਜ਼ੇਬ ਅਕੰਟਕ ਰਾਜ ਦਾ ਸ੍ਵਾਮੀ ਬਨ ਗਿਆ ॥

ਔਰੰਗਜ਼ੇਬ ਇਸ ਗੱਲ ਤੋਂ ਅਚੇਤ ਨਹੀਂ ਸਾ ਕਿ ਰਾਜਪੂਤ ਅਤੇ ਇਨ੍ਹਾਂ ਦੇ ਨਾਲ ਹੀ ਮਰਹਟੇ ਅਤੇ ਹੋਰ ਹੋਰ ਹਿੰਦੂਆਂ ਦੀਆਂ ਜਾਤਾਂ ਮੇਰੇ ਨਾਲ ਪ੍ਰੇਮੀ ਅਤੇ ਮੇਰੇ ਦੁਖ ਦੂਰ ਕਰਨ ਵਾਲੇ ਨਹੀਂ, ਅਰ ਇਸ ਵਿਰੋਧ ਦੇ ਦੂਰ ਕਰਨ ਲਈ ਔਰੰਗਜ਼ੇਬ ਨੇ ਯਤਨ ਭੀ ਕੀਤਾ ਕਿ ਉਦੇਪੁਰ ਦੇ ਰਾਨਾ ਦੀ ਲੜਕੀ ਨਾਲ ਬਿਆਹ ਕਰ

ਕੇ ਉਨ੍ਹਾਂ ਦੇ ਨਾਲ ਸੰਬੰਧ ਭੀ ਜੋੜਿਆ, ਇਹ ਤਦਬੀਰ ਉਸਦੇ ਕਿਸੇ ਕੰਮ ਨਾ ਆਈ, ਪਰ ਉਸਦੇ ਪੁੱਤ੍ਰਾਂ ਲਈ, ਜੋ ਉਸ ਰਾਜਕੁਮਾਰੀ ਤੋਂ ਜੰਮੇ ਸੇ, ਬੜੇ ਕੰਮ ਆਈ। ਔਰੰਗਜ਼ੇਬ ਦਾ ਜੋ ਹਿੰਦੂਆਂ ਨਾਲ ਈਰਖਾ ਤੇ ਵਿਰੋਧ ਸਾ, ਉਸ ਨੇ ਕੁਝ ਬਨਨ ਨਾ ਦਿੱਤਾ ਅਤੇ ਸਬ ਤੋਂ ਵਧ ਕੇ ਉਸ ਟਿਕਸ ( ਜੇਜ਼ੀਆ ) ਨੇ ਜੋ ਹਿੰਦੂਆਂ ਤੇ ਲਗਾ ਦਿੱਤਾ ਸਾ, ਕੰਮ ਖਰਾਬ ਕਰ ਦਿੱਤਾ। ਇਸ ਹੁਕਮ ਕਰਕੇ ਸਾਰੇ ਹਿੰਦੂਆਂ ਦੇ ਮਨ ਵਿਖੇ ਅਪ੍ਰਸੰਨਤਾ ਵਧ ਗਈ, ਜਦ ਇਹ ਬ੍ਰਿਤਾਂਤ ਰਾਨਾ ਰਾਜ ਸਿੰਘ ਨੇ ਸੁਨਿਆ, ਬੜਾ ਅਫਸੋਸ ਕੀਤਾ ਕਿ ਐਡੇ ਵੱਡੇ ਪਾਦਸ਼ਾਹ ਕੋਲੋਂ ਇਹ ਕੇਹੀ ਬੁਰੀ ਤਦਬੀਰ ਅਕਲ ਦੇ ਵਿਰੁਧ ਪ੍ਰਗਟ ਹੋਈ ਹੈ। ਇਸ ਵੇਲੇ ਉਸ ਨੇ ਔਰੰਗਜ਼ੇਬ ਨੂੰ ਇਕ ਚਿੱਠੀ ਲਿਖੀ ਜਿਸ ਚਿੱਠੀ ਨੂੰ ਪੜ੍ਹਦਿਆਂ ਰਾਨਾ ਦਾ ਬੜਾ ਭਾਰਾ ਜਿਗਰਾ ਅਤੇ ਵਡੀ ਬੁਧਿ, ਦਨਾਈ ਅਤੇ ਪ੍ਰਿਖਿਆਕਾਰੀ ਪ੍ਰਗਟ ਹੁੰਦੀ ਸੀ, ਉਹ ਚਿੱਠੀ ਇਹ ਸੀ:-

ਚਿੱਠੀ ਭੇਜੀ ਰਾਨਾ ਰਾਜ ਸਿੰਘ ਨੇ ਆਲਮਗੀਰ ਔਰੰਗਜ਼ੇਬ ਵੱਲ॥

ਸਰਬ ਸ਼ਕਤਿਮਾਨ, ਅਵਿਨਾਸੀ, ਸਤਚਿਤ ਆਨੰਦ ਪੂਰਨ ਬ੍ਰਹਮ ਦੀ ਉਸਤਤ ਤੇ ਧੰਨਵਾਦ ਦੇ

ਪਿੱਛੋਂ ਸ੍ਰੀ ਮਾਨ ਪ੍ਰਤਾਪੀ ਬਾਦਸ਼ਾਹ ਸੂਰਜਵਤ ਪ੍ਰਕਾਸ਼, ਚੰਦ੍ਰਵਤ ਸੀਤਲ, ਅਨੇਕ ਗੁਨਾਂ ਦੀ ਖਾਨ, ਬਾਦਸ਼ਾਹਾਂ ਦੇ ਬਾਦਸ਼ਾਹ ਦੀ ਸੇਵਾ ਵਿਖੇ ਬੜੀ ਬੇਨਤੀ ਦੇ ਨਾਲ ਇਹ ਪ੍ਰਾਰਥਨਾ ਕਰਦਾ ਹਾਂ, ਜੋ ਆਪਨੂੰ ਪ੍ਰਮਾਨ ਹੋਵੇ, ਭਾਵੇਂ ਮੈਂ ਆਪਦੀ ਸਦਾ ਭਲਾਈ ਚਾਹੁਣ ਵਾਲਾ ਆਪ ਦੀ ਕ੍ਰਿਪਾ ਦ੍ਰਿਸ਼ਟੀ ਤੋਂ ਦੂਰ ਹਾਂ, ਪਰ ਤਾਂ ਬੀ ਆਪਦੀ ਆਗਜ਼ਾ ਪਾਲਨ ਅਤੇ ਸੇਵਾ ਕਰਨ ਵਿਖੇ ਤਨ ਮਨ ਕਰਕੇ ਸਦਾ ਸਾਵਧਾਨ ਰਹਿੰਦਾ ਹਾਂ, ਕਿਉਂਕਿ ਮੈਂ ਬਾਦਸ਼ਾਹਾਂ, ਅਮੀਰਾਂ, ਵਜ਼ੀਰਾਂ, ਰਾਜਿਆਂ, ਰਾਨਿਆਂ ਤੇ ਸਰਦਾਰਾਂ ਦੀ ਹਮੇਸ਼ਾ ਭਲਿਆਈ ਕਰਨੀ ਅਪਨਾ ਪਰਮ ਧਰਮ ਸਮਝਦਾ ਹਾਂ, ਈਰਾਨ, ਤੂਰਾਨ, ਰੂਮ ਸ਼ਾਮ ਦੇ ਰਹਿਨ ਵਾਲਿਆਂ ਧਨਪਾਤ੍ਰਾਂ ਅਤੇ ਸੌਦਾਗਰਾਂ ਦੀ ਸੇਵਾ ਕਰਨ ਨੂੰ ਆਪਨੀ ਪ੍ਰਤਿਸ਼ਟਾ ਜਾਨਦਾ ਹਾਂ, ਮੇਰਾ ਇਹ ਕਰਨਾ ਹਨੇਰੇ ਵਿਖੇ ਸੂਰਜ ਦੀ ਨਿਆਈਂ ਹੈ, ਜੇਹੜੇ ਮੈਨੂੰ ਜਾਨਦੇ ਹਨ ਉਹ ਇਸ ਗੱਲ ਨੂੰ ਮੰਨਦੇ ਹਨ, ਬਲਕਿ ਮੈਨੂੰ ਨਿਸਚਾ ਬੀ ਹੈ ਕਿ ਆਪਨੂੰ ਇਸ ਗੱਲਦਾ ਕਿਸੇ ਪ੍ਰਕਾਰ ਸ਼ੱਕ ਨ ਹੋਵੇਗਾ। ਹੁਣ ਮੈਂ ਆਪਨੀ ਪੁਰਾਨੀ ਸੇਵਾ ਅਤੇ ਆਪਦੀ ਯੋਗਯ ਕ੍ਰਿਪਾ ਦ੍ਰਿਸ਼ਟੀ ਵੱਲ ਧਿਆਨ ਕਰਕੇ ਇਹ ਪ੍ਰਾਰਥਨਾ ਕਰਦਾ ਹਾਂ ਕਿ ਆਪ ਇਸ ਮੇਰੇ

ਲੇਖ ਵੱਲ ਜੋ ਕਿ ਬਾਦਸ਼ਾਹ ਅਤੇ ਸਾਰਿਆਂ ਲੋਕਾਂ ਦਾ ਉਪਕਾਰੀ ਹੈ, ਧਿਆਨ ਕਰੋ ॥

ਮੈਂ ਸੁਣਿਆ ਹੈ ਕਿ ਆਪਨੇ ਭਲਿਆਈ ਚਾਹਨ ਵਾਲੇ ਦੀ ਅਰਥਾਤ ਮੇਰੀ ਖਰਾਬੀ ਦੇ ਲਈ ਬਹੁਤ ਸਾਰਾ ਧਨ ਖਰਚ ਕੀਤਾ ਹੈ, ਅਤੇ ਹੁਣ ਉਸ ਖਜਾਨੇ ਦੇ ਘਾਟੇ ਨੂੰ ਪੂਰਾ ਕਰਨ ਲਈ ਮਸੂਲ ਅਤੇ ਜੇਜ਼ੀਆ ( ਟਿਕਸ ) ਲਾਇਆ ਹੈ, ਆਪ ਨੂੰ ਵਿਦਿਤ ਹੋਵੇ ਕਿ ਮਹੰਮਦ ਜਲਾਲੁਦੀਨ ਅਕਬਰ ਸ਼ਾਹ ਸ੍ਵਰਗਬਾਸੀ ਜੋ ਆਪਦੇ ਪੁਰਖਾ ਸੇ, ਅਤੇ ਜਿਨ੍ਹਾਂ ਨੇ ਬਵੰਜਾ ਵਰਿਹਾਂ ਤੀਕਰ ਰਾਜਦੇ ਕੰਮਨੂੰ ਨਿਆਇ ਅਤੇ ਮੁਨਸਫ਼ੀ ਨਾਲ ਪੂਰਾ ਕੀਤਾ ਸਾ, ਉਨ੍ਹਾਂ ਹਰ ਇਕ ਜਾਤ ਨੂੰ ਸੁਖ ਦਿੱਤਾ ਸਾ, ਈਸਾਈ, ਮੁਸਲਮਾਨ, ਬ੍ਰਾਹਮਨ ਅਤੇ ਨਾਸਤਕ ਉਨ੍ਹਾਂ ਦੀ ਦ੍ਰਿਸ਼ਟਿ ਵਿੱਚ ਇਕੋ ਜੇਹੇ ਸੇ, ਅਤੇ ਉਨ੍ਹਾਂ ਦੀ ਨਿਗਾਹ ਸਭਨਾਂ ਉੱਤੇ ਇਕੋ ਜਿਹੀ ਸੀ, ਕਿਸੇ ਨੂੰ ਘੱਟ ਵੱਧ ਨਹੀਂ ਜਾਣਦੇ ਸੇ, ਅਤੇ ਉਨ੍ਹਾਂ ਦਾ ਨਿਆਇ ਤੇ ਅਦਾਲਤ ਅਤੇ ਉਨ੍ਹਾਂਦੀ ਕ੍ਰਿਪਾ ਦ੍ਰਿਸ਼ਟਿ ਪ੍ਰਜਾ ਉੱਤੇ ਅਜੇਹੀ ਸੀ ਕਿ ਲੋਕਾਂ ਨੇ ਉਨ੍ਹਾਂ ਨੂੰ ਜਗਤ ਗੁਰੂ ਦੀ ਪਦਵੀ ਦੇ ਦਿੱਤੀ ਸੀ। ਮਹੰਮਦ ਨੂਰ ਦੀਨ ਜਹਾਂਗੀਰ ਬਾਦਸ਼ਾਹ ਨੇ ਬੀ ਪ੍ਰਜਾ ਨੂੰ ਬਾਈਆਂ ਵਰਿਹਾਂ ਤੀਕੂ ਆਪਨੀ ਛਤਰਛਾਯਾ ਦੇ ਹੇਠ ਰੱਖਿਆ

ਅਤੇ ਉਹ ਆਪਣੇ ਰਾਜ ਕਾਜ ਨੂੰ ਬੜੀ ਸਵਾਧਾਨੀ ਨਾਲ ਕਰਦੇ ਰਹੇ, ਅਰ ਉਨ੍ਹਾਂ ਦੀ ਉਦਾਰਤਾ ਅਤੇ ਉਪਕਾਰ ਦੇ ਸਬਬ ਸਦਾਹੀ ਜਿੱਤ ਹੁੰਦੀ ਰਹੀ। ਬੜੇ ਪ੍ਰਸਿੱਧ ਤੇ ਨਾਮੀ ਬਾਦਸ਼ਾਹ ਸ਼ਾਹ ਜਹਾਨ ਨੇ ਬੀ ਬੱਤੀ ਵਰ੍ਹੇ ਚੰਗੀ ਤਰ੍ਹਾਂ ਰਾਜ ਕੀਤਾ ਅਤੇ ਪ੍ਰਜਾ ਨੂੰ ਆਪਣੇ ਨਯਾਇ ਨਾਲ ਪ੍ਰਸੰਨ ਕੀਤਾ, ਅਰ ਇਤਨੇ ਵਿੱਚ ਉਨ੍ਹਾਂ ਨੇ ਅਜੇਹਾ ਨਾਮ ਪ੍ਰਸਿੱਧ ਕੀਤਾ ਕਿ ਜੋ ਪ੍ਰਿਥਵੀ ਪੁਰ ਸਦਾ ਦੇ ਲਈ ਟਿਕਿਆ ਰਹੇਗਾ। ਉਨ੍ਹਾਂ ਦੀ ਐਡੀ ਪ੍ਰਸਿੱਧੀ ਸਿਰਫ ਨੇਕੀ ਅਤੇ ਨਰਮਾਈ ਕਰਕੇ ਹੋਈ ਸੀ ਕਿਉਂ ਜੋ ਉਨ੍ਹਾਂ ਨੇ ਪ੍ਰਜਾ ਨੂੰ ਆਪਣੀ ਸੰਤਾਨ ਜਾਤਾ ਸਾ ॥

ਇਸ ਤੋਂ ਇਹ ਪ੍ਰਗਟ ਹੈ ਕਿ ਆਪਦੇ ਪਿਤਾ ਦਾਦੇ ਆਦਿਕਾਂ ਦਾ ਖਿਆਲ ਨੇਕੀ ਵੱਲ ਸਾ, ਅਤੇ ਉਨ੍ਹਾਂ ਦਾ ਨਿਹਚਾ ਦਲੇਰੀ ਤੇ ਦਯਾ ਵਾਲਾ ਸਾ, ਇਸ ਲਈ ਉਹ ਜਿਸ ਪਾਸੇ ਜਾਂਦੇ ਸੇ ਜਿੱਤ ਅਤੇ ਜੱਸ ਉਨ੍ਹਾਂ ਦੇ ਅੱਗੇ ੨ ਜਾਂਦੇ ਸੇ। ਸਾਫ ਨੀਤ ਹੋਣ ਕਰਕੇ ਉਨ੍ਹਾਂ ਨੇ ਬਹੁਤ ਸਾਰੇ ਕਿਲੇ ਅਧੀਨ ਕਰਲਏ ਸੇ, ਅਤੇ ਬਹੁਤਿਆਂ ਦੇਸਾਂ ਨੂੰ ਆਗਯਾਕਾਰੀ ਕਰ ਲਿਆ ਸਾ ॥

ਆਪਦੇ ਰਾਜ ਦੇ ਹੋਇਆਂ ਬਹੁਤ ਸਾਰੇ ਜ਼ਿਲੇ ਹੁਕਮ ਤੋਂ ਨਿਕਲ ਗਏ ਹਨ ਅਤੇ ਹਰ

ਇਕ ਮਤ ਵਿਖੇ ਨਵੀਆਂ ਤੋਂ ਨਵੀਆਂ ਬਾਤਾਂ ਜਾਰੀ ਹੋ ਗਈਆਂ ਹਨ, ਇਸ ਲਈ ਅੱਗੇ ਨੂੰ ਬਾਹਲੇ ਜ਼ਿਲੇ ਹੱਥੋਂ ਨਿਕਲ ਜਾਨ ਦਾ ਨਿਸਚਾ ਹੈ। ਆਪਣੀ ਪ੍ਰਜਾ ਦੁੱਖ ਅਤੇ ਨਿਰਧਨਤਾ ਨਾਲ ਪਕੜੀ ਗਈ ਹੈ,ਦੇਸ ਦੀ ਬਰਬਾਦੀ ਹੋਨ ਲੱਗ ਪਈ ਹੈ, ਸੰਕਟ ਵਧੀਕ ਹੋਨ ਲੱਗੇ ਹਨ। ਜਦ ਗ਼ਰੀਬੀ ਨੇ ਬਾਦਸ਼ਾਹਾਂ ਤੇ ਸ਼ਾਹਜ਼ਾਦਿਆਂ ਦੇ ਘਰ ਵਿੱਚ ਪੈਰ ਆ ਟੱਖਿਆ ਹੈ, ਤਾਂ ਹੋਰਨਾਂ ਦਾ ਪਰਮੇਸ਼ਰ ਹੀ ਰਾਖਾ ਹੈ, ਸਿਪਾਹੀ ਰੋਂਦੇ ਹਨ, ਵਪਾਰੀ ਫਰਿਆਦ ਕਰਦੇ ਹਨ, ਮੁਸਲਮਾਨਾਂ ਤੀਕੂੰ ਪ੍ਰਸੰਨ ਨਹੀਂ ਹਨ, ਹਿੰਦੂ ਅਤੇ ਹੋਰ ਹੋਰ ਮਨੁੱਖ ਬੀ ਗ਼ਰੀਬੀ ਤੋਂ ਦੁਖੀ ਹੋ ਰਹੇ ਹਨ ਕਿ ਅੱਠਾਂ ਪਹਿਰਾਂ ਵਿੱਚ ਇੱਕ ਵਾਰੀ ਬੀ ਭੋਜਨ ਨਹੀਂ ਮਿਲਦਾ। ਮੈਂ ਨਹੀਂ ਜਾਨਦਾ ਕਿ ਇਸ ਰਾਜ ਦਾ ਟਿਕਾ ਕਿਸ ਤਰ੍ਹਾਂ ਰਹੇਗਾ, ਜਿਸ ਦੇਸ ਦਾ ਬਾਦਸ਼ਾਹ ਅਜੇਹੀ ਨਿਮਾਣੀ ਗ਼ਰੀਬ ਪਰਜਾ ਪੁਰ ਭਾਰੇ ੨ ਮਸੂਲਾਂ ਦਾ ਬੋਝਾ ਰੱਖਦਾ ਹੈ, ਪੂਰਬ ਤੋਂ ਪੱਛਮ ਤੀਕੂੰ ਇਹ ਰੌਲਾ ਮਚਿਆ ਹੋਇਆ ਹੈ, ਕਿ ਹਿੰਦੁਸਤਾਨ ਦਾ ਬਾਦਸ਼ਾਹ ਈਸ਼ਵਰ ਦੀ ਭਗਤਿ ਕਰਨ ਵਾਲਿਆਂ ਕੋਲੋਂ ਈਰਖਾ ਕਰਕੇ ਬ੍ਰਾਹਮਣਾਂ, ਜੋਗੀਆਂ, ਸੰਨਿਆਸੀਆਂ ਅਤੇ ਬਿਰਾਗੀਆਂ ਥੀਂ ਜੋਰਾਵਰੀ ਟਿਕਸ ਲੀਤਾ ਚਾਹੁੰਦਾ ਹੈ,

ਅਤੇ ਉਹ ਤੈਮੂਰ ਦੇ ਵੰਸ ਦੀ ਪ੍ਰਤਿਸਟਾ ਵੱਲ ਧਿਆਨ ਨਹੀਂ ਕਰਦਾ, ਅਤੇ ਗਰੀਬਾਂ ਏਕਾਂਤ ਸੇਵੀ ਭਗਤਾਂ ਪੁਰ ਆਪਨਾ ਜੋਰ ਦਖਾਇਆ ਚਾਹੁੰਦਾ ਹੈ। ਜੇਕਰ ਆਪ ਉਨ੍ਹਾਂ ਗ੍ਰੰਥਾਂ ਪੁਰ ਨਿਹਚਾ ਰਖਦੇ ਹੋ, ਜਿਨ੍ਹਾਂ ਨੂੰ ਆਪ ਈਸ਼੍ਵਰ ਰਚਿਤ ਜਾਣਦੇ ਹੋ, ਤਾਂ ਉਨ੍ਹਾਂ ਵਿੱਚ ਸਾਫ਼ ਲਿਖਿਆ ਹੈ, ਕਿ ਪਰਮੇਸ਼ਰ ਸਰਬੱਤ ਸਰਿਸ਼ਟ ਦਾ ਕਰਤਾ ਹੈ, ਕੇਵਲ ਮੁਸਲਮਾਨਾਂ ਦਾ ਨਹੀਂ। ਚਾਲ ਚਲਨ ਮੂੰਹ ਦਾ ਰੰਗ ਢੰਗ ਪਰਮੇਸਰ ਦ ਇੱਛਜਾ ਨਾਲ ਹੈ, ਅਤੇ ਓਹੀ ਸਬ ਦਾ ਸਵਾਮੀ ਹੈ। ਆਪਦੇ ਪੂਜਾ ਅਸਥਾਨਾਂ ਵਿਖੇ ਭੀ ਉਸੇ ਦੇ ਨਾਮ ਦੀ ਉਪਾਸ਼ਨਾ ਅਤੇ ਉਸਤਤ ਕੀਤੀ ਜਾਂਦੀ ਹੈ, ਅਤੇ ਮੰਦਰਾਂ ਵਿੱਚ ਬੀ ਜਿੱਥੇ ਘੰਟੇ ਵਜਦੇ ਹਨ ਉਸੇ ਦੀ ਪੂਜਾ ਸੇਵਾ ਹੁੰਦੀ ਹੈ। ਜਾਤਾਂ ਰਸਮਾਂ ਤੇ ਮਤਾਂ ਦਾ ਦੂਰ ਕਰਨਾ ਉਸਦੀ ਇੱਛਜਾ ਦੇ ਵਿਰੁੱਧ ਹੈ। ਜਦ ਅਸੀਂ ਕਿਸੇ ਮੂਰਤ ਦੇ ਮੂੰਹ ਨੂੰ ਵਿਗਾੜਦੇ ਹਾਂ ਤਾਂ ਅਸੀ ਬਣਾਉਣ ਵਾਲੇ ਦੇ ਚਿੱਤਨੂੰ ਅਪ੍ਰਸੰਨ ਕਰਦੇ ਹਾਂ, ਕਿਸੇ ਕਵਿ ਨੇ ਕਿਆ ਚੰਗਾ ਆਖਿਆ ਹੈ–ਪਰਮੇਸ਼੍ਵਰ ਦੀ ਬਣਾਉਟ ਵਿੱਚ ਦੋਸ ਨਾ ਲਾਓ। ਮਤਲਬ ਇਸ ਕਹਿਣ ਦਾ ਇਹ ਹੈ ਕਿ ਆਪ ਨੇ ਜੋ ਟਿਕਸ ਤੇ ਮਸੂਲ ਹਿੰਦੂਆਂ ਤੇ ਲਾਇਆ ਹੈ ਇਹ

ਨਜਾਇ ਤੇ ਇਨਸਾਫ ਤੋਂ ਬਾਹਰ ਹੇ ਅਤੇ ਪਰਮੇਸ਼੍ਰ ਦੇ ਨਿਯਮ ਤੋਂ ਬੀ ਬਾਹਰ ਹੈ, ਇਸ ਤਰਹਾਂ ਗਰੀਬ ਦੇਸ ਦਾ ਨਾਸ ਅਤੇ ਗ਼ਰੀਬੀ ਹੋ ਜਾਏਗੀ, ਇਸ ਤੋਂ ਬਿਨਾ ਇਹ ਨਵੀਂ ਚਾਲ ਬੀ ਹੈ, ਅਤੇ ਹਿੰਦੁਸਤਾਨ ਦੇ ਕਨੂਨ ਤੋਂ ਵਿਰੁਧ ਹੈ। ਜੇਕਰ ਤੁਸਾਂ ਨੇ ਮਜ਼੍ਹਬੀ ਨਿਸਚੇ ਦੀ ਪਾਲਨਾ ਕਰਨ ਲਈ ਇਹ ਰੀਤ ਚਲਾਈ ਹੈ, ਤਾਂ ਇਨਸਾਫ਼ ਇਹ ਦਸਦਾ ਹੈ ਜੋ ਪਹਿਲੇ ਤਾਂ ਰਾਮ ਸਿੰਘ ਕੋਲੋਂ ਟਿਕਸ ਲਿਆ ਜਾਵੇ ਜੇਹੜਾ ਹਿੰਦੂਆਂ ਦਾ ਸਰਦਾਰ ਹੈ, ਫੇਰ ਮੇਰੇ ਕੋਲੋਂ ਲਿਆ ਜਾਵੇ ਜਿਸ ਕੋਲੋਂ ਟਿਕਸ ਲੈਣ ਵਿੱਚ ਆਪਨੂੰ ਕਿਸੇ ਤਰ੍ਹਾਂ ਦਾ ਕਸ਼ਟ ਬੀ ਨਾ ਹੋਵੇਗਾ, ਪਰ ਕੀੜੀਆਂ ਅਤੇ ਮੱਖੀਆਂ ਨੂੰ ਸਤਾਉਨਾ ਮਨੁੱਖਪਨੇ ਤੋਂ ਬਾਹਰ ਹੈ। ਇਹ ਰੀਤ ਉਦਾਰਾਂ ਸੂਰਮਿਆਂ ਨੂੰ ਉਚਿਤ ਨਹੀਂ, ਕੁਝ ਅਚਰਜ ਨਹੀਂ ਕਿ ਬਾਦਸ਼ਾਹੀ ਵਜ਼ੀਰ ਜੋ ਸਦਾ ਦਰਬਾਰ ਵਿੱਚ ਰਹਿੰਦੇ ਹਨ ਉਨ੍ਹਾਂ ਨੇ ਮੁਗਲਾਂ ਦੇ ਖਾਨਦਾਨ ਦੀ ਪ੍ਰਤਿਸ਼ਟਾ ਦੇ ਰੱਖਣ ਲਈ ਕੁਝ ਆਖਿਆ ਹੋਵੇਗਾ॥

ਔਰੰਗਜ਼ੇਬ ਨੂੰ ਇੱਕ ਤਾਂ ਕ੍ਰੋਧ ਰਾਣਾ ਪੁਰ ਇਹ ਸਾ ਕਿ ਉਸਨੇ ਦਾਰਾ ਦੀ ਸਹਾਇਤਾ ਕੀਤੀ ਸੀ, ਅਤੇ ਦੂਜਾ ਇਹ ਬੜਾ ਭਾਰੀ ਗੁੱਸਾ ਕਿ ਮਾਰਵਾੜ ਦੇ ਵੰਸ ਵਿੱਚੋਂ

ਰੂਪਨਾਗੜ੍ਹ ਦੇ ਰਾਜ ਦੀ ਰਾਜ ਕੁਮਾਰੀ ਜੋ ਔਰੰਗਜ਼ੇਬ ਨਾਲ ਮੰਗੀ ਹੋਈ ਸੀ ਉਸਨੂੰ ਬਾਦਸ਼ਾਹੀ ਸਪਾਹੀਆਂ ਥੀਂ ਜੋਰਾਵਰੀ ਖੋਹਕੇ ਆਪਣੇ ਮਹਿਲਾਂ ਵਿੱਚ ਪਾ ਲਿਆ ਸਾ, ਇਸ ਦਾ ਬ੍ਰਿਤਾਂਤ ਐਉਂ ਹੈ ਕਿ ਜਦ ਔਰੰਗਜ਼ੇਬ ਨੇ ਆਪਣੇ ਨਾਲ ਮੰਗੀ ਹੋਈ ਰੂਪਨਾਗੜ੍ਹ ਦੀ ਰਾਜਕੁਮਾਰੀ ਦੇ ਲਿਆਉਣ ਲਈ ਦੋ ਹਜਾਰ ਸਿਪਾਹੀ ਭੇਜੇ, ਤੇ ਉਸਨੇ ਜਾਂ ਤਾਂ ਇਸਲਈ ਗੁੱਸੇਹੋਕੇਕਿ ਬਾਦਸ਼ਾਹ ਬਹੁਤ ਕਾਹਲੀ ਕਰਦਾ ਹੈ, ਸੰਤੋਖ ਨਹੀਂ ਕਰਦਾ, ਜਾਣ ਵੱਲੋਂ ਬਹਾਨਾ ਕੀਤਾ। ਅਥਵਾ ਉਹ ਰਾਣਾ ਦੀ ਸੂਰਮਤਾ ਪੁਰ ਪ੍ਰਸੰਨ ਹੋ ਗਈ ਸੀ, ਜੋ ਉਸਨੇ ਉਸ ਵੇਲੇ ਦੇਖੀ ਸੀ ਕਿ ਜਦ ਰਾਨਾਂ ਨੇ ਰੂਪਨਾਗੜ੍ਹ ਦੇ ਇੱਕ ਸਰਦਾਰ ਦੇ ਨਾਲ ਤਲ-ਵਾਰ ਚਲਾਈ ਸੀ। ਬਾਹਲਾ ਕੀ ਕਹਿਨਾ ਹੈ,ਉਸਨੇਰਾਣਾ ਕੋਲੋਂ ਸਹਾਯਤਾ ਮੰਗੀ ਅਤੇ ਕਰਾਰ ਕੀਤਾ ਕਿ ਜੇ ਆਪ ਮੇਰੀ ਸਹਾਯਤਾ ਕਰੋ ਤਾਂ ਮੈਂ ਆਪਦੇ ਨਾਲ ਵਿਵਾਹ ਕਰ ਲਵਾਂਗੀ। ਇਸ ਸਨੇਹੇ ਦੇ ਪਹੁੰਚਦੀ ਸਾਰ ਰਾਣਾ ਰਾਜ-ਸਿੰਘ ਬਹੁਤ ਸਾਰੀ ਸੈਨਾ ਲੈਕੇ ਉਸਦੀ ਮਦਤ ਕਰਨ ਨੂੰ ਆ ਗਿਆ, ਅਤੇ ਬਾਦਸ਼ਾਹੀ ਫ਼ੌਜ ਨੂੰ ਮਾਰਕੇ ਉਸ ਰਾਜ-ਕੁਮਾਰੀ ਨੂੰ ਛੁਡਾ ਕੇ ਲੈ ਗਿਆ॥

ਤੀਸਰੇ, ਮਾਰਵਾੜ ਦੇ ਰਾਜੇ ਜੀਤਸਿੰਘ ਦਾ ਜੋ ਛੋਟੀ ਉਮਰਦਾ ਸਾ ਸਹਾਇਕ ਹੋਣ ਕਰਕੇ ਔਰੰਗਜ਼ੇਬ ਰਾਣਾ ਪੁਰ ਬੜਾ ਗੁੱਸੇ ਸਾ। ਚੌਥੇ ਇਹ ਚਿੱਠੀ ਬੇਅਦਬੀ ਦੀ ਬਾਦਸ਼ਾਹ ਨੇ ਦੇਖੀ। ਇਨ੍ਹਾਂਚਵਾਂਕਾਰਣਾਕਰਕੇ ਬਾਦ-ਸ਼ਾਹ ਦੇ ਚਵਾਂ ਤੱਤਾਂ ਵਿਚ ਕ੍ਰੋਧ ਦੀ ਅੱਗ ਚਮਕ ਉੱਠੀ ਤੇ ਬਹੁਤ ਸਾਰੀ ਸੈਨਾ ਲੈਕੇ ਮੇਵਾੜ ਪੁਰ ਚੜ੍ਹ ਪਿਆ। ਰਾਣਾ ਬੀ ਆਪਣੇ ਰਾਜ ਦੀ ਸਾਰੀ ਸੇਨਾ ਤੇ ਸਾਰੇ ਰਾਜ-ਪੂਤਾਂ, ਰਾਠੌੜਾਂ ਅਤੇ ਭੀਲਾਂ ਨੂੰ, ਜੋ ਪਹਾੜਾਂ ਤੇ ਜੰਗਲਾਂ ਵਿੱਚ ਰਹਿੰਦੇ ਸੇ, ਭੁਦਲਾਕੇ ਔਰੰਗਜ਼ੇਬ ਦੇ ਨਾਲ ਲੜਨ ਲਈ ਤਿਯਾਰ ਹੋ ਪਿਆ। ਜਦ ਔਰੰਗਜ਼ੇਬ ਮੇਵਾੜ ਵਿੱਚ ਪਹੁੰਚਿਆ ਤਾਂ ਬੰਨੇ ਦੇ ਉੱਪਰ ਰਹਿਣ ਦੇ ਲਈ ਇੱਕ ਜਗਾਂ ਨੂੰ ਛੋਟੀ ਜੇਹੀ ਲੜਾਈ ਕਰਕੇ ਦੁਸ਼ਮਣਾਂ ਤੋਂ ਖੋਹ ਲਿਆ। ਫੇਰ ਉੱਥੋਂ ਅਗੇ ਜਾਕੇ ਚਿਤੌੜ, ਮਾਂਡਲਗੜ੍ਹ, ਮੰਦਰ,ਸੋਰ ਅਤੇ ਜੀਰਨ ਨੂੰ ਬੜੀ ਭਾਰੀ ਲੜਾਈ ਕਰਕੇ ਜਿੱਤ ਲਿਆ। ਇਤਨੇ ਚਿਰ ਵਿੱਚ ਰਾਣਾ ਨੇ ਇਸ ਤੋਂ ਅਗਲੇ ਮੋਰਚੇ ਨੂੰ ਜੋ ਅਰਾਉਲੀ ਪਹਾੜ ਦੇ ਪਾਸ ਸਾ, ਖੂਬ ਤਕੜਾ ਕਰਲਿਆ। ਅਤੇ ਭੀਲਾਂ ਕਿਰਾਤਾਂ ਨੂੰ ਜੋ ਪਹਾੜੀ ਜਾਤਾਂ ਸਨ ਅਤੇ ਜਿਨ੍ਹਾਂਦਾ ਕੰਮ ਧਾੜਾ ਮਾਰਨਦਾ ਸਾ, ਮਤਸੰਬੰਧੀ ਲੜਾਈ ਦੇ ਬਹਾਨੇ ਵਰਗਲਾਕੇ ਲੜਨ

ਲਈ ਤਿਯਾਰ ਕਰਲਿਆ। ਅਤੇ ਉਨ੍ਹਾਂ ਸਭਨਾਂ ਨੇ ਰਾਣਾ ਜੀ ਦੇ ਨਾਲ ਝੰਡੇ ਹੇਠ ਇਕੱਠੇ ਹੋਕੇ ਕਰਾਰ ਕੀਤਾ, ਕਿ ਜਗਾਂ ਜਗਾਂ ਪੁਰ ਕਟ ਕਟ ਕੇ ਲੜ ਮਰਾਂਗੇ ਪਰ ਸ਼ਤ੍ਰੂ ਨੂੰ ਅੱਗੇ ਵਧਨ ਨਾਂ ਦਿਆਂਗੇ॥

ਇਸ ਲੜਾਈ ਵਿੱਚ ਦੋਹਾਂ ਪਾਸਿਆਂ ਦੇ ਜੋਧਿਆਂ ਨੇ ਬੜੀ ਸਵਾਧਾਨੀ, ਸੂਰਮਤਾ ਅਤੇ ਬਹਾਦਰੀ ਨਾਲ ਕੰਮ ਕੀਤਾ। ਰਾਜਧਾਨੀ ਮੇਵਾੜ ਨੂੰ ਪਹਾੜਾਂ ਦੇ ਤਿੰਨਾਂ ਦਰਿਆਂ ਵਿੱਚੋਂ ਰਸਤੇ ਜਾਂਦੇ ਸੇ। ਰਾਣਾ ਨੇ ਤਿੰਨਾਂ ਦਰਿਆਂ ਵਿੱਚ ਰਾਜਪੂਤਾਂ ਦੀ ਸੈਨਾਂ ਅਤੇ ਪਹਾੜੀ ਜਾਤਾਂ ਨੂੰ ਛਿਪਾਕੇ ਬੈਠਾ ਛੱਡਿਆ, ਅਤੇ ਇਹ ਤਦਬੀਰ ਕੀਤੀ ਕਿ ਜਦ ਔਰੰਗ-ਜ਼ੇਬ ਦੀ ਸੈਨਾ ਦਰਿਆਂ ਵਿੱਚੋਂ ਲੰਘਨ ਲੱਗੇ, ਤਦ ਭੀਲ ਤਾਂ ਪਹਾੜਾਂ ਤੋਂ ਤੀਰਾਂਦੀ ਮਾਰ ਕਰਨ ਅਤੇ ਸਾਮ੍ਹਨੇ ਪਾਸਿਓਂ ਰਾਣਾ ਹੱਲਾ ਕਰੇ ਅਤੇ ਸਬਨਾਂ ਨੂੰ ਘੇਰ ਕੇ ਚਕਨਾ ਚੂਰ ਕਰ ਦੇਈਏ। ਇਸ ਤਦਬੀਰ ਨਾਲ ਜਾਂ ਤਾਂ ਔਰੰਗਜ਼ੇਬ ਦੀ ਫ਼ੌਜਨੂੰ ਤਲਵਾਰਦੇ ਵਿੱਚੋਂ ਕੱਢ ਸਿੱਟਾਂਗੇ ਅਥਵਾ ਘੇਰੇ ਵਿੱਚ ਰਹਿਕੇ ਮਾਰੇ ਭੁੱਖ ਦੇ ਮਰ ਜਾਨਗੇ॥

ਉਧਰ ਔਰੰਗਜ਼ੇਬ ਭੀ ਕੁਝ ਨਿਰਾ ਭੋਲਾ ਭਾਲਾ ਬਾਦਸ਼ਾਹ ਨਹੀਂ ਸਾ ਜੋ ਫੰਦੇ ਵਿੱਚ ਆ ਜਾਂਦਾ। ਬੜਾ ਹੁਸ਼ਿਆਰ, ਲੜਾਈਆਂ ਝਾਗਨਾ ਹੋਯਾ ਜੰਗੀ ਜਰਨੈਲ ਸਾ

ਜਦ ਦਰਿਆ ਦੇ ਕੋਲ ਪਹੁੰਚਿਆ ਤਾਂ ਚੁਫੇਰੇ ਨਿਗਾਹ ਕੀਤੀ। ਝੱਟ ਸਮਝ ਗਿਆ ਬੜੇ ਖਤਰੇ ਦੀ ਜਗਾਂ ਹੈ, ਇੱਥੇ ਆਪਣੇ ਆਪਨੂੰ ਸੰਭਾਲਨਾ ਚਾਹੀਦਾ ਹੈ, ਐਵੇਂ ਮੂੰਹ ਚੁੱਕੀ ਦਰਿਆ ਵਿੱਚ ਵੜਨਾ ਚੰਗਾ ਨਹੀਂ । ਉੱਥੇ ਹੀ ਡੇਰੇ ਲਾ ਦਿੱਤੇ ਅਤੇ ਆਪਣਿਆਂ ਸਰਦਾਰਾਂ ਨਾਲ ਸਲਾਹ ਕੀਤੀ, ਕਿ ਪਹਿਲਾਂ ਕੇਹੜੇ ਦਰੇ ਦੇ ਅੰਦਰ ਜਾਕੇ ਸ਼ਤ੍ਰੂਆਂ ਪੁਰ ਹੱਲਾ ਕਰੀਏ। ਸ਼ਾਹਜ਼ਾਦਾ ਅਕਬਰ ਤੁਰਤ ਇਸੇ ਕੰਮ ਦੇ ਲਈ ਤਿਆਰ ਹੋ ਪਿਆ ਅਤੇ ਸੈਨਾਂ ਦਾ ਇਕ ਤੁੰਮਨ ਲੈਕੇ ਦਰੇ ਦੇ ਅੰਦਰ ਚਲਿਆ ਗਿਆ ਅਤੇ ਨਿਡਰ ਹੋਕੇ ਦਰੇ ਨੂੰ ਲੰਘ ਕੇ ਮੈਦਾਨ ਵਿੱਚ ਜਾ ਪਹੁੰਚਾ,ਤੇ ਅੱਗੇ ਨੂੰ ਵਧ ਪਿਆ। ਅੱਗੇ ਕੀ ਦੇਖਦਾ ਹੈ ਜੋ ਸਾਰਾ ਮੈਦਾਨ ਬਿਲਕੁਲ ਖਾਲੀ ਤੇ ਸੁਨਸਾਨ ਪਿਆ ਹੈ, ਅਤੇ ਛੰਭ, ਟਿਲਾ, ਜੰਗਲ, ਬਾਗ ਤੇ ਉਜਾੜ ਦੀ ਸੈਲ ਕਰਦਾ ਹੋਇਆ ਅੱਗੇ ਨੂੰ ਵਧਦਾ ਗਿਆ। ਕਿਸੇ ਜਗਹ ਪਰ ਕੋਈ ਰੋਕਨ ਵਾਲਾ ਨਾ ਲੱਭਾ । ਓੜਕ ਨੂੰ ਰਾਜ-ਧਾਨੀ ਦੇ ਮੁੱਢ ਇੱਕ ਮੈਦਾਨ ਵਿੱਚ ਡੇਰਾ ਲੁਆਕੇ ਅਰਾਮ ਜਾ ਕੀਤਾ। ਲਸ਼ਕਰ ਦੇ ਕਈ ਆਦਮੀ ਤਾਂ ਡੇਰੇ ਲਾਉਣ ਲੱਗੇ ਅਤੇ ਤੰਬੂ ਤਾਨਣ ਲੱਗੇ ਅਤੇ ਮੁਨੱਖ ਨਿਮਾਜ ਪੜ੍ਹਨ ਲੱਗੇ ਅਤੇ ਬਾਹਲੇ ਕਮਰ ਖੋਲ੍ਹਕੇ ਲੰਮੇ

ਪੈ ਗਏ ਸੇ, ਕਿ ਜਰਾ ਲੱਕ ਸਿੱਧਾ ਕਰ ਲਈਏ, ਅਤੇ ਕਈ ਆਦਮੀ ਆਪਣੇ ਥੈਲੇ ਵਿੱਚੋਂ ਲੁਕਮਾ ਕੱਢਕੇ ਖਾਣ ਲੱਗ ਪਏ ਜੋ ਤਕੜੇ ਹੋ ਜਾਈਏ। ਰਾਣਾ ਦੇ ਦੂਤਾਂ ਨੇ ਖਬਰ ਦੱਸੀ, ਤੇ ਉਹ ਇਨ੍ਹਾਂ ਬੇਖਬਰਾਂ ਤੇ ਝਟ ਪਟ ਆ ਪਿਆ। ਅਕਬਰ ਦੇ ਬਹੁਤ ਸਾਰੇ ਸਿਪਾਹੀ ਤਲਵਾਰ ਦੀ ਭੇਟ ਹੋਏ। ਜੇਹੜੇ ਬਚ ਗਏ ਸੇ ਉਹ ਪ੍ਰਾਣ ਲੈਕੇ ਨੱਸ ਗਏ। ਪਰ ਭੱਜਕੇ ਕਿੱਥੇ ਜਾ ਸਕਦੇ ਸੇ, ਸ਼ਤ੍ਰੂਆਂ ਨੇ ਪਹਿਲਾਂ ਹੀ ਨਾਕੇ ਰੋਕ ਲਏ ਸੇ। ਫੇਰ ਰਾਜਪੂਤਾਂ ਨੇ ਪਿੱਛਾ ਕੀਤਾ। ਅਕਬਰ ਉਥੇ ਪਹਾੜਾਂ ਵਿੱਚ ਟੱਕਰਾਂ ਖਾਂਦਾ ਫਿਰਿਆ। ਔਰੰਗਜ਼ੇਬ ਨੂੰ ਬੀ ਏਹ ਖਬਰ ਮਿਲ ਗਈ, ਛੇਤੀ ਨਾਲ ਇੱਕ ਭ੍ਰਮਣ ਸੈਨਾ ਦਾ ਦਲੇਰ ਖਾਂ ਅਫ਼ਸਰ ਦੇ ਨਾਲ ਅਕਬਰ ਦੀ ਸਹਾਇਤਾ ਲਈ ਭੇਜਿਆ। ਦਲੇਰ ਖਾਂ ਦਰੇ ਦੀ ਫ਼ੌਜ ਨੂੰ ਚੀਰਦਾ ਹੋਇਆ ਮੈਦਾਨ ਵਿੱਚ ਜਾ ਪਹੁੰਚਿਆ। ਪਰੰਤੂ ਇਤਨੇ ਚਿਰ ਤੀਕੂੰ ਅਕਬਰ ਰਾਜਪੂਤਾਂ ਨਾਲ ਸੁਲਾਹ ਕਰਕੇ ਉਸ ਘੇਰੇ ਵਿਚੋਂ ਦੂਸਰੇ ਦਰੇ ਦੇ ਰਸਤਿਓਂ ਬਾਹਰ ਨਿਕਲ ਚੁੱਕਾ ਸਾ। ਇਸ ਦੀ ਖਬਰ ਦਲੇਰ ਖਾਂ ਨੂੰ ਬਿਲਕੁਲ ਨਾ ਹੋਈ, ਇਸ ਆਉਂਦਿਆਂ ਹੀ ਲੜਾਈ ਸ਼ੁਰੂ ਕਰ ਦਿੱਤੀ, ਪਰ ਇਸ ਨੂੰ ਬੀ ਓਹ ਸੰਕਟ ਬਣਿਆ ਜੋ ਅਕਬਰ ਨੂੰ ਹੋਇਆ ਸਾ। ਦੁਫੇਰਿਓਂ

ਸ਼ਤ੍ਰਆਂ ਦੇ ਘੇਰੇ ਵਿੱਚ ਆ ਗਿਆ,ਅਤੇ ਝਟ ਪਟ ਚਵਾਂ ਪਾਸਿਓਂ ਸ਼ਤ੍ਰ ਉਸ ਦੇ ਉੱਪਰ ਆ ਗੱਜੇ ਅਤੇ ਸਾਰੀ ਫੌਜ ਦਾ ਸਤਜਾਨਾਸ ਹੋਗਿਆ। ਇਸ ਜਿੱਤ ਤੋਂ ਪਿੱਛੋ ਰਾਣਾ ਨੇ ਔਰੰਗਜ਼ੇਬ ਪੁਰ ਜੋ ਦਰੇ ਬਾਹਰ ਬੈਠਾ ਹੋਇਆ ਜੰਗ ਦੇ ਪਰਣਾਮ ਨੂੰ ਉਡੀਕਦਾ ਸਾ, ਹੱਲਾ ਕਰ ਦਿੱਤਾ। ਭਾਵੇਂ ਔਰੰਗਜ਼ੇਬ ਦੇ ਤੋਪਖਾਨੇ ਵਿੱਚ ਫ਼ਰਾਂਸੀਸੀ ਗੋਲਮਦਾਜ਼ ਸੇ ਪਰ ਰਾਜਪੂਤਾਂ ਦੀਆਂ ਬਰਛੀਆਂ ਦੇ ਅੱਗੇ ਉਨ੍ਹਾਂ ਦੀ ਗੋਲਮਦਾਜੀ ਕੁਝ ਨ ਕਰ ਸਕੀ । ਜਾਂ ਤਾਂ ਸਾਹਮਣਿਓਂ ਇਕ ਗੁਬਾਰ ਜੇਹਾ ਦਿੱਸਦਾ ਸਾ ਕਿ ਝਟ ਪਟ ਬਿਜਲੀ ਦੀ ਨਜਾਈਂ ਰਾਜਪੂਤ ਆ ਨਿਕਲੇ, ਬੜੇ ਭਾਰੀ ਘਮਸਾਨ ਦਾ ਜੰਗ ਹੋਇਆ ਅਤੇ ਥੋੜੇ ਚਿਰ ਵਿੱਚ ਲਹੂ ਦੀ ਨਦੀ ਤੁਰ ਗ ਤੁਰੀ ਅਤੇ ਜੋਧਿਆਂ ਦੇ ਸਿਰ ਝੜ ਪਏ। ਦੋਹਾਂ ਪਾਸਿਆਂ ਦੇ ਬੜੇ ਬੜੇ ਬਹਾਦਰ ਜੋਧਾ ਆਪਣੀ ਸੂਰਮਤਾ ਦਾ ਮਸੂਲ ਦੇ ਕੇ ਤਲਵਾਰ ਦੀ ਧਾਰ ਦੇ ਘਾਟ ਦੇ ਰਸਤੇ ਸੰਸਾਰ ਤੋਂ ਪਾਰ ਹੋ ਗਏ। ਹਰ ਇਕ ਸਿਪਾਹੀ ਟੁਕੜੇ ਟੁਕੜੇ ਹੋਕੇ ਲੜਿਆ ਅਤੇ ਨਿਮਕ ਦੀ ਪ੍ਰਤਿਗਜਾ ਤੋਂ ਛੁਟਕਾਰਾ ਪਾਇਆ, ਪਰੰਤੂ ਰਾਜਪੂਤਾਂ ਦੇ ਖੰਡਿਆਂ ਨੇ ਮੁਗਲਾਂ ਦੀਆਂ ਤੇਗਾਂ ਦਾ ਮੂੰਹ ਮੋੜ ਦਿੱਤਾ, ਅਤੇ ਜੰਗ ਦਾ ਮੈਦਾਨ ਰਾਣਾ ਦੇ ਹੱਥ ਵਿੱਚ ਆ ਗਿਆ ॥

ਇਸ ਹਾਰ ਤੋਂ ਪਿੱਛੇ ਔਰੰਗਜ਼ੇਬ ਦੀ ਸੈਨਾ ਨੇ ਚਿਤੌੜ ਦੀ ਸਫੀਲ ਦੇ ਹੇਠ ਇਕੱਠ ਕੀਤਾ। ਇੱਥੋਂ ਬੀ ਰਾਣਾ ਦੇ ਬਹਾਦਰ ਸਰਦਾਰਾਂ ਨੇ ਅਜਮੇਰ ਦੇ ਰਸਤੇ ਨੂੰ ਰੋਕ ਕੇ ਜਿੱਤਨਾ ਚਾਹਿਆ ਸਾ, ਇਹ ਢੰਗ ਦੇਖਕੇ ਔਰੰਗਜ਼ੇਬ ਚੁਨੇ ਹੋਏ ਸੂਰਮੇ ਲੈਕੇ ਉੱਥੋਂ ਤੁਰ ਪਿਆ ਅਤੇ ਬੜੀ ਕਠਨਾਈ ਨਾਲ ਸਤ੍ਰੂਆਂ ਦੇ ਘੇਰੇ ਨੂੰ ਚੀਰਦਾ ਹੋਇਆ ਅਜਮੇਰ ਵਿਚ ਜਾ ਪਹੁੰਚਿਆ। ਇਥੋਂ ਰਸਦ ਪਾਨੀ ਦਾ ਪੂਰਾ ਬੰਦੋਬਸਤ ਕਰਕੇ ਬਾਰਾਂ ਹਜਾਰ ਸਿਪਾਹੀ ਆਪਨੇ ਪੁੱਤ੍ਰ ਅਕਬਰ ਦੀ ਸਹਾਇਤਾ ਲਈ ਭੇਜਿਆ ਪਰੰਤੂ ਰਸਤੇ ਵਿੱਚ ਇਕ ਰਾਜਪੂਤ ਸਰਦਾਰ ਉਸ ਦਾ ਰਸਤਾ ਰੋਕਨ ਵਾਲਾ ਹੋਇਆ। ਹੁਣ ਜੋ ਪਾਤ-ਸ਼ਾਹ ਦੇ ਦਿਨ ਉਲਟੇ ਹੋਏ ਹੋਏ ਸੇ ਫ਼ੌਜ ਨੇ ਭਾਂਜ ਖਾਧੀ, ਲਾਚਾਰ ਹੋ ਅਜਮੇਰ ਨੂੰ ਮੁੜਿਆ, ਉਧਰ ਸ਼ਾਹਜ਼ਾਦੇ ਅਕਬਰ ਦੇ ਲਸ਼ਕਰ ਨੂੰ ਰਾਨਾ ਦੀ ਸੈਨਾਂ ਨੇ ਬੜੀ ਭਾਰੀ ਲੜਾਈ ਕਰਕੇ ਚਿਤੌੜ ਦੇ ਕੋਲੋਂ ਭਜਾ ਕੇ ਤਿਤਰ ਬਿਤਰ ਕਰ ਦਿੱਤਾ। ਰਾਣੇ ਦਾ ਵਜੀਰ ਮਾਲੀ, ਜੋ ਉਸ ਵੇਲੇ ਫ਼ੌਜ ਦੇ ਇਕ ਜੱਥੇ ਦਾ ਸਰਦਾਰ ਸਾ, ਬੜੇ ਕ੍ਰੋਧ ਨਾਲ ਦੁਸ਼ਮਨ ਦੇ ਸਾਹਮਨੇ ਬੜੀ ਬੇਰਹਿਮੀ ਨਾਲ ਲੜਿਆ, ਅਤੇ ਦੁਸ਼ਮਨਾਂ ਨੂੰ ਬੜਾ ਦੁਖ ਦਿੱਤਾ

ਅਤੇ ਨਿਰਦਈ ਹੋਕੇ ਉਨ੍ਹਾਂ ਨੂੰ ਮਾਰਿਆ । ਮਾਲਵੇ ਦਾ ਦੇਸ ਉਸ ਦੀ ਕਠੋਰਤਾ ਦੇ ਸਬਬ ਸਤਯਾਨਾਸ ਹੋਗਿਆ ਅਤੇ ਉੱਥੇ ਅਨ੍ਹੇਰਾ ਹੋ ਗਿਆ । ਇਸਨੇ ਮੇਵਾੜ ਦੇ ਯੁਵਰਾਜ ਦੀ ਸਹਾਇਤਾ ਨਾਲ ਸ਼ਾਹਜ਼ਾਦੇ ਅਕਬਰ ਦਾ ਦੂਰ ਤੀਕੂੰ ਪਿੱਛਾ ਕੀਤਾ ਪਰ ਓਹ ਦੋਵੇਂ ਬੜੀ ਕਠਨਾਈ ਨਾਲ ਮੇਵਾੜ ਦੇ ਰਾਜ ਵਿੱਚੋਂ ਨਿਕਲ ਕੇ ਰਨਥੰਭੋਰ ਦੇ ਕਿਲੇ ਵਿੱਚ ਜਾ ਰ ਅਤੇ ਇਸ ਤਰ੍ਹਾਂ ਜੰਗ ਮੇਵਾੜ ਸਮਾਪਤ ਹੋਗਿਆ ॥

——

# ॥ ਪੰਚ ਤੰਤ੍ਰ ॥

॥ ਦੋਹਰਾ ॥

ਬਲ ਸੇ ਕਾਰਜ ਨਾ ਬਨੈ ਸੋ ਉਪਾਇ ਮੇ ਹੋਇ ।
ਕਨਕ ਸੂਤ੍ਰ ਸੇਂ ਕਾਕਨੀ ਕ੍ਰਿਸ਼ਨ ਸਰਪ ਦੀਓ ਖੋਇ ॥

॥ ਕਥਾ ॥

ਕਿਸੇ ਬੋਹੜ ਦੇ ਉੱਪਰ ਕਾਕ ਅਤੇ ਕਾਕਨੀ ਰਹਿੰਦੇ ਸੇ । ਜਦ ਓਹ ਆਂਡੇ ਦੇਨ ਤਦ ਹੀ ਇਕ ਕਾਲਾ ਨਾਗ ਖੋਲ ਵਿੱਚੋਂ ਨਿਕਲ ਕੇ ਆਂਡਿਆਂ ਨੂੰ ਖਾ ਜਾਯਾ ਕਰੇ, ਤਦ ਓਹ ਬੜਾ ਉਦਾਸ ਹੋਕੇ ਨੇੜੇ ਰਹਿਨ ਵਾਲੇ ਗਿੱਦੜ ਪਾਸ ਜਾਕੇ ਪੁੱਛਣ ਲੱਗੇ, ਭਈ ਸਾਡਾ ਤਾਂ ਇਹ ਹਾਲ ਹੈ ਜੋ ਇੱਕ ਕਾਲਾ ਸਰਪ ਦਰਖਤ ਦੇ ਖੋਲ ਵਿੱਚੋਂ ਨਿਕਲ ਕੇ ਸਾਡੇ ਆਂਡੇ ਖਾ ਜਾਂਦਾ ਹੈ ਸਾਨੂੰ ਕੋਈ ਬਚਨ ਦਾ ਹੀਲਾ ਦੱਸ, ਸੱਚ ਕਿਹਾ ਹੈ ॥

ਰਹੇ ਸਰਪ ਜੋ ਘਰ ਬਿਖੇ ਇਕ ਦਿਨ ਮ੍ਰਿਤੁ ਕਰਾਤ । ਗ੍ਰਾਮ ਨਿਕਟ ਜੋ ਨਾਗ ਹੈ ਸੋ ਭੀ ਕਰਤਾ ਘਾਤ ॥ ੨੩੦ ॥

ਸਾਨੂੰ ਤਾਂ ਉੱਥੇ ਰਹਿਣ ਕਰਕੇ ਪ੍ਰਾਣਾਂ ਦਾ ਭੀ ਸੰਸਾ ਹੈ। ਗਿੱਦੜ ਬੋਲਿਆ ਕੁਝ ਡਰ ਨਹੀਂ ਪਰ ਉਪਾਇ ਥੋਂ ਬਿਨਾ ਓਹ ਮਰ ਨਹੀਂ ਸਕਦਾ ਇਸ ਪਰ ਕਿਹਾ ਹੈ॥

॥ ਦੋਹਰਾ ॥

ਜਿਮ ਉਪਾਇ ਤੇ ਸ਼ਤ੍ਰੁ ਬਧ ਤਿਮ ਨ ਹੋਤ ਅਸਿਧਾਰ।
ਜਾਨਨ ਹਾਰ ਉਪਾਇ ਕੋ ਲਘੁ ਨਹਿ ਪਾਵਤ ਤ੍ਰਿਧਕਾਰ॥
ਰਿਸ਼ਟ ਪੁਸ਼ਟ ਬਗਲਾ ਭਯੋ ਬਹੁ ਮਤਸਨ ਕੋ ਖਾਇ।
ਸਮਯ ਪਾਇ ਕਰਕਟ ਗਹਾ ਲੀਨੀ ਗ੍ਰੀਵ ਤੁੜਾਇ॥

ਕਾਂ ਅਤੇ ਕਾਉਂਣੀ ਬੋਲੇ ਇਹ ਬਾਤ ਕਿਸਤਰਾਂ ਹੈ? ਗਿੱਦੜ ਬੋਲਿਆ ਸੁਣੋ॥

॥ ਕਥਾ ॥

ਇਕ ਬਨ ਵਿਖੇ ਬੜਾ ਭਾਰੀ ਸਰੋਵਰ ਸਾ, ਉੱਥੇ ਇਕ ਬੁੱਢਾ ਬਗਲਾ ਜੋ ਮੱਛੀਆਂ ਦੇ ਮਾਰਨ ਤੋਂ ਅਸਮਰਥ ਸਾ ਤਲਾ ਦੇ ਕੰਢੇ ਤੇ ਆਕੇ ਰੋਣ ਲੱਗਾ। ਉਸ ਨੂੰ ਦੇਖ ਕੁਲੀਰਕ ਬੋਲਿਆ ਹੇ ਮਾਮੇ ਅੱਜ ਤੂੰ ਭੋਜਨ

ਕਿਉਂ ਨਹੀਂ ਕਰਦਾ ਅਤੇ ਰੋਂਦਾ ਹੈਂ? ਬਗਲਾ ਬੋਲਿਆ ਤੂੰ ਸੱਚ ਕਹਿੰਦਾ ਹੈਂ ਪਰ ਮੈਨੂੰ ਵੈਰਾਗ ਉਪਜਿਆ ਹੈ ਦੇਖ ਤਾਂ ਸਹੀ ਜੋ ਮੈਂ ਨਜ਼ੀਕ ਆਏ ਮੱਛਾਂ ਨੂੰ ਬੀ ਨਹੀਂ ਖਾਂਦਾ। ਓਹ ਬੋਲਿਆ ਕਿਸ ਲਈ ਵੈਰਾਗ ਹੋਯਾ ਹੈ ? ਬਗਲਾ ਬੋਲਿਆ ਮੈਂ ਇੱਥੇ ਹੀ ਜੰਮਿਆ ਤੇ ਇੱਥੇ ਹੀ ਪਲਿਆ ਹਾਂ, ਹੁਣ ਮੈਂ ਸੁਣਿਆ ਹੈ ਜੋ ਬਾਰਾਂ ਬਰਸਾਂ ਦੀ ਔੜ ਲੱਗ ਗੀ । ਕੁਲੀਰਕ ਬੋਲਿਆ ਕਿਸ ਪਾਸੋਂ ਸੁਣਿਆ ਹੈ ? ਬਗਲਾ ਬੋਲਜਾ ਜੋਤਸ਼ੀ ਪਾਸੋਂ ਸੁਨਿਆ ਹੈ ਕਿ ਜਦ ਛਨਿੱਛਰ ਵਾਰ ਰੋਹਣੀ ਦੇ ਰਥ ਨੂੰ ਲੰਘ ਕੇ ਮੰਗਲ ਅਥਵਾ ਸ਼ੁਕ੍ਰ ਦੇ ਪਾਸ ਜਾਏ ਤਦ ਮੀਂਹ ਨਹੀਂ ਪੈਂਦਾ, ਸੋ ਹੁਣ ਇਹ ਬਾਤ ਹੋਈ ਹੈ ਇਸ ਲਈ ਵਰਖਾ ਨਹੀਂ ਹੋਵੇਗੀ। ਇਸ ਬਾਤ ਨੂੰ ਵਰਾਹ ਮੇਹਰ ਨਾਮ ਸਧਾਂਤ ਵਿੱਚ ਲਿਖਿਆ ਹੈ ॥

॥ ਦੋਹਰਾ ॥

ਰੋਹਨਿ ਰਥ ਕੋ ਅਰਕ ਸੁਤ ਜਬ ਭੇਦਤ ਹੈ ਜਾਇ।
ਵਰਖ ਦ੍ਵਾਦਸ ਲਗ ਤਬੀ ਮੇਘ ਨ ਬਰਸਤ ਆਇ ॥

॥ ਚੌਪਈ ॥

ਸ਼ਨੀ ਚੰਦ੍ਰ ਮੰਗਲ ਇਹ ਤੀਨ।
ਰਥ ਰੋਹਿਣੀ ਮੇਂ ਧਸੇ ਪ੍ਰਬੀਨ ॥
ਸਰਬ ਲੋਕ ਤਬ ਹੋਵਤ ਨਾਸ।
ਮਤ ਰਾਖੋ ਵਰਖਾ ਕੀ ਆਸ ॥

ਏਹ ਤਲਾ ਤਾਂ ਥੋੜੇ ਜਲ ਵਾਲਾ ਹੈ ਇਸ ਲਈ ਜਲਦੀ ਸੁੱਕ ਜਾਏਗਾ, ਇਸ ਦੇ ਸੁੱਕਿਆਂ ਜਿਨ੍ਹਾਂ ਦੇ ਨਾਲ ਮੈਂ ਵੱਡਾ ਹੋਯਾ ਹਾਂ ਅਤੇ ਖੇਡਦਾ ਰਿਹਾ ਹਾਂ ਓਹ ਸਾਰੇ ਮਰ ਜਾਨਗੇ, ਸੋ ਇਨ੍ਹਾਂ ਦੇ ਵਿਯੋਗ ਨੂੰ ਮੈਂ ਕੀਕੂੰ ਸਹਾਂਗਾ, ਇਸ ਲਈ ਮੈਨੂੰ ਵੈਰਾਗ ਹੋਯਾ ਹੈ। ਜੇਹੜੇ ਛੋਟਿਆਂ ਤਲਾਵਾਂ ਦੇ ਜੀਵ ਹਨ ਓਹ ਤਾਂ ਵੱਡਿਆਂ ਸਰੋਵਰਾਂ ਨੂੰ ਸਾਰੇ ਤੁਰੇ ਜਾਂਦੇ ਹਨ, ਪਰ ਇਸ ਸਰੋਵਰ ਦੇ ਜੀਵ ਬੇਚਿੰਤ ਬੈਠੇ ਹੋਏ ਹਨ, ਇਸ ਲਈ ਮੈਂ ਰੋਂਦਾ ਹਾਂ ਜੋ ਇਨ੍ਹਾਂ ਦਾ ਬੀਜ ਨਾਸ ਹੋ ਜਾਏਗਾ। ਬਗਲੇ ਦੀ ਇਸ ਬਾਤ ਨੂੰ ਸੁਣ ਕੇ ਉਸਨੇ ਓਹ ਸਾਰਾ ਬ੍ਰਿਤਾਂਤ ਸਾਰਿਆਂ ਜਲ ਜੀਵਾਂ ਨੂੰ ਸੁਨਾਯਾ ਅਤੇ ਓਹ ਸਾਰੇ ਛੋਟੇ ਵੱਡੇ ਮੱਛ ਡਰ ਗਏ ਅਰ ਬਗਲੇ ਪਾਸ ਆਕੇ ਪੁੱਛਨ ਲੱਗੇ ਹੇ ਮਾਂਮੇ ਸਾਡੇ ਬਚਾ ਦਾ ਕੋਈ ਹੀਲਾ ਹੈ ਜਾਂ ਨਹੀਂ? ਬਗਲਾ ਬੋਲਿਆ ਇਸ ਤਲਾ ਤੋਂ ਥੋੜੀ ਦੂਰ ਉੱਤੇ

ਇਕ ਸਰੋਵਰ ਕਮਲਾਂ ਨਾਲ ਭਰਿਆ ਹੋਯਾ ਹੈ, ਜੋ ਚੱਵੀ ਸਾਲਾਂ ਦੀ ਔੜ ਨਾਲ ਭੀ ਨਹੀਂ ਸੁੱਕਦਾ, ਜੋ ਮੇਰੀ ਪਿੱਠ ਤੇ ਚੜ੍ਹੇ ਉਸਨੂੰ ਮੈਂ ਉਥੇ ਪੌਂਹਚਾ ਦੇਂਦਾ ਹਾਂ। ਉਸਦੀ ਬਤ ਨੂੰ ਸੁਣਕੇ ਸਾਰੇ ਜਲ ਜੀਵਾਂ ਨੇ ਕੋਈ ਚਾਚਾ, ਕੋਈ ਬਾਬਾ, ਕੋਈ ਮਾਮਾਂ ਅਤੇ ਕੋਈ ਭਾਈਆ ਕਹਿਕੇ ਉਸਨੂੰ ਘੇਰ ਲਿਆ, ਕੋਈ ਆਖੇ ਪਹਿਲੇ ਮੈਨੂੰ ਲੈ ਚਲ, ਦੂਜਾ ਆਖੇ ਮੈਨੂੰ, ਤਦ ਉਹ ਬਗਲਾ ਵਾਰੇ ਵਾਰੀ ਇੱਕ ਇੱਕ ਨੂੰ ਲੈ ਜਾਕੇ ਉਸ ਤਲਾ ਦੇ ਥੋੜੀ ਦੂਰ ਇੱਕ ਸਿਲਾ ਉੱਤੇ ਪਛਾੜਕੇ ਖਾ ਲਵੇ ਅਤੇ ਝੂਠੀ ਮੂਠੀ ਬਾਕੀ ਦਿਆਂ ਜੀਵਾਂ ਨੂੰ ਤਸੱਲੀ ਦੇ ਛੱਡੇ। ਇੱਕ ਦਿਨ ਕੁਲੀਰਕ ਬੋਲਿਆ ਭਈ ਪਹਿਲੇ ਪਹਿਲ ਤੇਰੀ ਮਿਤ੍ਰਤਾ ਮੇਰੇ ਨਾਲ ਹੋਈ ਸੀ, ਬੜਾ ਅਫ਼ਸੋਸ ਹੈ ਜੋ ਤੂੰ ਮੈਨੂੰ ਛੱਡਕ ਹੋਰਨਾਂ ਨੂੰ ਲਈ ਜਾਂਦਾਹੈ, ਅੱਜ ਮੈਨੂੰ ਲੈ ਚਲ। ਬਗਲੇ ਨੇ ਸੋਚਿਆ ਮੱਛਾਂ ਨੂੰ ਖਾਕੇ ਮੈਨੂੰ ਅਰੁਚਿ ਹੋ ਗਈ, ਅੱਜ ਇਸੇ ਨੂੰ ਮਾਰਕੇ ਅਨੰਦ ਕਰਦਾ ਹਾਂ। ਇਹ ਵਿਚਾਰਕੇ ਬਗਲੇ ਨੇ ਉਸਨੂੰ ਪਿੱਠ ਤੇ ਚਾ ਲਿਆ ਅਤੇ ਉਸੇ ਜਗਾਂ ਨੂੰ ਤੁਰ ਪਿਆ। ਕੁਲੀਰਕ ਨੇ ਦੂਰੋਂ ਹੀ ਬਹੁਤ ਸਾਰੀਆਂ ਮੱਛੀਆਂ ਦੀਆਂ ਹੱਡੀਆਂ ਦੇਖਕੇ ਪੁੱਛਿਆ ਹੇ ਮਾਮੇਂ! ਕਿਤਨੀਕੁ ਦੂਰ ਉਹ ਤਲਾ ਹੈ? ਤਦ ਉਸ ਮੰਦਬੁਧਿ

ਵਾਲੇ ਬਗਲੇ ਨੇ ਇਹ ਜਾਨਕੇ ਜੋ ਇਹ ਜਲਚਰ ਹੈ ਜ਼ਮੀਨ ਉੱਪਰ ਤੁਰ ਨਹੀਂ ਸੱਕੇਗਾ, ਆਖਿਆ ਹੇ ਕੁਲੀਰਕ ਕੋਈ ਸਰੋਵਰ ਨਹੀਂ, ਮੈਂ ਤਾਂ ਆਪਣੇ ਪੇਟ ਭਰਨ ਦਾ ਬਹਾਨਾ ਬਨਾਯਾ ਹੈ, ਹੁਨ ਤੂੰ ਅਪਨੇ ਇਸ਼ਟ ਨੂੰ ਯਾਦ ਕਰ ਜੋ ਤੈਨੂੰ ਇੱਥੇ ਮਾਰਕੇ ਭੋਜਨ ਕਰਾਂਗਾ। ਕੁਲੀਰਕ ਨੇ ਸੁਨਦੇ ਸਾਰ ਉਸਦੀ ਗਰਦਨ ਨੂੰ ਕੌਲ ਡੰਡੀ ਵਾਂਗ ਤੋੜ ਦਿੱਤਾ ਅਤੇ ਓਹ ਮਰ ਗਿਆ॥

ਬਗਲੇ ਦੇ ਸਿਰ ਨੂੰ ਲੈ ਕੇ ਕੁਲੀਰਕ ਤਲਾ ਦੇ ਕੋਲ ਜਦ ਆਯਾ ਤਾਂ ਉਸਨੂੰ ਜਲ ਜੀਵਾਂ ਨੇ ਪੁੱਛਿਆ, ਭਈ ਤੂੰ ਕਿਉਂ ਮੁੜ ਆਯਾ ਹਾਂ ਅਤੇ ਓਹ ਸਾਡਾ ਮਾਮਾ ਕਿਉਂ ਨਹੀਂ ਆਯਾ? ਅਸੀਂ ਤਾਂ ਉਸਦੇ ਆਓਨ ਨੂੰ ਪਏ ਦੇਖਦੇ ਹਾਂ, ਇਸ ਬਾਤ ਨੂੰ ਸੁਨਕੇ ਕੁਲੀਰਕ ਬੋਲਿਆ ਤੁਸੀਂ ਸਾਰੇ ਮੂਰਖ ਹੋ, ਉਸਨੇ ਤਾਂ ਸਭਨਾਂ ਨੂੰ ਮਾਰਕੇ ਖਾ ਲਿਆ ਹੈ, ਮੇਰੀ ਉਮਰਾ ਬਾਕੀ ਸੀ ਇਸ ਲਈ ਬਚ ਗਿਆ ਹਾਂ ਅਰ ਵਿਸਾਹ ਘਾਤੀ ਦਾ ਸਿਰ ਲੈ ਆਯਾ ਹਾਂ, ਹੁਨ ਕੁਝ ਡਰ ਨਾ ਕਰੋ॥

ਕਾਗ ਬੋਲਿਆ, ਹੇਗਿੱਦੜ ਇਹ ਗੱਲ ਤਾਂ ਠੀਕ ਹੈ ਪਰ ਓਹ ਦੁਸ਼ਟ ਸਰਪ ਕਿਸ ਪ੍ਰਕਾਰ ਮਰੇਗਾ? ਗਿੱਦੜ

ਬੋਲਜਾ ਤੂੰ ਕਿਸੇ ਨਗਰ ਵਿਖੇ ਜਾਹ ਅਤੇ ਉੱਥੋਂ ਕਿਸੇ ਰਾਜੇ ਅਥਵਾ ਸ਼ਾਹੂਕਾਰ ਦਾ ਸੋਨੇ ਦਾ ਹਾਰ ਚੱਕਕੇ ਲੈਆ ਅਤੇ ਉਸਦੇ ਖੋਲਵਿੱਚ ਸੁਟਦੇ, ਤਦ ਓਹ ਮਰੇਗਾ। ਬਿਸ ਬਾਤ ਨੂੰ ਸੁਣਕੇ ਕਾਂ ਅਤੇ ਕਾਓਣੀ ਦੋਵੇਂ ਉੱਡਕੇ ਇੱਕ ਤਲਾ ਉੱਤੇਜੇਗਏ,ਕੀ ਦੇਖਦੇ ਹਨ ਜੋਤੇੱਥੇ ਰਾਜੇ ਦੀਆਂ ਰਾਣੀਆਂ ਗਹਿਣੇ ਉਤਾਰ ਕੇ ਸ਼ਨਾਨ ਕਰਨ ਲੱਗੀਆਂ ਹਨ, ਕਾਂ ਝੱਟ ਨਾਲ ਇੱਕ ਹਾਰ ਚੁੰਜ ਵਿੱਚ ਫੜਕੇ ਉੱਡ ਗਯਾ। ਉਸਦੇ ਮਗਰ ਰਾਜਾਦੇ ਨੌਕਰ ਦੌੜੇ,ਕਾਗਨੇ ਓਹ ਹਾਰ ਉਸ ਖੋਲ ਵਿੱਚ ਲਿਆ ਸਿੱਟਿਆ। ਰਾਜਾ ਦੇਨੌਕਰ ਨੇ ਉਸ ਜਗਾਂ ਦੀ ਭਾਲ ਕਰਦਿਆਂ ਸਰਪ ਨੂੰ ਮਾਰਕੇ ਹਾਰ ਲੈ ਲਿਆ, ਤਦ ਤੋਂ ਓਹ ਕਾਗ ਅਨੰਦ ਨਾਲ ਦਿਨ ਬਿਤਾਉਨ ਲੱਗਾ। ਅਜੇਹੀ ਕੋਈ ਬਾਤ ਨਹੀਂ ਜੋ ਬੁਧਮਾਨ ਕੋਲੋਂ ਨਾਂ ਹੋਸਕੇ॥

॥ ਦੋਹਰਾ ॥

ਜਾਕੋ ਬੁਧਿ ਤਿਸੇ ਬਲ ਨਿਰਬੁਧਨ ਬਲ ਨਾਹਿ।
ਮਦਮਾਤੇ ਮ੍ਰਿਗ ਰਾਜ ਕੋ ਸਸੇ ਬਿਨਾਸਿਓ ਆਹਿ॥

॥ ਕਥਾ ॥

ਕਿਸੇ ਬਨ ਵਿਖੇ ਭਾਸੁਕਰ ਨਾਮੀ ਸ਼ੇਰ ਰਹਿੰਦਾ ਸਾ, ਓਹ ਮਦ ਵਿਖੇ ਮੱਤਾ ਹੋਯਾ ਹਰ ਰੋਜ਼ ਅਨੇਕਾਂ ਪਸੂ-ਆਂ ਨੂੰ ਮਾਰਦਾ ਸਾ। ਇੱਕਦਿਨਸਾਰੀ ਮ੍ਰਿਗਾਵਲੀ ਬੋਲੀ, ਹੇ ਮਹਾਰਾਜ! ਆਪ ਅਕਾਰਥ ਹਰ ਰੋਜ਼ ਅਨੇਕਾਂ ਪਸੂਆਂ ਨੂੰ ਮਾਰਦੇਹੋ, ਆਪ ਦੀ ਭੁਖ ਤਾਂ ਇੱਕ ਪਸੂ ਨਾਲ ਦੂਰ ਹੋ ਜਾਂਦੀ ਹੈ, ਇਸਲਈ ਸਾਡੇ ਨਾਲ ਤੁਸੀਂ ਪ੍ਰਤੱਗਯਾ ਕਰ ਛੱਡੋ,ਅੱਜਤੋਂ ਲੈਕੇ ਆਪਦੇ ਭੋਜਨ ਲਈ ਹਰ ਰੋਜ ਇੱਕ ਜੀਵਇੱਥੇ ਬੈਠਿਆਂਹੀ ਆਪਦੇ ਕੋਲ ਆ ਜਾਵੇਗਾ, ਇਸ ਪ੍ਰਕਾਰ ਆਪ ਦਾ ਬੀ ਗੁਜ਼ਾਰਾ ਬੜਾ ਸੁਖਾਲਾ ਹੋਵੇ-ਗਾ ਅਤੇ ਸਾਡਾ ਸਭਨਾਂ ਦਾ ਬੀ ਨਾਸ ਨਾ ਹੋਵੇਗਾ॥

ਇਸ ਰਾਜ ਧਰਮ ਨੂੰ ਆਪ ਅੰਗੀਕਾਰ ਕਰੋ, ਇਸ ਬਾਤ ਪਰ ਕਿਹਾ ਬੀ ਹੈ:—

॥ ਦੋਹਰਾ ॥

ਵਿਧਿ ਪੂਰਬਕ ਲੱਕੜੀ ਮਥੀ ਯਥਾ ਅਗਨਿ ਕੋ ਦੇਤ।
ਤਥਾ ਭੂਮਿ ਫਲ ਦੇਤ ਹੈ ਤਾਂਤੇ ਰਹੋ ਸੁਚੇਤ॥
ਸ੍ਵਰਗ ਲੋਕ ਸਾਧਨ ਸੁਭਗ ਪਾਲਨ ਪ੍ਰਜਾ ਪਛਾਨ।
ਧਰਮ ਨਾਸ ਅਪਜਸ ਜਗਤ ਪੀੜਾ ਪ੍ਰਜਾ ਬਖਾਨ॥

ਪ੍ਰਜਾ ਧੇਨ ਤੇ ਵਿੱਤ ਧਨ ਪਾਲਨ ਪੋਸਨ ਸਾਥ।
ਨਜਾਇ ਸਹਿਤ ਭੂਪਤ ਗਏ ਗੋਪਨ ਜਿਮ ਸ਼ਿਵਨਾਥ॥
ਜੋ ਭੂਪਤਿ ਨਿਜ ਮੋਹ ਤੇ ਪ੍ਰਜਾ ਹਨ ਸਨ ਮੇਖ।
ਉਧਰ ਭਰਤ ਹੈ ਏਕ ਕਾ ਯਾ ਤੇ ਧਾਰ ਬਬੇਕ॥
ਫਲ ਕੀ ਇੱਛਿਆ ਧਾਰ ਉਰ ਮਾਲੀ ਵਤ ਭੂਪਾਲ।
ਦਾਨ ਮਾਨ ਜਲ ਦੇਹ ਤੂੰ ਪੋਦਨ ਸੇ ਕਰ ਪਿਆਰ॥
ਨ੍ਰਿਪ ਦੀਪਕ ਧਨ ਤੇਲ ਕੋ ਲੇਤ ਪ੍ਰਜਾ ਸੇਂ ਗੁਪ।
ਲਖੇ ਨ ਕੋਊ ਤਾਸ ਕੋ ਅੰਦਰ ਗੁਨ ਕੀ ਊਪ॥
ਜੈਸੇ ਦ੍ਰੁਮ ਕੋ ਸਮੈ ਸਿਰ ਪਾਲੇ ਅਰ ਫਲ ਲੇਇ।
ਤਥਾ ਦੁਗੁਧ ਹਿਤ ਗਾਇ ਕੋ ਪਾਲੇ ਦੂਧ ਸੁ ਦੇਇ॥
ਜਿਸ ਅੰਕੁਰ ਰਛਿਆ ਕੀਏ ਸਮਾ ਪਾਇ ਫਲ ਦੇਤ।
ਤਥਾ ਸੁਰਛਿਤ ਲੋਕ ਕਾ ਨ੍ਰਿਪ ਸਬ ਧਨ ਹਰ ਲੇਤ॥
ਹਾਟਕ ਹਯ ਗਯ ਰਤਨ ਧਨ ਵਸਤ੍ਰਾ ਭਰਨ ਸੁ ਗੇਹ।
ਰਾਜਨ ਕਾ ਜੋ ਦ੍ਰਵਯ ਹੈ ਸੋ ਸਭ ਪਰਜਾ ਦੇਹ॥
ਲੋਗਨ ਕੀ ਬ੍ਰਿਧਿ ਕਰਤ ਜੋ ਸੋ ਭੂਪਤਿ ਵਰਧੰਤ।
ਨਾਸ ਕਰੇ ਜੋ ਪ੍ਰਜਾ ਕੋ ਸੋ ਨਿਜ ਨਾਸ ਕਰੰਤ।

ਮ੍ਰਿਗਾਵਲੀ ਦੀ ਇਸ ਬਾਤ ਨੂੰ ਸੁਨਕੇ ਭਾਸੁਕਰ ਬੋਲਿਆ, ਸੱਚ ਹੈ ਪਰ ਜੇਕਰ ਇੱਥੇ ਬੈਠਿਆਂ ਮੇਰੇ ਪਾਸ ਇਕ ਪਸ਼ੂ ਹਰ ਰੋਜ਼ ਨਾਂ ਆਯਾ ਤਾਂ ਮੈਂ ਸਭਨਾਂ ਨੂੰ ਇੱਕੋ

ਵਾਰੀ ਮਾਰ ਦਿਆਂਗਾ। ਓਹ ਸਾਰੇ ਮ੍ਰਿਗ ਇਸ ਬਾਤ ਨੂੰ ਮੰਨਕੇ ਚਲੇ ਗਏ ਅਰ ਨਿਰ ਭੈ ਹੋਕੇ ਬਨ ਵਿਖੇ ਤੁਰਨ ਫਿਰਨ ਲਗੇ, ਆਪੋ ਆਪਣੀ ਵਾਰੀ ਇੱਕ ਪਸੂ ਚਲਿਆ ਜਾਵੇ, ਇਸ ਪ੍ਰਕਾਰ ਕਰਦਿਆਂ ਕਦੇ ਸਹੇ ਦੀ ਵਾਰੀ ਆਈ। ਓਹ ਸਹਿਆ ਮ੍ਰਿਗਾਵਲੀ ਦਾ ਭੇਜਿਆ ਹੋਯਾ ਸਮਯ ਬਿਤਾ ਕੇ ਜੋ ਸ਼ੇਰ ਵੱਲ ਤੁਰਿਆ ਅਰ ਮਾਰਗ ਬਿਖੇ ਜਾਂਦਿਆਂ ਸ਼ੇਰ ਦੇ ਮਾਰਨ ਦਾ ਉਪਾਓ ਸੋਚਦਾ ਸਾ ਜੋ ਇਕ ਕੂਪ ਉਸਦੀ ਨਜ਼ਰ ਵਿਖੇ ਪੈ ਗਿਆ। ਜਿਉਂ ਉਸਨੇ ਕੂਪ ਵਿਖੇ ਝਾਤੀ ਪਾਈ ਤਾਂ ਆਪਣੇ ਪਰਛਾਵੇਂ ਨੂੰ ਜਲ ਵਿਖੇ ਦੇਖਕੇ ਸੋਚਣ ਲਗਾ ਜੋ ਇਹ ਬੜਾ ਚੰਗਾ ਉਪਾ ਉਸਦੇ ਮਾਰਨ ਦਾ ਲਭਿਆ ਹੈ, ਹੁਣ ਮੈਂ ਭਾਸੁਕਰ ਨੂੰ ਆਪਣੀ ਬੁੱਧਿ ਨਾਲ ਗੁੱਸਾ ਚੜ੍ਹਾਕੇ ਇਸ ਕੂਏ ਵਿਖੇ ਸਿੱਟ ਦਿਆਂਗਾ। ਇਸ ਪ੍ਰਕਾਰ ਵਿਚਾਰ ਕਰਦਾ ਸਹਿਆ ਤੀਜੇ ਪਹਿਰ ਭਾਸੁਰਕ ਦੇ ਪਾਸ ਗਿਆ। ਅੱਗੇ ਸ਼ੇਰ ਬੀ ਵੇਲਾ ਗੁਜ਼ਰਨ ਕਰਕੇ ਭੁੱਖਾ ਪਿਆ ਕ੍ਰੋਧ ਨਾਲ ਆਪਣੇ ਹੋਠਾਂ ਨੂੰ ਚਵਦਾ ਸੋਚ ਰਿਹਾ ਸਾ ਜੋ ਕੱਲ ਇਸ ਬਨ ਨੂੰ ਖ਼ਾਲੀ ਕਰ ਦਿਆਂਗਾ। ਇਤਨੇ ਚਿਰ ਵਿਖੇ ਧੀਰੇ ੨ ਸਹਿਆ ਬੀ ਉਸਦੇ ਅੱਗੇ ਪ੍ਰਨਾਮ ਕਰਕੇ ਜਾ ਬੈਠਾ॥

ਤਦ ਗੁਸੇ ਨਾਲ ਭਰਿਆ ਹੋਯਾ ਸ਼ੇਰ ਉਸ ਨੂੰ ਝਿੜਕ ਕੇ ਬੋਲਿਆ ਹੇ ਨੀਚ ਸਹੇ ! ਇਕ ਤਾਂ ਤੂੰ ਛੋਟਾ ਜਿਹਾ ਹੈਂ ਦੂਸਰਾ ਸਮਯ ਨੂੰ ਗੁਜਾਰਕੇ ਆਯਾ ਹੈਂ, ਇਸ ਲਈ ਤੈਨੂੰ ਮਾਰਕੇ ਕੱਲ ਸਾਰੇ ਬਨਵਾਸੀਆਂ ਨੂੰ ਮਾਰ ਦਿਆਂਗਾ। ਬੜਾ ਦੀਨ ਹੋਕੇ ਸਹਿਆ ਬੋਲਿਆ, ਹੇ ਮਹਾ-ਰਾਜ ! ਨਾ ਕੁਝ ਮੇਰਾ ਹੀ ਅਪਰਾਧ ਅਤੇ ਨਾ ਕੁਝ ਬਨ ਵਾਸੀਆਂ ਦਾ ਹੈ, ਤੁਸੀਂ ਅਰਜ ਤਾਂ ਸੁਨੋ ! ਸ਼ੇਰ ਬੋਲਿਆ ਛੇਤੀ ਕਹੋ ਜਿਤਨਾ ਚਿਰ ਮੇਰੇ ਦੰਦਾਂ ਵਿਖੇ ਨਹੀਂ ਔਂਦਾ, ਸਹਿਆ ਬੋਲਿਆ ਹੇ ਮਹਾਰਾਜ ! ਅੱਜ ਮੇਰੀ ਵਾਰੀ ਸੀ ਇਸਲਈ ਸਾਰੇ ਮ੍ਰਿਗਾਂ ਨੇ ਮੈਨੂੰ ਛੋਟਾ ਦੇਖ ਪੰਜਾਂ ਸਹਿਆਂ ਨਾਲ਼ ਮੈਨੂੰ ਭੇਜਿਆ ਸਾ ਸੋ ਰਸਤੇ ਵਿਖੇ ਇਕ ਹੋਰ ਸ਼ੇਰ ਆਪਣੀਆਂ ਗੁਫ਼ਾਂ ਵਿੱਚੋਂ ਨਿਕਲਕੇ ਬੋਲਿਆ, ਤੁਸੀਂ ਕਿੱਥੇ ਜਾਂਦੇ ਹੋ ? ਤਾਂ ਮੈਂ ਕਿਹਾ ਅਸੀਂ ਆਪਣੇ ਸ੍ਵਾਮੀ ਭਾਸੁਕਰ ਪਾਸ ਭੋਜਨ ਲਈ ਜਾਂਦੇ ਹਾਂ। ਓਹ ਬੋਲਿਆ ਇਹ ਬਨ ਤਾਂ ਮੇਰਾ ਹੈ, ਤੁਸੀਂ ਮੇਰੇ ਨਾਲ ਪ੍ਰਤੱਗਜ਼ਾ ਕਰੋ, ਓਹ ਸ਼ੇਰ ਤਾਂ ਚੋਰ ਹੈ,ਹੱਛਾ ਜੇਕਰਓਹ ਰਾਜਾ ਹੈ ਤਾਂ ਮੇਰੇ ਕੋਲ ਚਾਰ ਸਹੇ ਜਾਮਨੀ ਵਿੱਚ ਛਡਕੇ ਉਸਨੂੰ ਬੁਲਾ ਲਿਆਓ, ਜੇਹੜਾ ਬਲ ਕਰਕੇ ਦੁਹਾਂ ਵਿੱਚੋਂ ਰਾਜਾ ਹੋਵੇਗਾ ਉਸਦਾ ਭੋਜਨ ਤੁਸੀਂ ਹੋਏ। ਸੋ ਹੁਣ ਮੈਂ ਉਸਦਾ ਭੇਜਿਆ

ਹੋਯਾ ਆਪ ਕੋਲ ਆਯਾ ਹਾਂ,ਅੱਗੇ ਆਪ ਮਾਲਕ ਹੋ ਇਸ ਲਈ ਦੇਰ ਹੋਈ ਹੈ॥

ਭਾਸੁਕਰ ਬੋਲਿਆ ਹੱਛਾ ਜੇਕਰ ਐਉਂ ਹੀ ਹੈ ਤਾਂ ਮੈਨੂੰ ਵਿਖਾ ਜੋ ਓਹ ਚੋਰ ਸ਼ੇਰ ਕਿੱਥੇ ਹੈ ਜੋ ਉਸਨੂੰ ਮਾਰਕੇ ਮੈਂ ਆਪਨਾ ਕ੍ਰੋਧ ਦੂਰ ਕਰਾਂ, ਇਸ ਪਰ ਕਿਹਾ ਹੈ ॥

॥ ਦੋਹਰਾ ॥

ਹਾਟਕ ਧਰਨੀ ਮਿਤ੍ਰ ਇਹ ਤੀਨ ਯੁੱਧਫਲਤਾਤ।
ਜੌ ਨ ਮਿਲੇ ਇਨ ਮੇਂ ਕੋਊ ਕਾਹੇ ਯੁੱਧ ਕਰਾਤ॥
ਜਹਾਂ ਮਿਲੇ ਨਾ ਫਲ ਕਛੂ ਅਵਰ ਨਿਰਾਦਰ ਹੋਇ।
ਨਾਂਹਿ ਉਠਾਵੇ ਦ੍ਵੰਦ ਅਸ ਬੁੱਧਿਮਾਨ ਜੋ ਲੋਇ॥

ਸਹਿਆ ਬੋਲਿਆ ਹੇ ਪ੍ਰਭੋ! ਇਹ ਸੱਚ ਹੈ ਜੋ ਸਾਰੇ ਰਾਜੇ ਪ੍ਰਿਥਵੀ ਅਥਵਾ ਧਨ ਦੇ ਲਈ ਯੁੱਧ ਕਰਦੇ ਹਨ ਪਰ ਉਹ ਸ਼ੇਰ ਕਿਲੇ ਦੇ ਅੰਦਰ ਹੈ, ਉਥੋਂ ਹੀ ਆਕੇ ਉਸਨੇ ਸਾਨੂੰ ਰੋਕਿਆ ਸਾ, ਇਸ ਲਈ ਕਿਲੇ ਦਾ ਰਾਜਾ ਔਖਾ ਜਿੱਤਿਆ ਜਾਂਦਾ ਹੈ॥

॥ ਦੋਹਰਾ ॥

ਗਜ ਸਹਸ੍ਰ ਹਯ ਲਾਖਤੇ ਜੋ ਕਾਰਜ ਨਹਿ ਹੋਇ।
ਸੋ ਕਾਰਜ ਭੂਪਾਨ ਕਾ ਦੁਰਗ ਏਕ ਸੇ ਹੋਇ॥

ਛੇਕਾ ਕੀ ਸਤ ਮੇ ਲੜੇਂ ਕਿਲੇ ਬੀਚ ਜੋ ਭੂਪ ।
ਨੀਤਿ ਨਿਪੁਨ ਯਾ ਹੇਤ ਤੇਂ ਕਹੇਂ ਕਿਲੇ ਕੀ ਊਪ॥
ਹਰਨਾਖਸ ਭਯ ਧਾਰ ਕੇ ਗੁਰ ਆਗਜਾ ਕੋ ਪਾਇ।
ਵਿਸਕਰਮਾ ਨੇ ਦੁਰਗ ਤਬ ਦੀਨੇ ਤੁਰਤ ਬਨਾਇ ॥
ਸੁਰ ਗੁਰ ਨੇ ਤਬ ਵਰ ਦੀਆ ਜਾਸ ਦੁਰਗ ਸੋ ਭੂਪ।
ਤਬ ਤੇ ਯਾ ਸੰਸਾਰ ਮੇਂ ਬਨੇ ਕੋਟ ਗੜ੍ਹ ਊਪ ।
ਜਿਮ ਮਰ ਬਿਨ ਹਸਤੀ ਅਹੇ ਅਵਰ ਦਾੜ ਬਿਨ ਸਾਂਪ।
ਸਭਕੇ ਹੋਤ ਅਧੀਨ ਇਹ ਤਿਵ ਗੜ੍ਹ ਬਿਨ ਨ੍ਰਿਪ ਥਾਪ॥

ਭਾਸੁਕਰ ਬੋਲਿਆ ਤੋੜੇ ਓਹ ਕਿਲੇ ਵਿੱਚ ਹੈ ਤਦ ਬੀ ਮੈਨੂੰ ਦਿਖਾ ਜੋ ਮੈਂ ਉਸ ਨੂੰ ਮਾਰ ਸਿੱਟਾਂ, ਕਿਹਾ ਹੈ:—

॥ ਦੋਹਰਾ ॥

ਸਤ੍ਰ ਰੋਗ ਜਬ ਉਪਜੇ ਤਬੀ ਕਰੇ ਤਿਸ ਨਾਸ ।
ਨਾਤੱਰ ਥੇ ਬਲਵਾਨ ਕਾ ਪਾਛੇ ਕਰੇਂ ਬਿਨਾਸ ॥
ਬੁੱਧਿਮਾਨ ਇਮ ਭਾਖ ਹੈ ਉਠੇ ਸਤ੍ਰ ਜਬ ਰੋਗ ।
ਤਬ ਹੀਂ ਤਿਨਕਾ ਨਾਸ ਕਰ ਨਾਤਰ ਦੇਵੇਂ ਸੋਗ॥

॥ ਤਥਾ ਚੌਪਈ॥

ਸ੍ਵਲਪ ਰੋਗ ਸਤ੍ਰ ਬਲਹੀਨ। ਨਿਜ ਪ੍ਰਮਾਦ ਕਰ ਲਖੇ ਜੁ ਦੀਨ ॥ ਸੋ ਨਰ ਕਰਤ ਆਪਨਾ ਘਾਤ। ਇਨਕੇ ਬਢੇ ਆਪ ਪਛਤਾਤ ॥

॥ ਦੋਹਰਾ ॥

ਨਿਜ ਸ਼ਕਤਿ ਉਤਸਾਹ ਲਖ ਕਰਤ ਸਤ੍ਰ ਪਰ ਗੌਨ।
ਨਰ ਪਾਵਤ ਹੈ ਜੀਤ ਕੋ ਪਰਸਰਾਮ ਵਤ ਤੌਨ ॥

ਸਹਿਆ ਬੋਲਿਆ ਮਹਾਰਾਜ ! ਇਹ ਬਾਤ ਠੀਕ ਹੈ ਪਰ ਮੈਂ ਦੇਖਿਆ ਹੈ ਜੋ ਓਹ ਬਲ ਵਾਲਾ ਸਤ੍ਰ ਹੈ, ਇਸ ਲਈ ਆਪਨੂੰ ਉਸ ਦੇ ਬਲ ਪਛਾਣੇਂ ਬਿਨਾਂ ਜਾਣਾ ਨਹੀਂ ਚਾਹੀਦਾ, ਇਸ ਬਾਤ ਪਰ ਕਿਹਾ ਹੈ ਯਥਾ-

॥ ਦੋਹਰਾ॥

ਅਪਨਾ ਬਲ ਅਰ ਸ਼ਤ੍ਰੁ ਕਾ ਬਿਨ ਕੀਨੇ ਨਿਰਧਾਰ।
ਗਮਨ ਕਰਤ ਰਿਪੁ ਕੇ ਪ੍ਰਤਿ ਸੋ ਪਤੰਗ ਵਤਿ ਖੁਆਰ ॥
ਪ੍ਰਬਲ ਸਤ੍ਰ ਪਰ ਜੋ ਬਲੀ ਹਨਨ ਹੇਤ ਚਲ ਜਾਤ।
ਗਜ ਇਮ ਦਾਂਤ ਤੁੜਾਇਕੇ ਵਿਮਦ ਹੋਇ ਲਟ ਜਾਤ॥

ਭਾਸੁਕਰ ਬੋਲਿਆ ਤੈਨੂੰ ਇਸ ਗੱਲ ਨਾਲ ਕੀ ਪ੍ਰਯੋਜਨ ਹੈ, ਤੂੰ ਉਸਨੂੰ ਦਿਖਾ ਜੋ ਉਹ ਕਿਸ ਕਿਲੇ ਅੰਦਰ ਹੈ ਸਹਿਆ ਬੋਲਿਆ ਜੇਕਰ ਐਂਵੇਂ ਹੈ ਤਾਂ ਆਓ। ਇਹ ਕਹਿਕੇ ਅੱਗੇ ੨ ਤੁਰਪਿਆ ਅਤੇ ਉਸਕੂਏਂ ਉਤੇ ਲੈਆਯਾ ਜਿਸਨੂੰ ਦੇਖ ਗਿਆ ਸਾ। ਸਹਿਆ ਬੋਲਿਆ ਮਹਾਰਾਜ ! ਆਪਦੇ ਪ੍ਰਤਾਪ ਅੱਗੇ ਕੌਨ ਠਹਿਰ ਸਕਦਾ ਹੈ, ਦੇਖੋ ਓਹ

ਇਸ ਕਿਲੇ ਦੇ ਅੰਦਰ ਲੁਕ ਗਿਆ ਹੈ,ਆਓ ਮੈਂ ਆਪਨੂੰ ਦਿਖਾਵਾਂ। ਤਦ ਸਹੇ ਨੇ ਓਹ ਕੂਆਂ ਦੱਸਿਆ, ਜਾਂ ਸ਼ੇਰ ਨੇ ਉਸਦੇ ਅੰਦਰ ਝਾਤੀ ਪਾਈ ਤਾਂ ਆਪਣੇ ਪਰਛਾਵੇਂ ਨੂੰ ਕੂਏਂ ਵਿੱਚ ਦੇਖਿਆ ਅਰ ਗੱਜਿਆ। ਝੱਟ ਕੂਏਂ ਵਿੱਚੋਂ ਦੂਣੀ ਅਵਾਜ ਆਈ। ਉਸ ਨੂੰ ਉਸਨੇ ਆਪਣਾ ਸਤ੍ਰੂ ਜਾਨ ਉਸ ਦੇ ਉੱਪਰ ਛਾਲ ਮਾਰੀ ਅਤੇ ਮਰ ਗਿਆ ਅਰ ਸਹਿਆ ਬੀ ਬੜਾ ਪ੍ਰਸੰਨ ਹੋਕੇ ਸਾਰੇ ਬਨਵਾਸੀਆਂ ਦੇ ਪਾਸ ਆਯਾ ਅਤੇ ਉਸਦੇ ਮਾਰਨ ਦਾ ਪ੍ਰਸੰਗ ਸਭਨਾਂ ਨੂੰ ਸੁਣਾਯਾ, ਸਾਰਿਆਂ ਨੇ ਉਸਦੀ ਵਡਿ- ਆਈ ਕੀਤੀ ਅਤੇ ਉਹ ਸਾਰੇ ਬਨਵਾਸੀ ਸੁਖ ਭੋਗਨ ਲੱਗੇ॥

॥ ਕਥਾ ॥

ਕਿਸੇ ਮਕਾਨ ਵਿਖੇ ਕਿਸੇ ਰਾਜਾ ਦਾ ਬੜਾ ਸੁੰਦਰ ਪਲੰਘ ਵਿਛਿਆ ਹੋਇਆ ਸਾ, ਉਸ ਬਿਸਤਰੇ ਬਿਖੇ ਇੱਕ ਮੰਦਿ ਵਿਸਰਪਣੀ ਨਾਮ ਜੂੰ ਰਹਿੰਦੀ ਸੀ, ਓਹ ਹਮੇਸ਼ਾ ਰਾਜਾ ਦੇ ਰਕਤ ਦਾ ਪਾਨ ਕਰਦੀ ਸੀ। ਇੱਕਦਿਨ ਉਸ ਬਿਸਤਰੇ ਵਿਖੇ ਅਗਣਿ ਮੁਖ ਨਾਮ ਮਾਂਗਨੂੰ ਫਿਰਦਾ ਤੁਰਦਾ ਆ ਗਿਆ। ਉਸਨੂੰ ਦੇਖਕੇ ਜੂ ਬੋਲੀ ਕਿ

ਤੂੰ ਇਸ ਅਯੋਗ ਜਗਾਂ ਵਿਖੇ ਕਿਉਂ ਆਯਾ ਹੈਂ, ਇਸ ਲਈ ਜਿਤਨਾ ਚਿਰ ਕਿਸੇ ਨੇ ਦੇਖਿਆ ਨਹੀਂ ਛੇਤੀ ਚਲਿਆ ਜਾ। ਮਾਂਗਨੂੰ ਬੋਲਿਆ ਹੇ ਭਲੀਏ ਲੋਕੇ ਘਰ ਆਏ ਹੋਏ ਨੀਚ ਨੂੰ ਬੀ ਇਹ ਕਹਿਨਾ ਯੋਗ ਨਹੀਂ, ਇਸ ਬਾਤ ਪਰ ਮਹਾਤਮਾਂ ਨੇ ਐਉਂ ਕਿਹਾ ਹੈ।

॥ਕਬਿੱਤ॥

ਆਓ ਜੀ ਬੈਠੋ ਜੀ ਆਸਨ ਏਹ ਆਪ ਲੀਏ ਕਾਹੇ ਕੋ ਏਤੇ ਦਿਨ ਲਾਈ ਹੈ ਦੇਰ ਜੂ। ਭਾਖੋ ਨਿਜ ਕੁਸ਼ਲ ਔ ਸੁਨਾਵੋ ਕੁਛ ਬਾਤ ਚੀਤ ਆਪਕੇ ਦਿਦਾਰ ਸਾਥ ਦੀਨੇ ਦੁਖ ਗੇਰ ਜੂ। ਨੀਚ ਪੁਰਖ ਆਏ ਤੇ ਬੋਲਤ ਹੈਂ ਸਾਧ ਐਸੇ ਸਾਧ ਹੂੰ ਕੇ ਆਏ ਤੇ ਬੈਠਤ ਹੈਂ ਘੇਰ ਜੂ। ਸ੍ਵਰਗ ਕੋ ਦਿਵੈਯਾ ਐਸਾ ਧਰਮ ਕਹੋਂ ਭੈਯਾ ਤੋਹਿ ਸਿਮ੍ਰਿ ਸਭ ਐਸੇ ਕੀ ਭਾਖਤ ਹੈ ਟੇਰ ਜੂ॥

ਹੇ ਭਦ੍ਰੇ ਮੈਂ ਤੇਰੇ ਪਾਸ ਆਯਾ ਹਾਂ ਸੋ ਤੈਨੂੰ ਚ ਚੀਦਾ ਹੈ ਜੋ ਅਸਾਂ ਦੀ ਖਾਤਰ ਕਰੇਂ, ਦੂਸਰੇ ਮੈਂ ਅਨੇ ਮਨੁੱਖਾਂ ਦਾ ਲਹੂ ਚਖਿਆ ਹੈ ਸੋ ਆਪੋ ਆਪਣੇ ਅਹਾਰ ਦੋਸ ਕਰਕੇ ਕੋਈ ਮਿੱਠਾ ਕੋਈ ਕੌੜਾ ਕਸੈਲਾ ਸਾ, ਮੈਂ ਅੱਜ ਤੋੜੀ ਮਿੱਠਾ ਲਹੂ ਨਹੀਂ ਚੱਖਿਆ, ਸੋ ਜੇਕਰ

ਕ੍ਰਿਪਾ ਕਰੇਂ ਤਾਂ ਮੈਂ ਅੱਜ ਇਸ ਰਾਜਾ ਦਾ ਮਿੱਠਾ ਲਹੂ ਪੀਵਾਂ ਜਿਸਦੇ ਪੀਣੇ ਕਰਕੇ ਮੇਰੀ ਰਸਨਾ ਨੂੰ ਬੜਾ ਅਨੰਦ ਹੋਵੇਗਾ, ਕਿਹਾ ਹੈਃ–

॥ ਦੋਹਰਾ ॥

ਰੰਕ ਔਰ ਭੂਪਾਲ ਕੋ ਰਸਨਾ ਸੁਖ ਸਮ ਹੋਤ
ਸਾਰ ਯਹੀ ਸੰਸਾਰ ਮੈਂ ਯਾ ਹਿਤ ਸਰਬਸ ਖੋਤ ॥
ਜਿਹਬਾ ਸੁਖ ਸੰਸਾਰ ਮੇਂ ਜੋ ਨਾ ਹੋਤਾ ਮੀਤ ।
ਤੌ ਕਤ ਜਨ ਪਰ ਵਸ ਰਹੇਂ ਕਹਾਂ ਨੌਕਰੀ ਰੀਤ॥
ਉਦਰ ਹੇਤ ਮਿਥਜਾ ਕਹੇਂ ਕਰੇਂ ਨੀਚ ਕੀ ਸੇਵ ।
ਅਰ ਵਿਦੇਸ ਮੈਂ ਫਿਰਤ ਹੈਂ ਯੇ ਸਭ ਉਦਰ ਕਰੇਵ ॥

ਸੋ ਮੈਂ ਭੀ ਭੁੱਖਾ ਤੇਰੇ ਪਾਸੋਂ ਭੋਜਨ ਮੰਗਦਾਂ ਹਾਂ ਸੋ ਤੈਨੂੰ ਨਹੀਂ ਚਾਹੀਦਾ ਜੋ ਤੂੰ ਅਕੱਲੀ ਹੀ ਇਸ ਰਾਜਾ ਦੀ ਰੱਤ ਪੀਵੇਂ। ਮੰਦ ਵਿਸਰਪਣੀ ਬੋਲੀ, ਹੇ ਅਗਨਿ ਮੁੱਖ ! ਮੈਂ ਤਾਂ ਸੁੱਤੇ ਹੋਏ ਇਸ ਰਾਜਾ ਦਾ ਲਹੂ ਪੀਂਦੀ ਹਾਂ ਪਰੰਤੂ ਤੂੰ ਬੜਾ ਚਲਾਕ ਹੈਂ ਜੇ ਕਰ ਮੇਰੇ ਨਾਲ ਰਲਕੇ ਇਹ ਲਹੂ ਪੀਵੇਂ ਤਾਂ ਬੈਠ ਜਾ । ਮਾਂਗਣੂੰ ਬੋਲਿਆ ਹੇ ਦੇਵੀ ਮੈਨੂੰ ਆਪਣੇ ਇਸ਼ਟ ਦੇਵ ਦੀ ਸੁਗੰਦ ਹੈ ਜਦ ਤੀਕੂੰ ਪਹਿਲਾਂ ਤੂੰ ਰਕਤ ਨਾਂ ਪੀਵੇਂਗੀ ਤਦ ਤੀਕੂੰ ਮੈਂ ਨਾਂ ਪੀਵਾਂਗਾ। ਇਸ ਪ੍ਰਕਾਰ ਉਨ੍ਹਾਂ ਦੀਆਂ ਬਾਤਾਂ ਕਰਦਿਆਂ

ਰਾਜਾ ਬੀ ਉਸ ਛੇਜ ਤੇ ਆ ਸੁੱਤਾ, ਤਦ ਮਾਂਗਣੂੰ ਜੋ ਜਬਾਨ ਦਾ ਚਲਿਆ ਹੋਯਾ ਸੀ ਉਸਨੇ ਕਾਹਲੀ ਕਰਕੇ ਜਾਗਦਿਆਂ ਹੀ ਉਸ ਰਾਜਾ ਨੂੰ ਡੰਗਿਆ, ਇਸ ਪਰ ਕਿਸੇ ਮਹਾਤਮਾਂ ਨੇ ਠੀਕ ਕਿਹਾ ਹੈ:—

॥ ਦੋਹਰਾ ॥

ਲਾਖ ਯਤਨ ਕੇ ਕਰੇ ਤੇ ਪਲਟਤ ਨਹੀਂ ਸੁਭਾਇ।
ਖੂਬ ਤਪਾਏ ਤੇ ਪੁਨਾ ਜਲ ਸੀਤਲ ਹੋ ਜਾਇ ॥
ਅਗਨਿ ਸੀਤ ਹੋ ਜਾਏ ਜੋ ਤਪੇ ਚੰਦ੍ਰ ਜੋ ਆਇ।
ਤੌ ਭੀ ਪੁਰਖ ਸੁਭਾਇ ਜੋ ਨਹੀਂ ਪਲਟਿਆ ਜਾਇ॥

ਰਾਜਾ ਬੀ ਸੂਈਵਾਂਙੂ ਚੁੱਭਨ ਕਰਕੇ ਉਸ ਬਿਸਤਰੇ ਨੂੰ ਛੱਡਕੇ ਬੋਲਜਾ ਦੇਖੋ ਇਸ ਬਿਛਾਉਂਨੇ ਬਿਖੇ ਜੂੰ ਅਥਵਾ ਮਾਂਗਣੂੰ ਹੈ ਜਿਸਨੇ ਮੈਨੂੰ ਡੰਗਿਆ ਹੈ । ਜਦ ਰਾਜਾ ਦੇ ਨੌਕਰ ਉਸ ਬਿਸਤਰੇ ਨੂੰ ਝਾੜਨ ਲਗੇ ਤਦ ਮਾਂਗਣੂੰ ਚਲਾਕ ਤਾਂ ਪਲਘ ਵਿੱਚ ਲੁਕ ਗਿਆ ਅਤੇ ਕੱਪੜੇ ਵਿੱਚੋਂ ਓਹ ਮੰਦ ਵਿਸਰਪਣੀ ਜੂੰ ਲੱਭੀ ਤੇ ਮਾਰੀ ਗਈ ॥

॥ ਦੋਹਰਾ ॥

ਧਰਮ ਬੁੱਧਿ ਦੁਰਬੁੱਧਿ ਦੋ ਰਹਿਤ ਹੁਤੇ ਇੱਕ ਜਾਇ।
ਦੁਰਬੁੱਧਿ ਨੇ ਪਿਤਾ ਨਿਜ ਧੂਮ ਬੀਚ ਦੀਆ ਘਾਇ ॥

॥ ਕਥਾ ॥

ਕਿਸੇ ਜਗਾ ਧਰਮ ਬੁੱਧਿ ਅਰ ਪਾਪ ਬੁੱਧਿ ਨਾਮੀ ਦੋ ਮਿੱਤ੍ਰ ਰਹਿੰਦੇ ਸੇ ਇੱਕ ਦਿਨ ਪਾਪ ਬੁੱਧਿ ਨੇ ਸੋਚਿਆ ਜੋ ਮੈਂ ਮੂਰਖ ਅਤੇ ਧਨ ਹੀਨ ਹਾਂ, ਇਸ ਲਈ ਇਹ ਕੰਮ ਕਰਾਂ ਜੋ ਇਸ ਧਰਮ ਬੁੱਧਿ ਨੂੰ ਨਾਲ ਲੈਕੇ, ਪਰਦੇਸ ਜਾਕੇ, ਇਸ ਦੇ ਆਸਰੇ ਧਨ ਕਮਾਕੇ, ਫੇਰ ਇਸਨੂੰ ਬੀ ਧੋਖਾ ਦੇਕੇ, ਸੁਖ ਭੋਗਾਂ। ਤਾਂ ਦੂਜੇ ਦਿਨ ਪਾਪ ਬੁੱਧਿ ਨੇ ਧਰਮ ਬੁੱਧਿ ਨੂੰ ਕਿਹਾ ਹੇ ਭਾਈ ਤੂੰ ਬ੍ਰਿਧ ਹੋਕੇ ਆਪਣੇ ਕੇਹੜਿਆਂ ਕੰਮਾਂ ਨੂੰ ਯਾਦ ਕਰੇਂਗਾ ਅਰ ਪਰਦੇਸ ਦੇਖੇ ਬਿਨਾਂ ਆਪਣੇ ਬਾਲ ਬੱਚੇਨੂੰਕੀ ਬਾਤ ਸੁਨਾਯਾ ਕਰੇਂਗਾ? ਮਹਾਤਮਾ ਨੇ ਐਉਂ ਕਿਹਾ ਹੈ:—

॥ ਦੋਹਰਾ ॥

ਦੇਸਾਂਤਰ ਮੇਂ ਜਾਇ ਜਿਸ ਗੁਨ ਨਹਿ ਲੀਨਾ ਕੋਇ।
ਬ੍ਰਿਥਾ ਭਰਮਨ ਕਰ ਤਾਸ ਨੇ ਦਈ ਆਰਬਲਾ ਖੋਇ ॥
ਵਿਦਯਾ ਧਨ ਅਰ ਸਿਲਪ ਕੋ ਤਬ ਲਗ ਲਹੇ ਨ ਕੋਇ।
ਜਬ ਲਗ ਤਜ ਨਿਜ ਦੇਸਕੋ ਅਟਤ ਨ ਧਰਨੀ ਲੋਇ ॥

ਧਰਮ ਬੁੱਧਿ ਉਸਦੀ ਬਾਤ ਨੂੰ ਸੁਨਕੇ ਪ੍ਰਸੰਨ ਹੋਕੇ ਆਪਣੇ ਵੱਡਿਆਂ ਨੂੰ ਪੁਛਕੇ ਚੰਗੇ ਮਹੂਰਤ ਉਸ ਪਾਪ

ਬੁੱਧਿ ਦੇ ਨਾਲ ਪਰਦੇਸ ਨੂੰ ਤੁਰ ਪਿਆ। ਪਰਦੇਸ ਬਿਖੇ ਧਰਮ ਬੁੱਧਿ ਦੇ ਪ੍ਰਤਾਪ ਕਰਕੇ ਪਾਪ ਬੁੱਧਿ ਨੇ ਬਹੁਤ ਸਾਰਾ ਧਨ ਇਕੱਠਾ ਕੀਤਾ,ਫੇਰ ਦੋਵੇਂ ਜਣੇ ਬਹੁਤ ਸਾਰਾ ਧਨ ਲੈਕੇ ਖ਼ੁਸ਼ੀ ਹੋਏ ਹੋਏ ਆਪਨੇ ਸ਼ਹਿਰ ਨੂੰ ਤੁਰ ਪਏ, ਕਿਆ ਠੀਕ ਕਿਹਾ ਹੈ:—

॥ ਦੋਹਰਾ ॥

ਵਿਦਜਾ ਧਨ ਅਰ ਸਿਲਪ ਇਹ ਜਾਂ ਕੋ ਮਿਲ ਹੈਂ ਤੀਨ।
ਸੌ ਯੋਜਨ ਵਤ ਕੋਸ ਕੋ ਤੇ ਮਾਨਤ ਪਰਬੀਨ ॥

ਤਦ ਆਪਣੇ ਸ਼ਹਿਰ ਦੇ ਨਜ਼ਦੀਕ ਆਕੇ ਪਾਪ ਬੁੱਧਿਨੇ ਧਰਮਬੁੱਧਿ ਨੂੰ ਕਿਹਾ,ਹੇ ਭਾਈ! ਇਹ ਸਾਰਾ ਧਨ ਘਰ ਵਿਖੇ ਨਹੀਂ ਲੈ ਜਾਨਾ ਚਾਹੀਏ ਕਿਉਂ ਜੋ ਸਾਰੇ ਸਨਬੰਧੀ ਮੰਗਨਗੇ ਇਸ ਲਈ ਇਸ ਧਨ ਨੂੰ ਇਸ ਸੰਘਨੇ ਬਨ ਵਿਖੇ ਦੱਬਕੇ ਥੋੜਾ ਜਿਹਾ ਲੈ ਚੱਲੀਏ, ਜਦ ਫੇਰ ਕਦੇ ਲੋੜ ਪਏਗੀ ਤਾਂ ਆਕੇ ਲੈ ਜਾਵਾਂਗੇ, ਦੇਖ ਮਹਾਤਮਾਂ ਨੇ ਐਉਂ ਕਿਹਾ ਹੈ॥

॥ ਦੋਹਰਾ ॥

ਬੁੱਧਿਮਾਨ ਨਿਜ ਸ੍ਰੂਲਪ ਭੀ ਨਾਂਹਿ ਦਿਖਾਵੇ ਦ੍ਰਬਜ।
ਧਨ ਦੇਖਤ ਮੁਨਿ ਮਨ ਡਿਗੇ ਐਸੇ ਹੈ ਭਵਤਬਜ।

ਇਸ ਬਾਤ ਨੂੰ ਸੁਨਕੇ ਧਰਮਬੁਧਿ ਬੋਲਿਆ ਇਸੇ ਤ੍ਰਹਾਂ ਕਰੋ, ਤਦ ਓਹ ਧਨ ਨੂੰ ਦੱਬਕੇ ਘਰ ਨੂੰ ਚਲੇ ਗਏ। ਫੇਰ ਦੂਜੇ ਦਿਨ ਪਾਪ ਬੁੱਧਿ ਨੇ ਅੱਧੀ ਰਾਤ ਵਿਖੇ ਜਾਕੇ ਧਨ ਨੂੰ ਪੁੱਟਕੇ ਉਸ ਟੋਏ ਨੂੰ ਮਿੱਟੀ ਨਾਲ ਭਰਕੇ ਘਰਲੈਆਂਦਾ,ਅਰ ਧਰਮਬੁੱਧਿ ਨੂੰ ਆਕੇ ਬੋਲਿਆ, ਹੇ ਮਿੱਤ੍ਰ! ਮੇਰਾ ਕੁਟੰਬ ਬਹੁਤ ਹੈ ਇਸ ਲਈ ਖਰਚੋਂ ਤੰਗ ਹਾਂ ਚਲ ਹੋਰ ਧਨ ਲੈ ਆਵੀਏ। ਓਹ ਬੋਲਿਆ ਏਵੇਂ ਕਰੋ। ਜਦ ਉਨਾਂ ਨੇ ਜਾਕੇ ਓਹ ਜਗਾਂ ਪੁੱਟ ਕੇ ਦੇਖੀ ਤਾਂ ਸੱਖਨਾਂ ਭਾਂਡਾ ਦੇਖਿਆ, ਤਦ ਪਾਪਬੁੱਧਿ ਆਪਣੇ ਸਿਰ ਨੂੰ ਹੱਥ ਮਾਰਕੇ ਬੋਲਿਆ ਹੇ ਧਰਮਬੁੱਧਿ ਇਹ ਧਨ ਤੂੰ ਹੀ ਚੁਰਾਯਾ ਹੈ ਕਿਉਂ ਜੋ ਜੇ ਕਦੇ ਓਪਰਾ ਲੈਂਦਾ ਤਾਂ ਟੋਏ ਪੂਰਨ ਦੀ ਕੀ ਜ਼ਰੂਰਤ ਸੀ? ਸੋ ਮੈਨੂੰ ਅੱਧਾ ਧਨ ਦੇਹ, ਨਹੀਂ ਤਾਂ ਅਦਾਲਤੀ ਕੋਲ ਜਾਂਦਾ ਹਾਂ। ਓਹ ਬੋਲਿਆ ਹੇ ਪਾਪੀ, ਇਸਤਰ੍ਹਾਂ ਨ ਕਹੋ ਕਿਉਂ ਜੋ ਮੈਂ ਧਰਮਬੁੱਧਿ ਹਾਂ ਮੈਂ ਇਸ ਪ੍ਰਕਾਰ ਚੋਰੀ ਨਹੀਂ ਕਰਨ ਵਾਲਾ। ਮਹਾਤਮਾ ਨੇ ਕਿਹਾ ਹੈ:-

॥ ਦੋਹਰਾ ॥

ਪਰ ਦਾਰਾ ਕੋ ਮਾਤ ਸਮ ਪਰ ਧਨ ਲੋਹੇ ਸਮਾਨ।
ਆਪਨੇ ਸਮ ਸੰਸਾਰ ਕੋ ਧਰਮ ਬੁੱਧਿ ਪਹਿਚਾਨ॥

ਇਸ ਪ੍ਰਕਾਰ ਕਹਿੰਦੇ ਹੋਏ ਓਹ ਦੋਵੇਂ ਅਦਾਲਤੀ
ਦੇ ਪਾਸ ਜਾਕੇ ਇੱਕ ਦੂਜੇ ਨੂੰ ਕਲੰਕ ਲਗਾਉਣ ਲੱ
ਜਦ ਅਦਾਲਤੀਆਂ ਨੇ ਉਨ੍ਹਾਂ ਦੇ ਲਈ ਸੁਗੰ
ਦੇਨ ਦਾ ਬਿਚਾਰ ਕੀਤਾ ਤਾਂ ਪਾਪ ਬੁੱਧਿ ਬੋਲਿਆ ਕਸ
ਦੇਣੀ ਹੱਛੀ ਨਹੀਂ, ਮਹਾਤਮਾ ਮਨੂ ਜੀ ਨੇ ਐਉਂ ਕਿਹਾ ਹੈ:

॥ ਦੋਹਰਾ ॥

ਪ੍ਰਿਥਮ ਲਿਖਤ ਪਿਖ ਟਾਰ ਮੇਂ ਲਿਖਤ ਬਿਨਾ ਹੈ ਸਾਖ
ਹੈ ਅਭਾਵ ਇਨਕੋ ਜਹਾਂ ਤਹਾਂ ਸਪਥ ਕੋ ਰਾਖ

ਸੋ ਇਸ ਬਾਤ ਦੀ ਗਵਾਹੀ ਲਈ ਬ੍ਰਿਛ ਦੇਵਤਾ
ਸਾਖੀ ਹੈ, ਇਸ ਲਈ ਓਹ ਦੇਵਤਾ ਸਾਡੇ ਵਿੱਚੋਂ ਕਿ
ਇੱਕਨੂੰ ਚੋਰ ਯਾ ਸਾਧ ਬਨਾ ਦੇਵੇਗਾ। ਇਸਬਾਤ ਨੂੰ ਸੁਣ
ਕੇ ਅਦਾਲਤੀ ਬੋਲੇ ਵਾਹਵਾ ਕਿਆ ਠੀਕ ਇਸ ਨੇ ਕਿਹ
ਹੈ, ਕਿਉਂ ਜੋ ਇਸ ਪਰ ਧਰਮ ਸ਼ਾਸਤ੍ਰ ਨੇ ਕਿਹਾ ਬੀ ਹੈ:

॥ ਦੋਹਰਾ ॥

ਝਗੜੇ ਮੇਂ ਚੰਡਾਲ ਭੀ ਜੋ ਸਾਖੀ ਮਿਲ ਜਾਇ
ਕਬੀ ਨ ਦੀਜੇ ਸਪਥ ਕੋ ਯਹਿ ਨੀਤੀ ਠਹਿਰਾਇ

ਸੋ ਇਸ ਬਾਤ ਦਾ ਸਾਨੂੰ ਬੀ ਅਚੰਭਾ ਲਗਦਾ
ਕਿ ਬ੍ਰਿਛ ਸਾਖੀ ਦੇਵੇ, ਕੱਲ ਸਵੇਰੇ ਤੁਸੀਂ ਸਾਡੇ ਨਾ
ਚਲੋ। ਇਤਨੇ ਚਿਰਬਿਖੇ ਪਾਪ ਬੁੱਧਿ ਜਾਕੇ ਆਪਨੇ ਪਿ

ਨੂੰ ਬੋਲਿਆ,ਹੇ ਪਿਤਾ ! ਮੈਂ ਇਸ ਧਰਮਬੁੱਧਿ ਦਾ ਬਹੁਤ ਸਾਰਾ ਧਨ ਚੁਰਾਯਾ ਹੈ ਪਰ ਆਪਦੇ ਕਹੇ ਕਰਕੇ ਮੈਨੂੰ ਪਚ ਜਾਏਗਾ। ਓਹ ਬੋਲਿਆ ਜਲਦੀ ਦਸ ਜਿਸ ਕਰਕੇ ਓਹ ਧਨ ਤੇਰੇ ਪਾਸ ਟਿਕ ਜਾਏ, ਪਾਪਬੁੱਧਿ ਬੋਲਿਆ ਹੇ ਪਿਤਾ! ਉਸ ਜਗਾਂ ਤੇ ਬੜਾ ਭਾਰੀ ਜੰਡ ਦਾ ਇਕ ਬ੍ਰਿਛ ਹੈ ਸੋ ਤੂੰ ਉਸਦੀ ਖੋਲ ਵਿਖੇ ਜਾ ਲੁਕ, ਜਦ ਸਵੇਰੇ ਮੈਂ ਜਾਕੇ ਪੁੱਛਾਂ ਤਦ ਤੂੰ ਆਵਾਜ ਦੇਵੀਂ ਜੋ ਧਰਮਬੁੱਧਿ ਚੋਰ ਹੈ। ਉਸਦੇ ਪਿਤਾ ਨੇ ਉਸੇਤਰ੍ਹਾਂ ਕੀਤਾ, ਸਵੇਰ ਵੇਲੇ ਜਦ ਅਦਾਲਤੀਆਂ ਦੇ ਨਾਲ ਧਰਮਬੁੱਧਿ ਤੇ ਪਾਪਬੁੱਧਿ ਉੱਥੇ ਗਏ ਤਦ ਸਪਥ ਕਰਨ ਲਈ ਤਿਯਾਰ ਹੋਕੇ ਪਾਪਬੁੱਧਿ ਬੋਲਿਆ :-

॥ ਛੰਦ ॥

ਚੰਦ ਸੂਰ ਵਾਯੂ ਅਰ ਅਗਨਿ ਭੂਮ ਅਕਾਸ ਹ੍ਰਿਦਯ ਯਮ ਰਾਜ। ਦਿਵਸ ਰਾਤ ਅਰ ਸੰਧਯਾ ਦੋਵੇਂ ਧਰਮ ਅਵਰ ਦੇਵਨ ਸਿਰ ਤਾਜ। ਨਰ ਕਰਤਬ ਕੋ ਇਹ ਸਬ ਚੀਨਤ ਜਦਪ ਪੁਰਖ ਕਰਤ ਹੈ ਗੋਪ। ਤਾਂਤੇ ਮੈਂ ਸਰਨਾਗਤਿ ਇਨਕੀ ਮਮ ਲੱਜਾ ਰਾਖੋ ਤਜ ਕੋਪ॥

ਹੇ ਬਨਦੇ ਦੇਵਤਾ ਸਾਡੇ ਦੋਹਾਂ ਵਿੱਚੋਂ ਜੇਹੜਾ ਚੋਰ ਹੈ ਉਸਨੂੰ ਤੂੰ ਦੱਸ । ਦਰਖ਼ਤ ਦੀ ਖੋੜ ਵਿੱਚੋਂ ਉਹ

ਪਾਪੀਦਾਪਿਤਾ ਬੋਲਿਆ ਸੁਨੋ ! ਇਹ ਧਨ ਧਰਮਬੁੱਧ ਨੇ ਚੁਰਾਯਾ ਹੈ।ਇਸ ਬਾਤ ਨੂੰ ਸੁਨਕੇ ਅਦਾਲਤੀਆਂ ਨੇ ਅਸ-ਚਰਜ ਹੋਕੇ ਜਿਤਨੇ ਚਿਰ ਬਿਖੇ ਧਰਮਬੁੱਧਿਦੇ ਦੰਡ ਦੇਨ ਲਈ ਧਰਮ ਸ਼ਾਸਤ੍ਰ ਨੂੰ ਦੇਖਨ ਲਗੇ ਉਤਨੇ ਚਿਰ ਬਿਖੇ ਧਰਮਬੁੱਧਿ ਨੇ ਉਸ ਦਰਖਤ ਨੂੰ ਕੱਖਾਂ ਕਾਨਿਆਂ ਨਾਲ ਲਪੇਟ ਕੇ ਅੱਗ ਲਾ ਦਿੱਤੀ। ਜਦ ਜੰਡ ਦੇ ਦਰਖਤ ਨੂੰ ਅੱਗ ਲਗੀ। ਉਸ ਅੱਗ ਦੇ ਸੇਕ ਨਾਲ ਪਾਪਬੁਧਿ ਦਾ ਪਿਤਾ ਅੰਨ੍ਹਾਂ ਹੋ ਗਿਆ ਅਤੇ ਸੜਦਾ ਹੋਯਾ ਰੋਂਦਾ ਰੋਂਦਾ ਬਾਹਰ ਨਿਕਲ ਆਯਾ, ਤਦ ਅਦਾਲਤੀਆਂ ਨੇ ਪੁੱਛਿਆ ਇਹ ਕੀ ਬ੍ਰਿਤਾਂਤ ਹੈ ? ਇਸ ਬਾਤ ਨੂੰ ਸੁਨਕੇ ਉਸਨੇ ਸਾਰਾ ਬ੍ਰਿਤਾਂਤ ਅਪਨੇ ਪੁਤ੍ਰ ਦਾ ਸੁਨਾਯਾ ॥

ਫੇਰ ਅਦਾਲਤੀ ਪਾਪਬੁੱਧਿ ਨੂੰ ਉਸੇ ਜੰਡ ਦੇ ਰੁਖ ਨਾਲ ਲਟਕਾ ਕੇ ਧਰਮਬੁੱਧਿ ਦੀ ਉਸਤਤਿ ਕਰਕੇ ਐਉਂ ਬੋਲੇ। ਵਾਹਵਾ ਕਿਹਾਸੁੰਦਰਬਚਨਮਹਾਤਮਾਂਨੇਕਿਹਾ ਹੈ:-

॥ ਦੋਹਰਾ ॥

ਚਿੰਤਨ ਕਰੇ ਉਪਾਇ ਕੋ ਤਥਾ ਨਾਸ ਭੀ ਸੋਚ ॥
ਨਕੁਲੇ ਨੇ ਸਭ ਬਕ ਹਨੇ ਨਿਰਖਤ ਹੀ ਬਕ ਪੋਚ ॥

ਧਰਮ ਬੁੱਧਿ ਬੋਲਿਆ ਇਹ ਬਾਤ ਕਿਸ ਪ੍ਰਕਾਰ ਹੈ ? ਓਹ ਬੋਲੇ ਸੁਨੋ:-

॥ ਕਥਾ ॥

ਕਿਸੇ ਬਨ ਵਿਖੇ ਇਕ ਬ੍ਰਿਛ ਦੇ ਉੱਪਰ ਬਹੁਤ ਸਾਰੇ ਬਗਲੇ ਰਹਿੰਦੇ ਸੇ । ਉਸਦੀ ਖੋਲ ਵਿਖੇ ਇਕ ਕਾਲਾ ਸਰਪ ਰਹਿੰਦਾ ਸਾ, ਓਹ ਸਰਪ ਬਗਲ਼ੇ ਦੇ ਬੱਚਿਆਂ ਨੂੰ ਬਿਨਾਂ ਪਰਾਂ ਦੇ ਜੰਮਿਆਂ ਹੀ ਖਾ ਜਾਂਦਾ ਸਾ। ਇਕ ਦਿਨ ਇੱਕ ਬਗਲ਼ਾ;ਜਿਸਦੇ ਬੱਚੇ ਕਾਲੇ ਸਰਪ ਨੇ ਖਾਧੇ ਸੇਂ, ਓਹ ਬੜਾ ਬੈਰਾਗਵਾਨ ਹੋਯਾ ਰੋਂਦਾ ਰੋਂਦਾ ਕਿਸੇ ਤਲਾ ਦੇ ਕੰਢੇ ਤੇ ਜਾਕੇ ਨੀਵਾਂ ਮੂੰਹ ਕਰਕੇ ਬੈਠਾ ਸਾ। ਤਦਓਸ ਨੂੰ ਓਹੋ ਜੇਹਾ ਦੇਖਕੇ ਇਕ ਕੁਲੀਰਕ ਨਾਮੀ ਜਲ ਜੀਵ ਉਸ ਦੇ ਪਾਸ ਜਾਕੇ ਬੋਲਿਆ, ਹੇ ਮਾਂਮੇ! ਤੂੰ ਕਿਸ ਲਈ ਰੋਂਦਾ ਹੈਂ? ਬਗਲ਼ਾ ਬੋਲਿਆ ਮੈਂ ਕਿਆ ਕਰਾਂ ਮੇਰੇ ਮੰਦ ਭਾਗੀ ਦੇ ਬੱਚਿਆਂ ਨੂੰ ਖੋਲ ਵਿਖੇ ਰਹਿਨ ਵਾਲੇ ਸਰਪ ਨੇ ਖਾ ਲਿਆ ਹੈ, ਇਸ ਲਈ ਮੈਂ ਪੁਤ੍ਰਾਂ ਦੇ ਦੁਖ ਕਰਕੇ ਰੋਂਦਾ ਹਾਂ ਸੋ ਜੇਕਰ ਕੋਈ ਉਪਾਓ ਓਸਦੇ ਨਾਸ ਦਾ ਜਾਨਦਾ ਹੈਂ ਤਾਂ ਦਸ। ਇਸ ਬਾਤ ਨੂੰ ਸੁਨਕੇ ਕੁਲੀਰਕ ਸੋਚਨ ਲਗਾ, ਇਹ ਸਾਡਾ ਸੁਭਾਵਕ ਵੈਰੀ ਸਾਡੀ ਜਾਤ ਦਾ ਹੈ,ਸੋ ਇਸਨੂੰ ਅਜੇਹਾ ਝੂਠਾ ਉਪਦੇਸ਼ ਦੇਵਾਂ ਕਿ ਜਿਸ ਕਾਰ ਹੋਰ ਬੀ ਬਗਲੇ ਮਰ ਜਾਨ ॥

॥ ਦੋਹਰਾ॥

ਬਾਣੀ ਕੋ ਨਵਨੀਤ ਕਰ ਉਰ ਕੋ ਵਜ੍ਰ ਸਮਾਨ।
ਰਿਪੁਕੋ ਦੇ ਉਪਦੇਸ ਅਸ ਵੰਸ ਸਹਿਤ ਹੁਇ ਹਾਨ॥

ਇਹ ਬਾਤ ਸੁਨਕੇ ਕੁਲੀਰਕ ਬੋਲਿਆ,ਹੇਮਾਤੁਲ ਮੱਛੀ ਦੇ ਮਾਸ ਦੇ ਟੁਕੜੇ ਨੇਉਲੇ ਦੀ ਖੁੱਡਤੋਂ ਲੈਕੇ ਸਰਪ ਦੀ ਖੋਲ ਤੀਕੂੰ ਸਿਟਦੇ। ਉਸ ਮਾਰਗ ਨੇਉਲਾ ਜਾਕੇ ਉਸ ਦੁਸ਼ਟ ਸਰਪ ਨੂੰ ਮਾਰ ਦੇਵੇਗਾ। ਬਗਲੇ ਨੇ ਇਸੇ ਤਰ੍ਹਾਂ ਕੀਤਾ, ਤਦ ਨੇਉਲੇ ਨੇ ਉਸ ਮਾਸ ਦੀ ਸੁਗੰਧਿ ਦੇ ਅਨੁਸਾਰ ਉਸ ਸਰਪਨੂੰ ਜਾਕੇ ਮਾਰਕੇ ਉਸ ਬ੍ਰਿਛਦੇਰਹਿਨ ਵਾਲੇ ਬਗਲਿਆਂ ਨੂੰ ਭੀ ਮਾਰ ਦਿੱਤਾ॥

ਸੋ ਹੇ ਧਰਮ ਬੁੱਧਿ ਇਹ ਪਾਪਬੁੱਧਿ ਨੇ ਉਪਾਓ ਤੇ ਸੋਚ ਲਿਆ ਸਾ ਪਰ ਵਿਨਾਸ ਨੂੰ ਨਾ ਸੋਚਿਆ, ਇਸ ਲਈ ਇਸਨੂੰ ਇਹ ਫਲ ਮਿਲ ਗਿਆ ਹੈ॥

॥ ਕਥਾ ॥

ਕਿਸੇ ਨਗਰ ਬਿਖੇ ਜੀਰਣ ਧਨ ਨਾਮੀ ਬਾਣੀਆਂ ਰਹਿੰਦਾ ਸੀ, ਓਹ ਧਨ ਦੇ ਦੂਰ ਹੋ ਜਾਨ ਕਰਕੇ ਸੋਚਨ ਲਗਾਃ—

॥ ਦੋਹਰਾ ॥

ਨਾਥ ਜਿਸੀ ਅਸਥਾਨ ਮੇਂ ਧਨ ਸੇ ਭੋਗੇ ਭੋਗ।
ਤਹ ਨਿਰਧਨ ਹੋ ਜੋ ਬਸੇ ਵਹੀਂ ਅਧਮ ਹੈਂ ਲੋਗ॥
ਅਹੰਕਾਰ ਕੇ ਸਹਿਤ ਜੋ ਆਗਜਾ ਕੀਨੀ ਹੋਇ।
ਤਹਾਂ ਦੀਨਤਾ ਨਾ ਕਰੇ ਬੁੱਧਿਮਾਨ ਜੋ ਲੋਇ॥

ਉਸਦੇ ਘਰ ਬਿਖੇ ਇੱਕ ਲੋਹੇ ਦਾ ਵੱਡਾ ਤੱਕੜ ਸਾ, ਉਸਨੂੰ ਕਿਸੇ ਸੇਠ ਦੇ ਘਰ ਅਮਾਨਤ ਰੱਖਕੇ ਪਰਦੇਸ ਦੀ ਸੈਲ ਕਰਕੇ ਆਪਨੇ ਨਗਰ ਨੂੰ ਆਯਾ। ਉਸ ਸੇਠ ਨੂੰ ਜਾਕੇ ਬੋਲਿਆ ਮੇਰਾ ਤੱਕੜ ਦੇਹ, ਸੇਠ ਬੋਲਿਆ ਭਈ ਉਸਨੂੰ ਤਾਂ ਚੂਹੇ ਖਾ ਗਏ ਹਨ। ਇਸ ਬਾਤ ਨੂੰ ਸੁਨ ਕੇ ਜੀਰਨ ਧਨ ਬੋਲਿਆ ਹੇ ਸੇਠ ਜੇ ਕਰ ਉਸ ਨੂੰ ਚੂਹੇ ਖਾ ਗਏ ਹਨ ਤਾਂ ਤੇਰਾ ਕੀ ਦੋਸ ਹੈ, ਕਿਉਂ ਜੋ ਕੋਈ ਚੀਜ਼ ਹਮੇਸ਼ਾ ਨਹੀਂ ਰਹਿੰਦੀ ਪਰ ਹੱਛਾ ਮੈਂ ਨਦੀ ਨੂੰ ਇਸ਼ਨਾਨ ਕਰਨ ਲਈ ਜਾਂਦਾ ਹਾਂ, ਸੋ ਤੂੰ ਆਪਨੇ ਪੁਤ੍ਰ ਧਨਦੇਵ ਨੂੰ ਮੇਰੇ ਨਾਲ ਭੇਜ ਦੇ ਮਤ ਕਿਦਰੇ ਮੈਂ ਨ੍ਹਾਉਨ ਲੱਗਾਂ ਅਰ ਮੇਰੇ ਕੱਪੜੇ ਕੋਈ ਚੁੱਕ ਲੈ ਜਾਵੇ। ਸੇਠ ਨੇ ਭੀ ਇਹ ਬਿਚਾਰਿਆ ਕਿ ਇਹ ਠੀਕ ਕਹਿੰਦਾ ਹੈ, ਨਾ ਜਾਣੀਏ ਕਿਦਰੇ ਆਪਨੇ ਕੱਪੜੇ ਗਹਿਨੇ ਗੁਵਾ ਆਵੇ, ਇਸਲਈ ਸੇਠ ਨੇ ਆਪਨੇ ਪੁੱਤ੍ਰ ਨੂੰ ਆਖਿਆ

ਹੇ ਪੁੱਤ੍ਰ! ਇਹ ਤੇਰਾ ਚਾਚਾ ਹੈ ਇਸਦੇ ਨਾਲ ਇਸ਼ਨਾਨ ਲਈ ਨਦੀ ਉੱਤੇ ਜਾਹ, ਕਿਆ ਹਛਾ ਕਿਹਾ ਹੈਃ—

॥ ਦੋਹਰਾ ॥

ਨਹਿੰ ਭਗਤ ਸੋਂ ਕਰਤ ਕੋਉ ਕਾਹੂ ਪੈ ਉਪਕਾਰ।
ਕਰਤ ਲੋਭ ਭਯ ਹੇਤ ਹਿਤ ਕਛੁਕ ਨਮਿੱਤ ਬਿਚਾਰ।
ਬਿਨ ਕਾਰਨ ਜਿਸ ਠੌਰ ਮੇਂ ਅਤਿ ਆਦਰ ਹੋ ਜਾਇ
ਅੰਤ ਬਿਖੇ ਦੁਖਦਾਯਨੀ ਬਿਪਤਾ ਤਹਾਂ ਲਖਾਇ

ਬਾਨੀਏ ਦਾ ਪੁੱਤ੍ਰ ਬੀ ਇਸ਼ਨਾਨ ਦੀ ਸਮਿੱਗ੍ਰੀ ਨੂੰ ਲੈਕੇ ਬੜੀ ਪ੍ਰਸੰਨਤਾ ਸਹਿਤ ਉਸਦੇ ਨਾਲ ਗਿ[illegible] ਜਦ ਓਹ ਬਾਨੀਆਂ ਨਦੀ ਤੇ ਪਹੁੰਚਿਆ ਨ੍ਹੈ[illegible] ਇਸ਼ਨਾਨ ਕਰਕੇ ਉਸ ਬਾਲਕ ਨੂੰ ਨਦੀ ਦੀ ਗੁਫ[illegible] ਵਿਖੇ ਬੰਦ ਕਰਕੇ ਉਸਦੇ ਅੱਗ ਬੜੀ ਭਾਰੀ ਸਿਲਾ ਦੇਕੇ ਮੁੜ ਆਯਾ। ਤਦ ਉਸ ਨੂੰ ਅਕੱਲਾ ਦੇਖਕੇ ਸੇਠ ਨੇ ਪੁੱਛਿਆ, ਮੇਰਾ ਪੁੱਤ੍ਰ ਕਿੱਥੇ ਹੈ ਜੋ ਤੇਰੇ ਨਾਲ ਗਿਆ ਸੀ ਬਾਣੀਆਂ ਬੋਲਿਆ ਉਸ ਨੂੰ ਤਾਂ ਇੱਕ ਬਾਜ ਲੈ ਗਿਆ ਹੈ। ਸੇਠ ਬੋਲਿਆ ਹੇ ਮਿਥਯਾਵਾਦੀ! ਭਲਾ ਕਦੇ ਬਾਲਕ ਨੂੰ ਭੀ ਬਾਜ ਲੈ ਗਿਆ ਹੈ? ਸੋ ਮੇਰਾ ਪੁੱਤ੍ਰ ਮੈਨੂੰ ਦੇ ਦੇ

ਨਹੀਂ ਤਾਂ ਮੈਂ ਤੈਨੂੰ ਕਚਹਿਰੀ ਲੈ ਚਲਦਾ ਹਾਂ । ਤਦ ਬਾਣੀਆਂ ਬੋਲਿਆ ਹੇ ਸਤ ਬੋਲਨਵਾਲੇ! ਜਿਸ ਪ੍ਰਕਾਰ ਬਾਲ਼ਕਾਂ ਨੂੰ ਕਦੇ ਬਾਜ ਨਹੀਂ ਲੈ ਗਿਆ ਹੈ ਤਿਵੇਂ ਲੋਹੇ ਨੂੰ ਕਦੇ ਚੂਹੇ ਨਹੀਂ ਖਾਂਦੇ। ਸੋ ਜੇ ਤੈਨੂੰ ਆਪਨੇ ਲੜਕੇ ਦੀ ਲੋੜ ਹੈ ਤਾਂ ਮੇਰਾ ਤੱਕੜ ਮੈਨੂੰ ਦੇ ਦੇ । ਇਸ ਪ੍ਰਕਾਰ ਦੋਵੇਂ ਝਗੜਦੇ ਅਦਾਲਤੀਆਂ ਦੇ ਪਾਸ ਗਏ। ਸੇਠ ਨੇ ਉੱਚੇ ਦੁਹਾਈ ਦੁਹਾਈ ਪੁਕਾਰ ਕੇ ਕਿਹਾ ਮੇਰੇ ਪੁੱਤ੍ਰ ਨੂੰ ਇਸ ਚੋਰ ਨੇ ਚੁਰਾਯਾ ਹੈ । ਇਸ ਬਾਤ ਨੂੰ ਸੁਨਕੇ ਅਦਾਲਤੀ ਬੋਲੇ ਇਸ ਸੇਠ ਦਾ ਲੜਕਾ ਦੇਦੇ। ਬਾਨੀਆਂ ਬੋਲਿਆ ਮੈਂ ਕਿਆ ਕਰਾਂ ਉਸ ਬਾਲਕ ਨੂੰ ਤਾਂ ਨਦੀ ਦੇ ਕਿਨਾਰੇ ਤੋਂ ਬਾਜ ਲੈਗਿਆ ਹੈ ਇਸ ਬਾਤ ਨੂੰ ਸੁਨਕੇ ਅਦਾਲ਼ਤੀ ਬੋਲ਼ੇ ਇਹ ਬਾਤ ਸੱਚ ਨਹੀਂ । ਭਲਾ ਕਦੇ ਬਾਜ ਬੀ ਲੜਕਿਆਂ ਨੂੰ ਲੈ ਜਾਂਦਾ ਹੈ ? ਬਾਣੀਆਂ ਬੋਲਿਆ ਆਪ ਮੇਰੀ ਬਾਤ ਨੂੰ ਸੁਨੋਂ ॥

॥ ਦੋਹਰਾ ॥

ਲੋਹ ਘੜਤ ਜਿਹ ਤੁਲਾ ਕੋ ਖਾਵਤ ਮੂਸ ਨਰੇਸ ।
ਬਾਜ ਹਰਤ ਬਾਲਕ ਤਹਾਂ ਯਾ ਮੈਂ ਕਵਨ ਕਲੇਸ਼ ॥

ਅਦਾਲਤੀ ਬੋਲ਼ੇ ਇਹ ਕਿਆ ਬਾਤਹੈ? ਤਦ ਸੇਠ ਨੇ ਆਦ ਤੋਂ ਲੈ ਕੇ ਸਾਰਾ ਬ੍ਰਿਤਾਂਤ ਸੁਨਾਯਾ, ਤਦ

ਅਦਾਲਤੀਆਂ ਨੇ ਦੂਹਾਂ ਨੂੰ ਆਪਸ ਵਿੱਚ ਸਮਝਾ ਕੇ ਲੜਕਾ ਅਤੇ ਤੱਕੜ ਇੱਕ ਦੂਜੇ ਨੂੰ ਦਿਵਾ ਕੇ ਰਾਜੀ ਕੀਤਾ ॥

॥ ਕੁੰਡਲੀਆ ਛੰਦ ॥

ਨਿਰਧਨ ਨਿੰਦਕ ਸਧਨ ਕੋ ਕੁਲਵੰਤਨ ਕੁਲਹੀਨ।
ਨਿੰਦੇ ਕ੍ਰਿਪਨ ਉਦਾਰ ਕੋ ਯਾ ਮੈਂ ਸੰਕ ਰਤੀਨ ॥
ਯਾ ਮੈਂ ਸੰਕ ਰਤੀਨ ਪਤਿਬ੍ਰਤ ਕੁਲਟਹਿ ਨਿੰਦਤ।
ਸੁੰਦਰ ਨਰ ਕੋ ਦੇਖ ਕੁਰੂਪੀ ਤਾ ਕੋ ਨਿੰਦਤ ॥
ਕਹਿ ਸ਼ਿਵਨਾਥ ਵਿਚਾਰ ਅਧਰਮੀ ਨਿੰਦਤ ਧਰਮਨ।
ਵਿੱਦਿਆ ਹੀਨ ਗਵਾਰ ਪਰਾ ਭਵ ਪਾਵਤ ਨਿਰਧਨ।

॥ ਦੋਹਰਾ ॥

ਮੂਰਖ ਪੰਡਿਤ ਵੈਰ ਲਖ ਧਨਵੰਤਾ ਧਨਹੀਨ
ਪਾਪੀ ਧਰਮੀ ਕਾ ਪੁਨਾ ਕੁਲਟਾ ਔਰ ਕੁਲੀਨ

॥ ਦੋਹਰਾ ॥

ਪੰਡਤ ਤੇ ਸ਼ੱਤ੍ਰ ਭਲਾ ਨਹਿ ਮੂਰਖ ਹਿਤਕਾਰ
ਬਾਨਰ ਸੋਂ ਰਾਜਾ ਮੂਆ ਵਿਪ੍ਰਨ ਚੋਰ ਉਭਾਰ

॥ ਕਥਾ ॥

ਕਿਸੇ ਰਾਜੇ ਦਾ ਇੱਕ ਬਾਂਦਰ ਬੜਾ ਪਿਆਰਾ ਅਰ ਸਰੀਰ ਦਾ ਰਾਖਾ ਜੋ ਹਰ ਵੇਲੇ ਅੰਤਾਪੁਰ ਵਿਖੇ ਬੀ ਸਾਥ ਰਹਿੰਦਾ ਸਾ, ਬੜਾ ਵਿਸ੍ਵਾਸੀ ਸਾ। ਇੱਕ ਦਿਨ ਸੁੱਤੇ ਹੋਏ ਰਾਜੇ ਨੂੰ ਬਾਂਦਰ ਪੱਖਾ ਝੱਲ ਰਿਹਾ ਸਾ ਤਾਂ ਇੱਕ ਮੱਖੀ ਰਾਜੇ ਦੀ ਵੱਖੀ ਤੇ ਆ ਬੈਠੀ, ਉਸ ਬਾਂਦਰ ਨੇ ਉਸ ਨੂੰ ਕਈ ਵਾਰੀ ਉਡਾਯਾ ਪਰ ਓਹ ਫੇਰ ਬੀ ਉਡ ਕੇ ਉੱਥੇ ਹੀ ਆ ਬੈਠੇ, ਤਦ ਸੁਭਾਵਕ ਚੰਚਲ ਮੂਰਖ ਬਾਂਦਰ ਨੇ ਕ੍ਰੋਧ ਵਿਖੇ ਆਕੇ ਤਲਵਾਰ ਖਿੱਚਕੇ ਜਿਉਂ ਉਸ ਮੱਖੀ ਉੱਪਰ ਮਾਰੀ ਓਹ ਤਾਂ ਉੱਡ ਗਈ ਪਰ ਓਹ ਤਲਵਾਰ ਰਾਜੇ ਦੀ ਵੱਖੀ ਵਿਖੇ ਲੱਗੀ ਤੇ ਰਾਜਾ ਮਰ ਗਿਆ। ਇਸ ਲਈ ਜੋ ਰਾਜਾ ਆਪਨੀ ਸੁਖ ਚਾਹੇ ਓਹ ਕਦੇ ਮੂਰਖ ਨੂੰ ਆਪਨੇ ਪਾਸ ਨਾ ਰੱਖੇ। ਦੂਸਰੀ ਬਾਤ ਏਹ ਹੈ ਜੋ ਇੱਕ ਬ੍ਰਾਹਮਨ ਬੜਾ ਵਿਦ੍ਵਾਨ ਸਾ ਪਰ ਪੂਰਬ ਦੇ ਜਨਮ ਕਰਕੇ ਉਸ ਨੂੰ ਚੋਰੀ ਦੀ ਆਦਤ ਪੈ ਗਈ ਸੀ। ਇੱਕ ਦਿਨ ਉਸ ਨਗਰ ਵਿਖੇ ਚਾਰ ਬ੍ਰਾਹਮਨ ਆਏ, ਉਨ੍ਹਾਂ ਨੇ ਬਹੁਤ ਸਾਰੀ ਜ੍ਵਾਹਰਾਤ ਖਰੀਦੀ. ਉਨ੍ਹਾਂ ਨੂੰ ਦੇਖ ਕੇ ਉਸ ਚੋਰ ਪੰਡਿਤ ਨੇ ਸੋਚਿਆ ਭਈ ਕਿਸੇ ਪ੍ਰਕਾਰ ਇਨ੍ਹਾਂ

ਦਾ ਧਨ ਹੱਥ ਆਵੇ, ਇਹਸੋਚਕੇ ਉਹ ਪੰਡਿਤ ਚੋਰ ਉਨ੍ਹਾਂ ਦੇ ਪਾਸ ਜਾਕੇ ਅਨੇਕ ਸ਼ਾਸਤ੍ਰਾਂ ਦੇ ਪ੍ਰਸੰਗ ਬੜੀ ਮਿੱਠੀ ਜ਼ਬਾਨ ਕਰਕੇ ਸੁਨਾ, ਉਨ੍ਹਾਂ ਨੂੰ ਆਪਨੇ ਉੱਪਰ ਵਿਸ੍ਵਾਸ ਧਰਾ, ਉਨ੍ਹਾਂ ਦੀ ਸੇਵਾ ਕਰਨ ਲੱਗ ਪਿਆ ॥

ਉਨ੍ਹਾਂ ਬ੍ਰਹਮਣਾਂ ਨੇ ਉਸ ਦੇ ਰੂਬਰੂ ਬਹੁਤ ਚੀਜ਼ ਵੇਚਕੇ ਹੀਰੇ ਮੋਤੀ ਖਰੀਦ ਲੀਤੇ ਅਰ ਉਸਦੇ ਸਾਮ੍ਹਣੇ ਉਨ੍ਹਾਂ ਨੇ ਜਵਾਹਰਾਤ ਨੂੰ ਆਪਣਿਆਂ ਪੱਟਾਂ ਵਿਖੇ ਸੀਉਂ ਲੀਤਾ ਅਰ ਆਪਣੇ ਦੇਸ ਨੂੰ ਤੁਰ ਪਏ। ਉਨ੍ਹਾਂ ਨੂੰ ਜਾਂਦਿਆਂ ਦੇਖ ਕੇ ਉਸ ਪੰਡਿਤ ਨੇ ਸੋਚਿਆ ਜੋ ਮੈਂ ਤਾਂ ਇਨ੍ਹਾਂ ਦਾ ਕੁਝ ਬੀ ਨਾ ਚੁਰਾਯਾ, ਹੁਨ ਏਹ ਬਾਤ ਕਰਾਂ ਜੋ ਇਨ੍ਹਾਂ ਦੇ ਨਾਲ ਜਾ ਕੇ ਰਸਤੇ ਵਿਖੇ ਇਨ੍ਹਾਂ ਨੂੰ ਜ਼ਹਿਰ ਦੇ ਕੇ ਸਬ ਨੂੰ ਮਾਰਕੇ ਸਾਰਾ ਧਨ ਲੈ ਆਵਾਂ। ਏਹ ਬਤ ਸੋਚ ਉਨ੍ਹਾਂ ਦੇ ਅੱਗੇ ਹੋਕੇ ਬੋਲਿਆ ਹੇ ਮਿੱਤ੍ਰੋ! ਤੁਸੀ ਮੈਨੂੰ ਇੱਥੇ ਅਕੱਲੇ ਛੱਡਕੇ ਆਪਨੇ ਦੇਸ ਨੂੰ ਤੁਰ ਪਏ ਹੋ, ਪਰ ਮੇਰਾ ਮਨ ਆਪਦੇ ਪ੍ਰੇਮ ਨਾਲ ਅਜੇਹਾ ਬੱਝ ਗਿਆ ਹੈ ਜੋ ਆਪਦੇਵਿਯੋਗ ਨੂੰ ਦੇਖ ਘਬਰਾ ਗਿਆ ਹੈ ਅਤੇ ਸ਼ਾਂਤਿ ਨੂੰ ਨਹੀਂ ਪਕੜਦਾ, ਸੋ ਆਪ ਕ੍ਰਿਪਾ ਕਰਕੇ ਮੈਨੂੰ ਬੀ ਨਾਲ ਲੈ ਚੱਲੋ, ਮੈਂ ਆਪ ਦੀ ਸੇਵਾ ਕਰਾਂਗਾ।

ਉਨ੍ਹਾਂ ਨੇ ਉਸਦੀ ਬਾਤ ਸੁਨਕੇ ਕਿਹਾ, ਚੰਛਾ ਸਾਡੇ ਨਾਲ ਹੀ ਚਲ । ਜਦ ਓਹ ਤੁਰ ਪਏ ਤਾਂ ਪਲੀ ਪੁਰ ਨਾਮੀ ਸ਼ਹਿਰ ਦੇ ਨਜਦੀਕ ਇੱਕ ਕਾਗ ਨੇ ਇਹ ਅਵਾਜ ਦਿੱਤੀ, ਹੇ ਭੀਲੋ ਦੌੜੋ ਇਹ ਸਵਾ ਲੱਖ ਰੁਪੈਯਾ ਲਈ ਜਾਂਦੇ ਹਨ। ਤਦ ਉਸ ਕਾਗ ਬਾਣੀ ਨੂੰ ਸਮਝਕੇ ਭੀਲ ਦੌੜੇ ਅਤੇ ਸੋਟਿਆਂ ਦੇ ਨਾਲ ਉਨ੍ਹਾਂ ਨੂੰ ਕੁੱਟਕੇ ਉਨ੍ਹਾਂ ਦੇ ਕੱਪੜੇ ਖੋਹ ਲਏ ਪਰ ਧਨ ਕੁਝ ਨਾ ਲੱਭਾ। ਭੀਲ ਬੋਲੇ ਭਈ ਕਦੇ ਕਾਗ ਦੀ ਬਾਣੀ ਝੂਠੀ ਨਹੀਂ ਹੋਈ, ਇਸ ਲਈ ਆਪਦੇ ਪਾਸ ਧਨ ਹੈ ਸੋ ਸਾਨੂੰ ਦੇ ਦੇਵੋ ਨਹੀਂ ਤਾਂ ਅਸੀਂ ਆਪਨੂੰ ਮਾਰਕੇ ਤੁਹਾਡੇ ਸਰੀਰ ਨੂੰ ਪਾੜਕੇ ਦੇਖ ਲਵਾਂਗੇ। ਤਦ ਉਨ੍ਹਾਂ ਭੀਲਾਂ ਦੀ ਇਸ ਬਾਤ ਨੂੰ ਸੁਨ ਕੇ ਉਸ ਚੋਰ ਪੰਡਿਤ ਨੇ ਸੋਚਿਆ ਜੇ ਕਰ ਇਹ ਇਨ੍ਹਾਂ ਬ੍ਰਹਮਣਾਂ ਨੂੰ ਮਾਰਕੇ ਇਨ੍ਹਾਂ ਦੇ ਸਰੀਰ ਦਾ ਧਨ ਲੈਨਗੇ ਤਾਂ ਉਸ ਲਾਲਚ ਕਰਕੇ ਮੈਨੂੰ ਬੀ ਮਾਰਨਗੇ ਇਸ ਲਈ ਮੈਂ ਪਹਿਲਾਂ ਆਪਨੀ ਜਾਨ ਦੇ ਦੇਵਾਂ ਸੋ ਮੇਰੇ ਸਰੀਰ ਵਿੱਚੋਂ ਤਾਂ ਧਨ ਨਾ ਨਿਕਲੇਗਾ, ਇਸ ਲਈ ਇਹ ਛੁਟਕਾਰਾ ਪਾ ਜਾਨਗੇ। ਮਹਾਤਮਾਂ ਨੇ ਐਉਂ ਕਿਹਾ ਹੈ:—

॥ ਦੋਹਰਾ ॥

ਕਾਹੇ ਡਰ ਹੈਂ ਕਾਲ ਤੇਂ ਡਰੇ ਨ ਛਾਡਤ ਤੋਹਿ:
ਅਧੁਨਾ ਕਿੰਵਾ ਬਰਸ ਸਤ ਕਾਲ ਗਹੇਗਾ ਤੋਹਿ ॥
ਗੋ ਬ੍ਰਹਮਣ ਕੇ ਹੇਤ ਜੋ ਤਯਾਗ ਦੇਤ ਨਰ ਪ੍ਰਾਣ।
ਸੂਰਜ ਮੰਡਲ ਭੇਦ ਕੇ ਪਾਵਤ ਪਦ ਨਿਰਬਾਣ ॥

ਇਸ ਬਾਤ ਨੂੰ ਸੋਚਕੇ ਚੋਰ ਪੰਡਿਤ ਬੋਲਿਆ, ਹੇ ਭੀਲੋ ! ਜੇ ਤੁਹਾਨੂੰ ਏਹ ਭਰਮ ਹੈ ਤਾਂ ਮੈਨੂੰ ਮਾਰਕੇ ਦੇਖ ਲੌ, ਜੇ ਕਰ ਕੁਝ ਧਨ ਆਪ ਨੂੰ ਮਿਲਿਆ ਤਾਂ ਇਨ੍ਹਾਂ ਨੂੰ ਬੀ ਮਾਰ ਦੇਣਾ। ਤਦ ਭੀਲਾਂ ਨੇ ਉਸਨੂੰ ਮਾਰਕੇ ਜੋ ਦੇਖਿਆ ਤਾਂ ਕੁਝ ਬੀ ਨ ਲੱਭਾ, ਇਸ ਲਈ ਓਨ੍ਹਾਂ ਨੇ ਓਹ ਬੀ ਚਾਰੇ ਬ੍ਰਾਹਮਣ ਛੱਡ ਦਿੱਤੇ ॥

॥ ਦੋਹਰਾ ॥

ਬਿਨਸਾਧਨ ਬੁੱਧਿਮਾਨ ਜਨ ਸ਼ਾਸਤ੍ਰ ਸੁਨਤ ਹੈ ਜੋਇ।
ਕਾਕਮੂਸ ਮ੍ਰਿਗ ਕੱਛ ਵਤ ਕਾਜ ਸਵਾਰੇ ਸੋਇ ॥

ਇਹ ਪ੍ਰਸੰਗ ਇਸ ਪ੍ਰਕਾਰ ਸੁਨਾਇਆ ਗਿਆ ਕਿ ਦੱਖਨ ਦੇਸ਼ ਵਿਖੇ ਇੱਕ ਬਡਾ ਭਾਰੀ ਨਗਰ ਸਾ ਉਸ ਦੇ ਸਮੀਪ ਬੜੀ ਛਾਯਾ ਵਾਲਾ, ਜਿਸਦੇ ਫਲਾਂ ਨੂੰ ਅਨੇਕ

ਪੰਛੀ ਖਾਂਦੇ ਅਰ ਜਿਸ ਦੀ ਖੋਲ ਵਿਖੇ ਅਨੇਕ ਕੀੜੇ ਨਿਵਾਸ ਕਰਦੇ, ਅਤੇ ਜਿਸਦੀ ਛਾਯਾ ਹੇਠ ਅਨੇਕ ਰਾਹੀ ਆਕੇ ਬਿਸ੍ਰਾਮ ਕਰਦੇ, ਐਸਾ ਇਕ ਬੋਹੜ ਦਾ ਬ੍ਰਿਛ ਸਾ, ਮਹਾਤਮਾ ਨੇ ਐਉਂ ਕਿਹਾ ਬੀ ਹੈਃ—

॥ ਕਬਿੱਤ ॥

ਜਾਂ ਕੀ ਛਾਯਾ ਮ੍ਰਿਗਦਾਇ ਪਾਵਤ ਬਿਸ੍ਰਾਮ ਜਾਇ ਪੰਛੀ ਸਮੁਦਾਇ ਆਇ ਖਾਵੇਂ ਤੁਚਾ ਜਾਸ ਹੈ ॥ ਕੋਟਰ ਮੇਂ ਕੀਟ ਜਾਸ ਕਰ ਹੈ ਸਦਾ ਨਿਵਾਸ ਕਪਿਨ ਕੇ ਝੁੰਡ ਤਾਸ ਸਾਖਾ ਪੈ ਨਿਵਾਸ ਹੈ ॥ ਫੂਲ ਜਾਂਹਿ ਮ੍ਰਿਗ ਖਾਤ, ਪਥਿਕ ਅਰਾਮ ਪਾਤ ਜਗ ਮੇਂ ਬਿਖਯਾਤ ਸੋਈ ਦ੍ਰੁਮ ਦੁਖ ਨਾਸ ਹੈ ॥ ਵਾਸੇਂ ਭਿੰਨ ਔਰ ਜੇਤੇ ਧਰਾ ਮਾਹਿ ਰੂਖ ਕੇਤੇ ਭੂਮਿ ਭਾਰ ਲਖੋ ਤੇਤੇ ਸੁਖ ਕੀ ਨ ਆਸ ਹੈ ॥

ਉਸ ਬ੍ਰਿਛ ਦੇ ਉੱਪਰ ਲਘੁਥਤਨਕ ਨਾਮੀ ਇਕ ਕਊਆ ਰਹਿੰਦਾ ਸਾ। ਇਕ ਦਿਨ ਉਹ ਕਊਆ ਚੋਗੇ ਲਈ ਜੋ ਚੱਲਿਆ ਤਾਂ ਕੀ ਦਖਦਾ ਹੈ ਜੋ ਇਕ ਝੀਵਰ ਪਾਟੇ ਹੋਏ ਚਰਨਾਂ ਵਾਲਾ, ਮੂੰਹ ਕਾਲਾ, ਲੰਮਿਆਂ ਪਟਿਆਂ ਵਾਲਾ, ਸੁੱਕੇ ਸੜੇ ਸਰੀਰ ਵਾਲਾ, ਜੀਵਾਂ ਨੂੰ ਮਾਰਨ ਵਾਲਾ ਹੱਥ ਵਿਖੇ ਜਾਲ ਲਈ ਅੱਗੋਂ ਤਰਿਆ ਆਉਂਦਾ ਹੈ। ਉਸਨੂੰ

ਵੇਖਕੇ ਕਊਆ ਸੋਚਨ ਲੱਗਾ ਕਿ ਇਹ ਪਾਪੀ ਅੱਜ ਮੇਰੇ ਮੱਥੇ ਲੱਗਾ ਹੈ ਵੇਖੀਏ ਕੀ ਹੁੰਦਾ ਹੈ, ਕਿਉਂ ਜੋ ਇਹ ਪਾਪੀ ਸਾਡੇ ਬੋਹੜ ਵੱਲ ਤੁਰੀ ਆਉਂਦਾ ਹੈ ਇਹ ਨਹੀਂ ਜਾਨਿਆਂ ਜਾਂਦਾ ਜੋ ਬੋਹੜ ਦੇ ਰਹਿਨ ਵਾਲੇ ਪੰਛੀਆਂ ਦਾ ਨਾਸ ਕਰੇਗਾ ਯਾ ਨਹੀਂ। ਇਸ ਪ੍ਰਕਾਰ ਬਹੁਤ ਚਿਰ ਸੋਚ ਬਿਚਾਰ ਕੇ ਉਸੇ ਵੇਲੇ ਕਊਆ ਮੁੜ ਪਿਆ, ਅਰ ਉਸ ਬੋਹੜ ਤੇ ਆਕੇ ਸਾਰਿਆਂ ਪੰਛੀਆਂ ਨੂੰ ਬੋਲਿਆ, ਹੇ ਭਾਈਓ ਇਹ ਪਾਪੀ ਝੀਵਰ ਜਾਲ ਅਤੇ ਚਾਉਲਾਂ ਨੂੰ ਲੈਕੇ ਆਉਂਦਾ ਹੈ, ਤੁਸਾਂ ਇਸਦੇ ਉੱਪਰ ਵਿਸ੍ਵਾਸ ਨਹੀਂ ਕਰਨਾ, ਇਹ ਜਾਲ ਵਿਛਾਕੇ ਚਾਉਲਾਂ ਨੂੰ ਸਿੱਟੇਗਾ, ਤੁਸਾਂ ਨੇ ਚਾਉਲਾਂ ਨੂੰ ਬਿਖ ਦੀ ਨਿਆਈਂ ਜਾਨਣਾਂ॥

ਕਊਏ ਦੀ ਇਤਨੀ ਬਾਤ ਕਰਦਿਆਂ ਹੀ ਉਹ ਢੇਧਰ ਬੋਹੜ ਦੇਹੇਠ ਜਾਲ ਵਿਛਾਕੇ ਸਮੁੰਦ੍ਰ ਦੇ ਜਲ ਵਰਗੇ ਚਿੱਟੇ ਚਾਉਲ ਖਲੇਰ ਕੇ ਲੁਕ ਬੈਠਾ॥

ਜੇਹੜੇ ਪੰਛੀ ਉਸ ਬ੍ਰਿੱਛ ਦੇ ਉੱਪਰ ਰਹਿੰਦੇ ਸੇ, ਓਹ ਤਾਂ ਲਘੁਪਤਨਕ ਦੇ ਬਚਨਰੂਪੀ ਅਰਗਲਾਂ* ਨਾਲ

*ਬੂਹੇ ਤਾਕਾਂ ਦੇ ਰੋਕਨ ਲਈ ਜੋ ਲੱਕੜੀ ਕੰਧ ਵਿਖੇ ਦਿੱਤੀ ਹੋਇਆ ਹੁੰਦੀ ਹੈ।

ਰੁਕੇ ਹੋਏ ਉਨ੍ਹਾਂ ਚਾਉਲਾਂ ਨੂੰ ਵਿਖਦੀ ਨਜਾਈਂ ਜਾਨਕੇ ਨੇੜੇ ਨ ਆਏ । ਇਤਨੇ ਚਿਰ ਵਿਖੇ ਰਿਤ੍ਰ ਗ੍ਰੀਵ ਨਾਮੀ ਕਬੂਤਰਾਂ ਦਾ ਰਾਜਾ ਹਜਾਰਾਂ ਕਬੂਤਰਾਂ ਦੇ ਨਾਲ ਪ੍ਰਾਨ ਯਾਤ੍ਰਾ ਲਈ ਫਿਰਦਾ ਫਿਰਦਾ ਉਨ੍ਹਾਂ ਚੌਲਾਂ ਨੂੰ ਦੇਖਕੇ ਲਘੁਪਤਨਕ ਦਾ ਹਟਾਯਾ ਹੋਯਾ ਬੀ ਜਿਹਬਾ ਦੇ ਸ੍ਵਾਦ ਲਈ ਖਾਨ ਵਾਸਤੇ ਉਤਰਿਆ ਅਰ ਸਾਰਿਆਂ ਕਬੂਤਰਾਂ ਸਮੇਤ ਬੱਧਾ ਗਿਆ । ਠੀਕ ਕਿਹਾ ਹੈ:-

॥ ਦੋਹਰਾ ॥

ਮੀਨ ਸਦਾ ਜਲ ਮੇਂ ਰਹੇ ਤਜ ਕਰ ਸਗਲੇ ਤ੍ਰਾਸ ।
ਰਸਨਾ ਕੇ ਹਿਤ ਮੂਢ ਜਨ ਕਰੇ ਅਪਨਾ ਨਾਸ ॥

ਅਥਵਾ ਦੈਵ ਦੇ ਪ੍ਰਤਿਕੂਲ ਹੋਯਾ ਇਹ ਸਬ ਕੁਝ ਹੋ ਜਾਂਦਾ ਹੈ ਕੁਝ ਮੀਨ ਦਾ ਦੋਸ ਨਹੀਂ ॥

॥ ਦੋਹਰਾ ।

ਕ੍ਰਿਤਾਂਤ ਪਾਸਕਰ ਬੱਧ ਜੋ ਦੈਵ ਹਨਤਿ ਜਬ ਬੁਧਿ ।
ਤਬ ਉੱਤਮ ਪੁਰਖਾਨ ਕੀ ਹੋਤ ਨਾਸ ਸਬ ਸੁਧਿ ॥

ਵੰਧਕ ਉਨ੍ਹਾਂ ਨੂੰ ਬੱਧਾ ਹੋਯਾ ਦੇਖ ਬੜਾ ਪ੍ਰਸਨ ਹੋ ਮਾਰਨ ਲਈ ਸੋਟਾ ਲੈ ਕੇ ਤੁਰ ਪਿਆ । ਤਦ ਰਿਤ੍ਰ ਗ੍ਰੀਵ ਆਪਨੇ ਆਪ ਨੂੰ ਪਰਵਾਰ ਸਮੇਤ ਬੱਧਾ ਹੋਯਾ ਦੇਖ ਅਰ ਵੰਧਕ ਨੂੰ ਆਉਂਦਾ ਪਛਾਨ, ਕਬੂਤਰਾਂ ਨੂੰ ਬੋਲਿਆ,

ਹੇ ਭਾਈਓ ਡਰਨਾ ਯੋਗ ਨਹੀਂ। ਮਹਾਤਮਾਂ ਨੇ ਐਉਂ ਕਿਹਾ ਹੈ:—

॥ ਦੋਹਰਾ ॥

ਅਨਿਕ ਭਾਂਤ ਸੰਕਟ ਪੜੇ ਜਾਂਕੀ ਮਤਿ ਨ ਨਸਾਤ।
ਧੀਰਜ ਕੇ ਪ੍ਰਤਾਪ ਸੇਂ ਤਿਨ ਕਾ ਪਾਰ ਸੁ ਪਾਤ॥
ਬਡੇ ਪੁਰਖ ਸੁਖ ਦੁਖ ਬਿਖੇ ਰਹੇਂ ਏਕ ਸੇ ਮੀਤ।
ਉਦੇ ਅਸਤ ਮੇਂ ਲਾਲ ਰੰਗ ਸਵਿਤਾ ਹੋਤ ਪੁਨੀਤ॥

ਇਸ ਲਈ ਹੇ ਭਾਈਓ ਜੇਕਰ ਅਸੀਂ ਸਾਰੇ ਇਕ ਚਿਤ ਹੋਕੇ ਜਾਲ ਸਮੇਤ ਉੱਡਕੇ ਇਸਦੀ ਨਿਗਾਹ ਤੋਂ ਦੂਰ ਹੋ ਜਾਈਏ ਤਾਂ ਸਾਡਾ ਛੁਟਕਾਰਾ ਹੋ ਜਾਏਗਾ, ਅਰ ਜੇਕਰ ਡਰਦੇ ਮਾਰੇ ਹੌਸਲਾ ਛੱਡਕੇ ਨਾ ਉੱਡੇ ਤਾਂ ਮਰ ਜਾਵਾਂਗੇ॥ ਇਸ ਪਰ ਕਿਹਾ ਹੈ:—

॥ ਦੋਹਰਾ ॥

ਵਿਸਤ੍ਰਿਤ ਤੰਤੂ ਬਹੁਤ ਮਿਲਤ ਸਹਿਤ ਬਡੇ ਆਯਾਸ਼।
ਤਿਮਿ ਹੀ ਬਹੁ ਜਨ ਸਿਮਿਟਕਰ ਕਾਰਜ ਕਰਤ ਪ੍ਰਕਾਸ਼॥
ਯਥਾ ਬਹੁਤ ਤੰਤੂ ਮਿਲੇ ਗਜ ਕੋ ਲੇਵਤ ਬਾਂਧ।
ਤਥਾ ਸਿਮਿਟਕਰ ਪੁਰਖ਼ ਬਹੁ ਨਿਜ ਕਾਰਜ ਲੇ ਸਾਧ॥

ਜਦ ਪੰਛੀ ਇਹ ਸਲਾਹ ਕਰਕੇ ਜਾਲ ਸਮੇਤ ਆਕਾਸ ਵੱਲ ਉਡ ਤੁਰੇ ਤਦ ਵੰਧਕ ਉਨ੍ਹਾਂ ਦੇ ਪਿੱਛੇ ਦੌੜਿਆ ਅਰ ਉੱਚੇ ਮੂੰਹ ਕਰਕੇ ਇਹ ਬੋਲਿਆਃ-

॥ ਦੋਹਰਾ ॥

ਹੋ ਇਕਤ੍ਰ ਪੰਛੀ ਸਬੈ ਧਾਇ ਚਲੇ ਗਹਿ ਜਾਲ।
ਗਰਕਰੇਂ ਜਬ ਪਰਸਪਰ ਗਿਰੇਂ ਧਰਨ ਪਤ ਲਾਲ॥

ਲਘੁਪਤਨਕ ਕਊਆ ਭੀ ਤਮਾਸ਼ਾ ਦੇਖਨ ਲਈ ਉਨ੍ਹਾਂਦੇਪਿੱਛੇ ਤੁਰ ਪਿਆ। ਜਦ ਓਹ ਸ਼ਿਕਾਰੀ ਦੀ ਨਜ਼ਰ ਤੋਂ ਓਹਲੇ ਹੋਗਏ ਤਦ ਵੰਧਕ ਇਹ ਸ਼ਲੋਕ ਆਖ ਕੇ ਪਿੱਛੇ ਨੂੰ ਤੁਰਿਆਃ-

॥ ਦੋਹਰਾ ॥

ਜੋ ਭਾਵੀ ਸੋ ਹੋਤ ਹੇ ਬਿਨ ਭਾਵੀ ਨਹਿ ਹੋਇ।
ਕਰ ਤਲ ਗਤ ਤਬ ਨਾਸ ਹੈ ਜਬ ਭਵਤਵ੍ਯ ਨ ਜੋਇ॥
ਬਿਧਿ ਜਬ ਹ੍ਵੈ ਪ੍ਰਤਿਕੂਲ ਤਬ ਸੰਪਤਿ ਮਿਲਿ ਜੁ ਆਇ।
ਸੰਖ ਨਿਧਿ ਵਧ ਅਵਰ ਭੀ ਲੇਕਰ ਤੁਰਤ ਬਿਲਾਇ॥

ਇਸ ਤਰ੍ਹਾਂ ਜਾਨਵਰਾਂ ਦੀ ਪ੍ਰਾਪਤਿ ਵਿਖੇ ਮੇਰੇ ਕੁਟੰਬ ਦੀ ਪਾਲਨਾਂ ਕਰਨ ਵਾਲਾ ਜਾਲ ਬੀ ਗਿਆ। ਵੰਧਕ ਦੀ ਨਿਗਾਹ ਤੋਂ ਲੰਘਕੇ ਚਿਤ੍ਰਗ੍ਰੀਵ ਨੇ ਕਬੂਤਰਾਂ

ਨੂੰ ਕਿਹਾ, ਭਈ ਉਹ ਸ਼ਕਾਰੀ ਤਾਂ ਗਿਆ ਹੁਨ ਤੁਸੀ ਅਰਾਮ ਨਾਲ ਇਸ ਨਗਰ ਦੇ ਪੂਰਬ ਉੱਤਰ ਦਿਸਾ ਵੱਲ ਚਲੋ, ਉੱਥੇ ਇਕ ਮੇਰਾ ਪਰਮ ਮਿਤ੍ਰ ਹਿਰਨਜਕ ਨਾਮੀ ਚੂਹਿਆਂ ਦਾ ਰਾਜਾ ਰਹਿੰਦਾ ਹੈ, ਉਹ ਸਾਡੇ ਸਭਨਾਂ ਦੀ ਫਾਹੀ ਨੂੰ ਕੱਟੇਗਾ। ਕਿਆ ਠੀਕ ਕਿਹਾ ਹੈ:-

॥ ਦੋਹਰਾ ॥

ਦੇਵ ਯੋਗ ਕਰ ਮਨੁਜ ਕੋ ਜਬ ਸੰਕਟ ਹੁਇ ਜਾਹਿ।
ਮਿਤ੍ਰ ਬਿਨਾਂ ਤਬ ਬਚਨ ਕਰ ਕੋਈ ਨ ਹੋਤ ਸਹਾਇ॥

ਚਿਤ੍ਰ ਗ੍ਰੀਵ ਦੇ ਇਸ ਪ੍ਰਕਾਰ ਸਮਝਾਏ ਹੋਏ ਉਹ ਕਬੂਤਰ ਹਿਰਨਜਕ ਚੂਹੇਦੀ ਬਿਲ ਨੂੰ ਪਹੁੰਚੇ ਹਿਨਰਜਕ ਬੀ ਆਪਣੀ ਬਿਲ ਦੇ ਬਹੁਤ ਸਾਰੇ ਰਸਤੇ ਬਨਾਕੇ ਨਿਹ-ਸੰਕ ਰਹਿੰਦਾਸਾ। ਹਿਰਨਜਕ ਦੀਖੁਡਪਾਸਜਾਕੇਚਿਤ੍ਰਗ੍ਰੀਵ ਬੜੀ ਉੱਚੀ ਅਵਾਜ ਨਾਲ ਬੋਲਿਆ, ਹੇ ਮਿਤ੍ਰ ਹਿਰਨਜਕ ਜ਼ਲਦੀ ਆ ਮੈਨੂੰ ਬੜਾ ਸੰਕਟ ਬਨਿਆ ਹੈ। ਇਸ ਬਾਤ ਨੂੰ ਸੁਨਕੇ ਹਿਰਨਜਕ ਆਪਨੀ ਬਿੱਲ ਦੇ ਅੰਦਰ ਹੋਕੇ ਬੋਲਿਆ ਤੂੰ ਕੌਨ ਹੈਂ, ਇੱਥੇ ਕਿਉਂ ਆਇਆ ਹੈਂ, ਅਰ ਤੇਰਾ ਕੀ ਕੰਮ ਹੈ ਅਰ ਤੈਨੂੰ ਕੀ

ਸੰਕਟ ਬਨਿਆ ਹੈ ? ਇਸ ਬਾਤ ਨੂੰ ਸੁਨਕੇ ਚਿਤ੍ਰਗ੍ਰੀਵ ਬੋਲਿਆ,ਮੈਂ ਚਿਤ੍ਰਗ੍ਰੀਵ ਨਾਮੀ ਕਬੂਤਰਾਂ ਦਾ ਰਾਜਾ ਤੇਰਾ ਮਿੱਤ੍ਰ ਹਾਂ ਤੂੰ ਛੇਤੀ ਆ, ਮੈਨੂੰ ਬੜਾ ਕੰਮ ਹੈ। ਹਿਰਨਜਕ ਇਸ ਬਾਤ ਨੂੰ ਸੁਨ ਬੜਾ ਪ੍ਰਸੰਨ ਹੋ ਇਸਥਿਰ ਚਿਤ ਨਾਲ ਜਲਦੀ ਨਿਕਲ ਆਯਾ । ਕਿਆਂਠੀਕ ਕਿਹਾ ਹੈ—

॥ ਦੋਹਰਾ ॥

ਸੀਤਲ ਕਰਤਾ ਨੈਨ ਕੋ ਪ੍ਰੇਮ ਯੁਕਤ ਜੋ ਮੀਤ। ਨਿਤ
ਪ੍ਰਤਿ ਮਿਲਤ ਨਾ ਸੁਲਭ ਵਹ ਘਰ ਮੇਂ ਆਇ ਪੁਨੀਤ ॥
ਜਾ ਨਰ ਕੇ ਘਰ ਮੇਂ ਸਦਾ ਸੁਹ੍ਰਿਦ ਆਵਤੇ ਜਾਂਹਿ।
ਤਾਂ ਨਰ ਕੇ ਉਰ ਸੁਖ ਕੀ ਮਿਲੇ ਨ ਕਬ ਹੂ ਥਾਹਿ॥

ਹਿਰਨਜਕ ਨੇ ਚਿਤ੍ਰ ਗ੍ਰੀਵ ਨੂੰ ਕੁਟੰਬ ਸਹਿਤ ਬੱਧਾ ਹੋਯਾ ਦੇਖਕੇ ਪੁੱਛਿਆ, ਹੇ ਮਿਤ੍ਰ! ਇਹ ਕੀ ਹੋਯਾ ਓਹ ਬੋਲਯਾ ਜਾਨ ਬੁੱਝ ਕੇ ਕੀ ਪੁੱਛਦਾ ਹੈਂ ਇਸੇ ਉੱਪਰ ਕਿਹਾ ਹੈ:—

॥ ਦੋਹਰਾ ॥

ਜੈਸੇ ਜਾਕਰ ਜੌਨ ਬਿਧਿ ਜਿਤਨਾ ਨਿਜ ਕ੍ਰਿਤ ਰੋਗ।
ਤੈਸੇ ਤਾਂਕਰ ਤੌਨ ਬਿਧਿ ਤਿਤਨਾਂ ਖਿਧਿ ਬਸ ਭੋਗ॥

ਮੈਂ ਇਹ ਬੰਧਨ ਆਪਨੀ ਜੀਭ ਦੇ ਸੁਆਦ ਕਰਕੇ ਪਾਯਾ ਹੈ ਸੋ ਤੂੰ ਹੁਣ ਇਸ ਫਾਹੀ ਨੂੰ ਜਲਦੀ ਕੱਟ ਦੇ। ਇਸ ਬਾਤ ਨੂੰ ਸੁਨਕੇ ਹਿਰਨਜਕ ਬੋਲਿਆਃ—

॥ ਦੋਹਰਾ ॥

ਕਈ ਕੋਸ ਤੇ ਜਾਨਵਰ ਨਿਰਖ ਲੇਤ ਹੈ ਮਾਸ।
ਹੋਨਹਾਰ ਵਸ ਹੋਇਕਰ ਬੰਧਨ ਲਖੇਂ ਨਾ ਪਾਸ॥

॥ ਭੁਜੰਗ ਪ੍ਰਯਾਤ ॥

ਗ੍ਰਸੇ ਚੰਦ ਸੂਰੰ ਸਦਾ ਰਾਹੁ ਪੇਖੋ॥ਭੁਜੰਗਾ ਵਿਹੰਗਾ ਗਜਾ ਬੰਧ ਦੇਖੋ। ਦਰਿਦ੍ਰੀ ਲਖੋ ਪੰਡਿਤੋਂ ਕੋ ਹਮੇਸਾ। ਬਿਧਾਤਾ ਬਲੀ ਜਾਨ ਛਾਡੋ ਕਲੇਸਾ॥

॥ ਤ੍ਰਿਭੰਗੀ ਛੰਦ ॥

ਏਕਾਂਤਬਿਹਾਰੀ ਗਗਨ ਮਝਾਰੀ ਵਿਹਗਨ ਝਾਰੀ ਦੁਖ ਸਹੇ। ਜਲ ਨਿਧਿ ਮੇਂ ਮੀਨਾ ਰਹ ਲਿਵਲੀਨਾ ਤਿਨੇ ਪ੍ਰਬੀਨਾ ਜਾਇ ਗਹੇ। ਕਿਆ ਕੀਆ ਕੁਕਰਮਾਂ ਵਾ ਸੁਭ ਕਰਮਾਂ ਲਹੇ ਨ ਸਰਮਾਂ ਥਾਨ ਮਿਲੇ। ਯਹ ਕਾਲ ਕਸਾਈ ਭੁਜਾ ਫਲਾਈ ਜਨ ਸਮੁਦਾਈ ਖੈਂਚ ਗਿਲੇ॥

ਹਿਰਨਜਕ ਇਸ ਪ੍ਰਕਾਰ ਕਹਿਕੇ ਚਿਤ੍ਰ ਗ੍ਰੀਵ ਦੀ ਫਾਹੀ ਨੂੰ ਕੱਟਨ ਲੱਗਾ ਤਦ ਚਿਤ੍ਰਗ੍ਰੀਵ ਬੋਲਿਆ, ਹੇ ਮਿੱਤ੍ਰ! ਇਹ ਬਾਤ ਨਾ ਕਰ, ਪਹਿਲੇ ਮੇਰੇ ਸੇਵਕਾਂ ਦੀ

ਫਾਹੀ ਨੂੰ ਕੱਟ, ਫੇਰ ਮੇਰੀ ਕੱਟੀਂ। ਇਸ ਬਾਤ ਨੂੰ ਸੁਨਕੇ ਕ੍ਰੋਧ ਨਾਲ ਹਿਰਨਜਕ ਬੋਲਿਆ ਏਹ ਬਾਤ ਠੀਕ ਨਹੀਂ ਕਿਉਂ ਜੋ ਸ੍ਵਾਮਿ ਤੋਂ ਪਿੱਛੇ ਸੇਵਕ ਹੁੰਦੇ ਹਨ। ਓਹ ਬੋਲਿਆ ਇਸ ਤਰ੍ਹਾਂ ਨਾ ਕਹੋ,ਏਹ ਸਾਰੇ ਮੇਰੇ ਆਸਰੇ ਹੋਏ ੨ ਹਨ, ਹੋਰ ਦੇਖ ਆਪਨੇ ਕੁਟੰਬ ਨੂੰ ਛੱਡਕੇ ਮੇਰੇ ਪਾਸ ਆਏ ਹੋਏ ਹਨ। ਏਹਨਾਂ ਦਾ ਇਤਨਾਂ ਆਦਰ ਬੀ ਨ ਕਰਾਂ, ਇਸ ਉੱਤੇ ਮਹਾਤਮਾ ਨੇ ਕਿਹਾ ਹੈ:—

॥ ਦੋਹਰਾ ॥

ਜੋ ਭੂਪਤਿ ਦਾਸਾਨ ਕਾ ਸਦਾ ਕਰਤ ਸਨਮਾਂਨ।
ਵਿੱਤ ਨਾਸ ਲੱਖ ਭੂਪ ਕੋ ਤਜਿਤ ਨਾ ਤੇ ਜਿਯ ਜਾਨ।

॥ ਸੋਰਠਾ ॥

ਸੰਪਤਿ ਮੂਲ ਵਿਸ੍ਵਾਸ, ਯਾਂ ਤੇ ਗਜ ਭੂਥਪ ਬਨਾ।
ਮ੍ਰਿਗ ਨ ਰਹਿਤ ਹੈਂ ਪਾਸ, ਯੱਦਪ ਨਾਹਰ ਮ੍ਰਿਗਪਤਿ॥

ਇਕ ਹੋਰ ਬਾਤ ਬੀ ਹੈ ਜੇ ਕਦੇ ਮੇਰੀ ਫਾਹੀ ਕਟੱ-ਦਿਆਂ ਤੇਰੇ ਦੰਦ ਟੁੱਟ ਜਾਣ ਅਥਵਾ ਕਿਦਰੋਂ ਫੰਧਕ ਆ ਜਾਵੇ ਤਾਂ ਨਿਸਚੇ ਕਰਕੇ ਮੇਰਾ ਨਰਕ ਬਿਖੇ ਬਾਸ ਹੋਵੇਗਾ ਮਹਾਤਮਾ ਨੇ ਕਿਹਾ ਹੈ:—

॥ ਦੋਹਰਾ ॥

ਦਾਸਨ ਕੋ ਦੁਖ ਦੇਖਕੇ ਜੋ ਪ੍ਰਸੰਨ ਮਹਿ ਪਾਲ।
ਲੋਕ ਬਿਖੇ ਦੁਖ ਮਿਲੇ ਤਿਸ ਮਰ ਕਰ ਨਰਕ ਸੰਭਾਲ॥

ਇਸ ਬਾਤ ਨੂੰ ਸੁਨ ਹਿਰਨਜਕ ਪ੍ਰਸੰਨਤਾ ਨਾਲ ਬੋਲਿਆ, ਹੇ ਮਿੱਤ੍ਰ! ਮੈਂ ਰਾਜਾ ਦੇ ਧਰਮ ਨੂੰ ਜਾਨਦਾ ਹਾਂ ਪਰ ਇਹ ਤੇਰੀ ਪਰੀਛਿਆ ਕੀਤੀ ਹੈ, ਸੋ ਮੈਂ ਪਹਿਲੇ ਸਬਨਾਂ ਦੇ ਬੰਧਨ ਕੱਟਾਂਗਾ ਅਤੇ ਪਿੱਛੋਂ ਤੇਰੇ। ਆਪ ਭੀ ਇਸ ਕਰਮ ਕਰਨੇ ਕਰਕੇ ਬਹੁਤ ਕਬੂਤਰਾਂ ਦੇ ਨਾਲ ਘੇਰੇ ਹੋਏ ਰਾਜਾ ਬਨੋਗੇ ॥

ਇਸ ਪ੍ਰਕਾਰ ਕਹਿਕੇ ਹਿਰਨਜਕ ਨੇ ਸਬਨਾਂ ਦੀ ਫਾਹੀ ਨੂੰ ਕੱਟਕੇ ਇਹ ਆਖਿਆ, ਹੁਨ ਤੁਸੀਂ ਆਪੋਆਪਨੇ ਘੋਂਸਲੇ ਨੂੰ ਜਾਓ, ਫੇਰ ਜਦ ਕਦੇ ਸੰਕਟ ਬਨੇ ਤਦ ਮੇਰੇ ਕੋਲ ਆਓ। ਇਹ ਬਾਤ ਕਹਿਕੇ ਆਪਨੇ ਬਿਲ ਰੂਪੀ ਕਿਲੇ ਦੇ ਅੰਦਰ ਚਲਿਆ ਗਿਆ। ਇਹ ਬਾਤ ਠੀਕ ਕਹੀ ਹੈ:—

॥ ਦੋਹਰਾ ॥

ਮਿਤ੍ਰਵਾਂਨ ਦੁਹਸਾਦਜ ਭੀ ਸਾਧ ਲੇਤ ਸਭ ਅਰਥ
ਯਾਤੇ ਅਪਨੇ ਤੁੱਲ ਹੀ ਮਿਤ੍ਰ ਕਰੋ ਸਮਰਥ॥

ਲਘੁਪਤਨਕ ਨਾਮੀ ਕਊਆ ਚਿਤ੍ਰਗ੍ਰੀਵ ਦੇ ਬੰਧਨ ਟੁੱਟਨ ਦਾ ਸਾਰਾ ਬ੍ਰਿਤਾਂਤ ਦੇਖ ਅਸਚਰਜ ਹੋ ਸੋਚਨ ਲੱਗਾ, ਆਹਾ ਹਾ! ਕਿਆ ਬੁੱਧਿ ਇਸ ਹਿਰਨਜਕ ਦੀ ਹੈ। ਪੰਛੀਆਂ ਦੇ ਛੁਟਕਾਰੇ ਲਈ ਇਹ ਚੰਗਾ ਉਪਾਉ ਹੈ। ਮੈਂ ਤਾਂ ਕਿਸੇ ਉਪਰ ਵਿਸ੍ਵਾਸ ਨਹੀਂ ਕਰਦਾ ਅਰ ਚੰਚਲ ਸੁਭਾਓ ਵਾਲਾ ਹਾਂ ਪਰ ਤਾਂ ਬੀ ਇਸ ਨੂੰ ਮਿੱਤ੍ਰ ਬਨਾਉਂਦਾ ਹਾਂ ਕਿਉਂ ਜੋ ਇਸ ਉੱਤੇ ਐਉਂ ਕਿਹਾ ਹੈ:-

॥ ਦੋਹਰਾ ॥

ਯਦਪਿ ਅਹੋਂ ਸਮਰਥ ਤੂੰ ਕਰ ਮਿਤ੍ਰਨ ਕੀ ਚਾਹ।
ਜਿਮ ਸਮੁੰਦਰ ਭਰਪੂਰ ਹੈ ਸਸਿ ਮੇਂ ਧਰਤ ਉਮਾਹਿ॥

ਇਹ ਨਿਸ਼ਚਾ ਕਰਕੇ ਲਘੁਪਤਨਕ ਨੇ ਬ੍ਰਿਛ ਤੋਂ ਉਤਰ ਕੇ ਹਿਰਨਜਕ ਦੀ ਬਿੱਲ ਦੇ ਪਾਸ ਜਾਕੇ ਚਿਤ੍ਰ-ਗ੍ਰੀਵ ਦੀ ਅਵਾਜ ਦੀ ਨਿਆਈਂ ਹਿਰਨਜਕ ਨੂੰ ਬੁਲਾਯਾ ਹੇ ਹਿਰਨਜਕ ਆ! ਆ! ਇਸ ਸਬਦ ਨੂੰ ਸੁਨਕੇ ਹਿਰ-ਨਜਕ ਸੋਚਨ ਲੱਗਾ ਕਿਆ ਕੋਈ ਹੋਰ ਕਬੂਤਰ ਬੰਧਨ ਵਿਖੇ ਰਹਿ ਗਿਆ ਹੈ ਜਿਸ ਲਈ ਮੈਨੂੰ ਬੁਲਾਉਂਦਾ ਹੈ? ਬੋਲਿਆ ਤੂੰ ਕੌਨ ਹੈਂ? ਕਊਆ ਬੋਲਿਆ ਮੈਂ ਲਘੁਪਤ-ਨਕ ਨਾਮੀ ਕਊਆ ਹਾਂ। ਇਸ ਬਾਤ ਨੂੰ ਸੁਨਕੇ ਹੋਰ

ਅੰਦਰ ਵੇਕੇ ਹਿਰਨਜਕ ਬੋਲਿਆ ਭਈ ਇਸ ਮਕਾਨ ਤੋਂ ਚਲਿਆ ਜਾ, ਕਊਆ ਬੋਲਿਆ ਮੈਂ ਤੇਰੇ ਕੋਲ ਬੜੇ ਕੰਮ ਲਈ ਆਯਾ ਹਾਂ, ਤੂੰ ਕਿਸ ਲਈ ਮੈਨੂੰ ਦਰਸ਼ਨ ਨਹੀਂ ਦੇਂਦਾ। ਚੂਹਾ ਬੋਲਿਆ ਮੇਰਾ ਤੇਰੇ ਨਾਲ ਮਿਲਣ ਦਾ ਕੋਈ ਕੰਮ ਨਹੀਂ। ਕਊਆ ਬੋਲਿਆ ਮੈਂ ਤੇਰੇ ਕੋਲੋਂ ਚਿਤ੍ਰ-ਗ੍ਰੀਵ ਦੇ ਬੰਧਨ ਕੱਟੇ ਦੇਖੇ ਹਨ, ਇਸ ਲਈ ਮੇਰੀ ਬੜੀ ਪ੍ਰੀਤੀ ਹੋਈ ਹੈ ਸੋ ਕਦੀ ਮੈਨੂੰ ਵੀ ਬੰਧਨ ਪਿਆਂ ਤੇਰੇ ਕੋਲੋਂ ਛੁਟਕਾਰਾ ਹੋਵੇਗਾ, ਇਸ ਲਈ ਤੂੰ ਮੇਰੇ ਨਾਲ ਮਿਤ੍ਰਤਾ ਕਰ। ਹਿਰਨਜਕ ਬੋਲਿਆ, ਹੇ ਭਾਈ ਤੂੰ ਖਾਨ ਵਾਲਾ ਅਰ ਮੈਂ ਤੇਰੀ ਖੁਰਾਕ ਸੋ ਤੇਰੇ ਨਾਲ ਮੇਰੀ ਮਿਤ੍ਰਤਾ ਕੀ ? ਇਸ ਲਈ ਚਲਿਆ ਜਾ, ਵਿਰੋਧੀਆਂ ਦੀ ਮਿਤ੍ਰਤਾ ਨਹੀਂ ਬਨਦੀ ਹੈ ਕਿਹਾ ਹੈ:-

॥ ਦੋਹਰਾ ॥

ਜਾਂਕਾ ਧਨ ਅਰ ਕੁਲ ਸਦਾ ਲਖੋ ਜੋ ਆਪ ਸਮਾਨ।
ਤਾਂ ਸੋ ਬਯਾਹ ਅਰ ਮਿਤ੍ਰਤਾ ਹੀਨਾਦਿਕ ਦੁਖ ਖਾਨ॥
ਜੋ ਮੂਰਖ ਮੈਤ੍ਰੀ ਕਰਤ ਹੀਨ ਅਧਿਕ ਕੇ ਸਾਥ।
ਤਾਂ ਕੀ ਹਾਸੀ ਹੋਤ ਜਗ ਭਾਖਤ ਹੈ ਸ਼ਿਵ ਨਾਥ॥

ਹੇ ਕਊਏ ਤੂੰ ਚਲਿਆ ਜਾ ਤੇਰੀ ਮੇਰੀ ਮਿਤ੍ਰਤਾ ਨਹੀਂ ਹੋਣੀ। ਕਊਆ ਬੋਲਿਆ, ਏਹ ਮੈਂ ਤੇਰੇ ਦੁਆਰ ਤੇ

ਠਾ ਹਾਂ ਜੇਕਰ ਤੂੰ ਮਿਤ੍ਰਤਾ ਨਾ ਕਰੇਂਗਾ ਤਾਂ ਤੇਰੇ ਅੱਗੇ ਪ੍ਰਾਨ ਛੱਡ ਦੇਵਾਂਗਾ, ਅਥਵਾ ਤੇਰੇ ਸਾਹਮਣੇ ਭੁੱਖਾ ਬੈਠ ਰਹਾਂਗਾ। ਓਹ ਬੋਲਿਆ ਤੇਰੇ ਵੈਰੀਦੇ ਨਾਲ ਕਿਸਪ੍ਰਕਾਰ ਮਿੱਤ੍ਰਤਾ ਕਰਾਂ ? ਸਿਆਨਿਆਂ ਨੇ ਕਿਹਾ ਹੈ:—

॥ ਦੋਹਰਾ ॥

ਆਛੀ ਸੰਧਿ ਕੇ ਕੀਏ ਮਤ ਕਰ ਰਿਪੁ ਸੇ ਮੇਲ।
ਦੇਖ ਤਪਤਿ ਜਲ ਅਗਨਿ ਕੋ ਦੇ ਬੁਝਾਇ ਯਹਿ ਖੇਲ॥

ਕਊਆ ਬੋਲਿਆ ਤੇਰਾ ਮੇਰਾ ਤਾਂ ਦਰਸ਼ਨ ਭੀ ਨਹੀਂ ਹੋਯਾ ਫੇਰ ਵੈਰ ਕਿਸਪ੍ਰਕਾਰ ਹੋਯਾ ਇਹ ਅਨੁਚਿਤ ਬਾਤ ਕਿਉਂ ਕੈਂਹਦਾ ਹੈਂ? ਹਿਰਨਜਕ ਬੋਲਿਆ ਵੈਰ ਦੋ ਪ੍ਰਕਾਰ ਦਾ ਹੁੰਦਾ ਹੈ, ਇਕ ਕ੍ਰਿਤ੍ਰਿਮ ਵੈਰ, ਦੂਜਾ ਸਹਜਿ ਵੈਰ, ਸੋ ਤੂੰ ਸਾਡਾ ਸਹਜਿ ਵੈਰੀ ਹੈਂ। ਕਿਹਾ ਹੈ:—

॥ ਦੋਹਰਾ ॥

ਕ੍ਰਿਤ੍ਰਿਮ ਵੈਰ ਬਿਨਾਸਹੈ ਕ੍ਰਿਤ੍ਰਮ ਗੁਨ ਕੇ ਸਾਥ।
ਪ੍ਰਾਨ ਦੀਏ ਬਿਨ ਜਾਤ ਨਹਿ ਸਹਿਜ ਵੈਰ ਸ਼ਿਵਨਾਥ॥

ਕਊਆ ਬੋਲਿਆ ਦੋ ਪ੍ਰਕਾਰ ਦੇ ਵੈਰ ਦਾ ਲੱਛਨ ਸੁਨਿਆ ਚਾਹੁੰਦਾ ਹਾਂ ਸੋ ਆਪ ਕਹੁ ? ਹਿਰਨਜਕ ਬੋਲਿਆ ਜੋ ਕਾਰਨ ਤੋਂ ਉਪਜੇ ਸੋ ਕ੍ਰਿਤ੍ਰਿਮ ਵੈਰ ਹੈ, ਸੋ ਕ੍ਰਿਤ੍ਰਿਮ ਵੈਰ ਉਸਦੇ ਯੋਗ ਉਪਾਓ ਦੇ ਕੀਤਿਆਂ ਹਟ ਜਾਂਦਾ ਹੈ ਪਰ

ਮਹਿਜ ਵੈਰ ਕਦੇ ਹਟਦਾ ਨਹੀਂ। ਜਿਸ ਪ੍ਰਕਾਰ ਨੇਉਲੇ ਤੇ ਸੱਪ ਦਾ ਵੈਰ, ਘਾਸਖੋਰੁ ਤੇ ਮਾਸਖੋਰਦਾ, ਜਲ ਅਗਨਿਦਾ, ਦੇਵਤਿਆਂ ਤੇ ਰਾਖਸ਼ਾਂ ਦਾ, ਕੁੱਤੇ ਅਰ ਬਿੱਲੇ ਦਾ, ਗਰੀਬਾਂ ਤੇ ਧਨ ਵਾਲਿਆਂ ਦਾ, ਅਤ ਸੌਂਕਣਾਂਦਾ, ਹਰਨ ਅਤੇ ਸ਼ਕਾਰੀ ਦਾ, ਧਰਮੀ ਅਰ ਪਾਪੀ ਦਾ, ਮੂਰਖ ਅਰ ਪੰਡਿਤਦਾ, ਪਤਿ-ਬ੍ਰਤਾ ਅਰ ਵਿਭਚਾਰਣੀ ਦਾ, ਸੰਤਾਂ ਅਤੇ ਦੁਸ਼ਟਾਂਦਾ ਸਹਜਿ ਵੈਰ ਹੁੰਦਾ ਹੈ, ਸੋ ਇਨ੍ਹਾਂ ਵਿੱਚੋਂ ਕਿਸੇ ਨੇ ਕਿਸੇਨੂੰ ਮਾਰਿਆ ਤਾਂ ਨਹੀਂ ਪਰ ਇਨ੍ਹਾਂ ਦਾ ਸੁਭਾਵਕ ਵੈਰ ਚਲਿਆ ਔਂਦਾ ਹੈ ਅਰ ਇਕ ਦੂਜੇਨੂੰ ਦੁਖ ਦੇ ਰਿਹਾ ਹੈ ਕਊਆ ਬੋਲਿਆ:-

॥ ਦੋਹਰਾ ॥

ਕਾਰਨ ਸੇ ਮੈਤ੍ਰੀ ਬਨੇ ਕਾਰਨ ਸੇ ਹੁਇ ਵੈਰ।
ਤਾਂ ਤੇ ਬੁਧਿਜਨ ਮਿੱਤ੍ਰਤਾ ਜੋਰਤ ਹੈਂ ਨਿਰਵੈਰ॥

ਸੋ ਤੂੰ ਭੀ ਮੇਰੇ ਨਾਲ ਮਿੱਤ੍ਰਤਾ ਦੇ ਲਈ ਮੇਲ ਕਰ, ਹਿਰਨਜਕ ਬੋਲਿਆ ਤੂੰ ਰਾਜਨੀਤ ਦਾ ਸਿਧਾਂਤ ਸੁਨ-

॥ ਦੋਹਰਾ ॥

ਪ੍ਰਿਥਮ ਮਿੱਤ੍ਰ ਪੁਨ ਸਤ੍ਰ ਹ੍ਵੈ ਤਾਂ ਸੋ ਚਹੇ ਜੋ ਹੇਤ।
ਵਾਮੀ ਕੇ ਸਮ ਗਰਭ ਕੋ ਧਾਰ ਮ੍ਰਿਤੁ ਗਹਿ ਲੇਤ॥

ਅਥਵਾ ਮੈਂ ਗੁਨਵਾਨ ਹਾਂ ਮੇਰੇ ਨਾਲ ਕਿਸੇ ਨੇ ਵੈਰ ਕੀ ਕਰਨਾ ਹੈ ਇਹ ਖਿਆਲ ਭੀ ਝੂਠਾ ਹੈ। ਕਿਹਾ ਹੈ

॥ ਕਬਿੱਤ ॥

ਕਰਤਾ ਬਯਾਕਰਨ ਹੂੰ ਕੇ ਹੁਤੇ ਮੁਨਿ ਪਾਣਿਨੀ ਜੋ ਤਾਂ ਕੇ ਪ੍ਰਿਯ ਪ੍ਰਾਨਨ ਕੋ ਨਾਹਰਨੇ ਹਰਿਓ ਹੈ। ਹਸਤੀਨੇ ਜੈਮਿਨ ਕੋ ਮਾਰ ਦੀਨਾ ਬਨ ਮਾਝ ਦਰਸਨ ਮੀਮਾਂਸਾ ਕੋ ਜਾਨੇਰਚ ਧਰਿਓ ਹੈ। ਛੰਦ ਕੇ ਸਮੁਦ੍ਰ ਮੁਨਿ ਪਿੰਗਲ ਕੋ ਸਿੰਧਤੀਰ ਮਕਰ ਅਗਯਾਨੀ ਨੇ ਭਖਯੋ ਨਹੀਂ ਡਰਿਓ ਹੈ । ਮਤਸਰ ਸੇ ਅੰਧ ਨਹਿ ਜਾਨੇ ਗੁਨ ਕਾਹੂੰ ਕੇਰ ਦੇਖੋ ਗੁਨਵਾਨਨ ਕੋ ਪਸ਼ੂਓਂ ਨੇ ਚਰਿਓ ਹੈ ॥

॥ ਦੋਹਰਾ ॥

ਸੱਜਨ ਮੈਤ੍ਰੀ ਦਰਸ ਤੇ ਲੋਗਨ ਕੀ ਉਪਕਾਰ ।
ਮ੍ਰਿਗ ਪੰਛੀ ਕੀ ਹੇਤ ਕਰ ਭਯ ਅਰ ਲੋਭ ਗਵਾਰ ॥
ਪੁਨਾ–ਮ੍ਰਿਦ ਘਟ ਇਮ ਦੁਰਜਨ ਟੁਟੇ ਜੁੜੇ ਨ ਕਬਹੂੰ ਮੀਤ । ਕੰਚਨ ਘਟ ਇਮ ਨਹਿ ਟੁਟੇ ਜੁੜਤੇ ਸ੍ਰੇਸ਼ਟ ਪੁਨੀਤ ॥ ਪੁਨਾ–ਕ੍ਰਮ ਕ੍ਰਮ ਕਰ ਜਿਮ ਈਖ ਕਾ ਅਧਿਕ ਸ੍ਵਾਦ ਹੈ ਮੀਤ । ਤੈਸੇ ਸਜਨ ਅਰ ਮਿਤ੍ਰਤਾ ਦੁਰਜਨ ਕੀ ਵਿਪਰੀਤ ॥

॥ ਚੌਪਈ ॥

ਪ੍ਰਿਥਮੇਂ ਅਧਿਕ ਘਟਤ ਫਿਰ ਜਾਤ । ਪਾਹਿਲੇ

ਅਲਪ ਪੁਨਾ ਅਧਿਕਾਤ ॥ ਖਲ ਅਰ ਸਜਨ
ੜ੍ਰੀ ਐਸੇ। ਉਦਯ ਅਸਤ ਰਵਿ ਛਾਯਾ ਜੈਸੇ
ਏਹ ਬਾਤ ਸੁਨਕੇ ਕਊਆ ਬੋਲਿਆ ਹੇ ਹਿਰਨਯਕ
ਇਕ ਤਾਂ ਮੈਂ ਸਾਧੂ ਅਤੇ ਛਲ ਰਹਿਤ ਹਾਂ ਦੂਜੇ ਤੈਨੂੰ
ਸੌਂਹ ਖਾ ਕੇ ਨਿਰਭੈ ਕਰਦਾ ਹਾਂ। ਓਹ ਬੋਲਿਆ ਮੈਨੂੰ
ਤੇਰੀਆਂ ਕਸਮਾਂ ਨਾਲ ਕੁਝ ਕੰਮ ਨਹੀਂ ਕਿਉਂ ਜੋ
ਮਹਾਤਮਾਂ ਨੇ ਕਿਹਾ ਹੈ:—

॥ ਦੋਹਰਾ ॥

ਸਪਥ ਖਾਇ ਸਤ੍ਰ ਮਿਲੇ ਮਤ ਕਰ ਤਿਹ ਵਿਸ੍ਰਾਮ।
ਸੁਨਜੋ ਸਪਥ ਕਰੌ ਇੰਦ੍ਰ ਨੈ ਬ੍ਰਿਤਾਸੁਰ ਕੀਓ ਨਾਸ॥
ਤਥਾ—ਬਿਨ ਵਿਸ੍ਵਾਸ ਨ ਮਾਰਹੈ ਦੁਰਬਲ ਕੋ ਬਲਵਾਨ।
ਦੁਰਬਲ ਬਾਂਧੇ ਸਬਲ ਕੋ ਹ ਵਿਸ੍ਵਾਸ ਨਿਦਾਨ॥
ਅਵਿਸ੍ਵਾਸ ਸੁਰ ਗੁਰ ਕਹੇ ਭ੍ਰਿਗੁ ਕਹੇ ਮੀਤ ਬਨਾਇ।
ਸੁਸਟੁ ਕਾਮ ਚਾਨਕਯ ਕਹਿ ਤ੍ਰਿਧਾਨੀਤਿ ਲਖ ਛਾਇ॥

ਇਸ ਬਾਤ ਨੂੰ ਸੁਨਕੇ ਲਘੁਪਤਨਕ ਨਿਰੁੱਤਰ ਹੋ ਕੇ ਸੋਚਨ ਲੱਗਾ। ਵਾਹ ਵਾਹ ਇਸਦੀ ਰਾਜਨੀਤਿ ਵਿਖੇ ਕੈਸੀ ਚਤੁਰਾਈ ਹੈ, ਇਸੇ ਲਈ ਇਸ ਨਾਲ ਮਿਤ੍ਰਾਈ ਦੀ ਲੋੜ ਹੈ। ਕਊਆ ਬੋਲਿਆ ਹੇ ਹਿਰਨਯਕ ਸੁਨ

ਹਿਰਨਜਕ ਨੂੰ ਦੇਂਦਾ ਸਾ ਅਤੇ ਚੂਹਾ ਬੀ ਕਈ ਪ੍ਰਕਾਰ ਦੇ ਚਾਉਲ ਅਤੇ ਹੋਰ ਅਨੇਕ ਪ੍ਰਕਾਰ ਦੇ ਭੋਜਨ ਰਾਤ ਨੂੰ ਲਿਆਕੇ ਆਏ ਹੋਏ ਕਊਏ ਨੂੰ ਦੇਂਦਾ ਸਾ ਅਥਵਾ ਇਹ ਬਾਤ ਦੋਹਾਂ ਨੂੰ ਯੋਗ ਸੀ। ਮਹਾਤਮਾਂ ਨੇ ਕਿਹਾ ਹੈ—

॥ ਦੋਹਰਾ ॥

ਗੁਪਤਬਾਤਭਾਖੇਸੁਨੇਲੇਤਦੇਤਬਿਨਸੰਕ। ਖਾਇ ਖੁਲਾਵੇ ਪ੍ਰੇਮ ਕਰ ਖਟ ਬਿਧ ਮਿਤ੍ਰਨ ਅੰਕ ॥ ਬਿਨ ਉਪਕਾਰ ਨ ਪਰਸਪਰ ਪ੍ਰੀਤ ਕਿਸੀ ਕੀ ਹੋਇ। ਭੇਟ ਚਢਾਏ ਦੇਵਤਾ ਮਨ ਬਾਂਛਿਤ ਫਲ ਜੋਇ ॥ ਜਬ ਲਗ ਦੀਜੇ ਦਾਨ ਕੋ ਤਬ ਲਗ ਪ੍ਰੀਤੀ ਜਾਨ। ਦੁਗਧ ਰਹਿਤ ਨਿਜ ਮਾਤ ਕੋ ਬਛੜਾ ਤਜਤ ਨਿਦਾਨ ॥ ਦੇਖ ਦਾਨ ਪ੍ਰਤਾਪ ਤੂੰ ਤੁਰਤ ਭਰੋਸਾ ਦੇਤ। ਦੀਏ ਦਾਨ ਤੇ ਸਤ੍ਰੂ ਭੀ ਤੁਮ ਸੇ ਕਰ ਹੈ ਹੇਤ ॥

॥ ਸਵੈਯਾ ॥

ਦਾਨ ਅਹੋ ਸੁਤ ਤੇ ਪ੍ਰਿਯਾ ਭ੍ਰਾਤ ਸੁ ਦੇਖ ਲਿਆ ਹਮਨੇ ਅਜਮਾਈ। ਗਜਾਨ ਬਿਨਾ ਪਸੁ ਜੋ ਸਗਰੇ ਵਸ ਦਾਨ ਦੀਏ ਬਨ ਹੈ ਅਪਨਾਈ। ਭੈਸ ਕੋ ਨਿਆਰ ਜੋ ਡਾਰਤ ਹੈਂ ਤਿਸ ਦੇਤ ਹੈ ਦੂਧ ਸੁਪੂਤ ਬਿਹਾਈ। ਨਾਥ ਸਦਾ ਤੁਮ ਦਾਨ ਕਰੋ ਜਬ ਚਾਹਤ ਹੋ ਜਗ ਮੇਂ ਮਿਤ੍ਰਾਈ ॥ ਬਹੁਤ ਕੀ ਕਹਿਨਾ ਹੈ,

॥ ਦੋਹਰਾ ॥

ਭੇਦ ਰਹਿਤ ਨਖ਼ ਮਾਸਵਤ ਪ੍ਰੀਤ ਨਿਰੰਤਰ ਧਾਰ।
ਮੂਖਕ ਬਾਇਸ ਮਿਤ੍ਰਤਾ ਕ੍ਰਿਤ੍ਰਿਮ ਬਨੀ ਅਪਾਰ॥

ਕਉਏ ਦੇ ਉਪਕਾਰ ਨਾਲ ਪ੍ਰਸੰਨ ਹੋਯਾ ਚੂਹਾ ਅਜੇਹਾ ਵਿਸਵਾਮੀ ਬਨਿਆਂ ਜੋ ਹਮੇਸ਼ਾਂ ਕਉਏ ਦੇ ਪਰਾਂ ਵਿੱਚ ਬੈਠਾ ਬਾਤਾਂ ਕਰਦਾ ਰਹੇ। ਇੱਕ ਦਿਨ ਕਉਆ ਹੰਝੂਆਂ ਭਰਿਆ ਆਕੇ ਡੁਸਕਦਾ ਡੁਸਕਦਾ ਬੋਲਿਆ, ਹੇ ਮਿਤ੍ਰ ਹਿਰਨਜਕ! ਮੈਨੂੰ ਇਸ ਦੇਸ ਤੋਂ ਵੈਰਾਗ ਉਪਜਿਆ ਹੈ ਇਸ ਲਈ ਇਸਨੂੰ ਛੱਡ ਜਾਂਦਾ ਹਾਂ। ਹਿਰਨਜਕ ਬੋਲਿਆ ਵੈਰਾਗ ਦਾ ਕੀ ਕਾਰਨ ਹੈ? ਓਹ ਬੋਲਿਆ ਹੇ ਭਦ੍ਰ! ਸੁਨ, ਇਸ ਦੇਸ ਵਿਖੇ ਵਰਖਾ ਦੇ ਨਾ ਹੋਨ ਕਰਕੇ ਦੁਰਭਿੱਖ ਪੈ ਗਿਆ ਹੈ ਸੋ ਭੁੱਖ ਦੇ ਮਾਰੇ ਹੋਏ ਲੋਕ ਬਲਿ ਨਹੀਂ ਦੇਂਦੇ ਅਤੇ ਭੁੱਖੇ ਮਨੁੱਖਾਂ ਨੇ ਜਾਨਵਰਾਂ ਦੇ ਫੜਨ ਲਈ ਜਗਾ ਜਗਾ ਤੇ ਫਾਹੀਆਂ ਲਾ ਦਿੱਤੀਆਂ ਹਨ, ਮੈਂ ਫਾਹੀ ਵਿੱਚ ਫਸ ਗਿਆ ਸਾਂ ਪਰ ਆਰਬਲਾ ਦੇ ਬਾਕੀ ਹੋਨ ਕਰਕੇ ਬਚ ਆਯਾ ਹਾਂ, ਇਸ ਲਈ ਵੈਰਾਗ ਹੋ ਗਿਆ ਹੈ ਅਤੇ ਦੇਸ ਨੂੰ ਛੱਡ ਜਾਂਦਾ ਹਾਂ, ਇਹ ਕਹਿਕੇ ਰੁਦਨ ਕਰਨ ਲੱਗਾ। ਚੂਹਾ ਬੋਲਿਆ ਹੁਣ ਤੂੰ ਕੇਹੜੇ ਪਾਸੇ ਜਾਵੇਂਗਾ? ਓਹ ਬੋਲਿਆ ਦੱਖਨ

ਦੇਸ ਵਿਖੇ ਬੜੇ ਭਾਰੀ ਸੰਘਨੇ ਬਨ ਦੇ ਅੰਦਰ ਇੱਕ ਬੜਾ ਭਾਰੀ ਸਰੋਵਰ ਹੈ ਉੱਥੇ ਤੇਰੇ ਤੋਂ ਵਧੀਕ ਮੇਰਾ ਮਿੱਤ੍ਰ ਮੰਥਰਕ ਨਾਮੀ ਕੱਛੂ ਰਹਿੰਦਾ ਹੈ, ਓਹ ਮੈਨੂੰ ਮੱਛੀਆਂ ਦੇ ਮਾਸ ਦੇ ਟੁਕੜੇ ਦੇਵੇਗਾ, ਉਨ੍ਹਾਂ ਨੂੰ ਖਾਕੇ ਉਸਦੇ ਨਾਲ ਅਨੇਕ ਪ੍ਰਸੰਗਾਂ ਨੂੰ ਸੁਨ ਸੁਨਾਕੇ ਸਮਯ ਨੂੰ ਬਿਤਾਵਾਂਗਾ, ਅਤੇ ਇਸ ਜਗਾਂ ਉੱਪਰ ਫਾਹੀ ਨਾਲ ਪੰਛੀਆਂ ਦਾ ਨਾਸ ਨਹੀਂ ਵੇਖ ਸਕਦਾ। ਸਿਆਨਿਆਂ ਨੇ ਕਿਹਾ ਹੈ:—

॥ ਦੋਹਰਾ ॥

ਵਰਖਾ ਬਿਨ ਜਿਸ ਦੇਸ ਮੇਂ ਹੋਤ ਨਾਸ ਹੈ ਅੰਨ। ਤਾਕਰ ਕੁਲਖੈ ਦੇਸ ਹਤ ਜੋ ਨ ਲਖੇ ਸੋ ਧੰਨ॥ ਪੁਨਾ-ਨਹਿ ਪਰਦੇਸ ਸਵਿੱਦਯ ਕੋ ਪ੍ਰਿਯਵਾਦਿ ਰਿਪੁਨਾਹਿ। ਉਦਯੋਗੀ ਕੋ ਦੂਰ ਨਹਿ ਸਮਰਥ ਬਡ ਕ੍ਰਿਤ ਕਾਹਿ॥ ਰਾਜ ਔਰ ਵਿੱਦਯਾ ਦੋਊ ਨਹੀਂ ਏਕ ਸੇ ਮਾਨ। ਨ੍ਰਿਪਤਿ ਪੂਜਯ ਨਿਜ ਦੇਸ ਮੇਂ ਗੁਨੀ ਸਰਬ ਅਸਥਾਨ॥

ਹਿਰਨਯਕ ਬੋਲਿਆ ਜੇਕਰ ਤੇਰੀ ਇਹ ਇੱਛਿਆ ਹੈ ਤਾਂ ਮੈਂ ਭੀ ਤੇਰੇ ਨਾਲ ਹੀ ਚਲਦਾ ਹਾਂ, ਕਿਉਂ ਜੋ ਮੈਨੂੰ ਭੀ ਇੱਥੇ ਬੜਾ ਦੁੱਖ ਹੈ ? ਕਊਆ ਬੋਲਿਆ ਤੈਨੂੰ ਇੱਥੇ ਕਿਆ ਦੁੱਖ ਹੈ। ਓਹ ਬੋਲਿਆ ਏਹ ਬਾਤ ਬੜੀ ਲੰਬੀ ਚੌੜੀ ਹੈ ਇਸ ਲਈ ਉੱਥੇ ਹੀ ਚੱਲਕੇ

ਸੁਨਾਵਾਂਗਾ। ਕਊਆ ਬੋਲਿਆ ਹੇ ਮਿੱਤ੍ਰ! ਮੈਂ ਤਾਂ ਆਕ਼ਾਸ਼ ਮਾਰਗ ਜਾਵਾਂਗਾ। ਸੋ ਤੇਰਾ ਮੇਰਾ ਸਾਥ ਕਿਸਪ੍ਰਕਾਰਹੋਵੇ-ਗਾ, ਹਿਰਨਜਕ ਬੋਲਿਆ ਜੇਕਰ ਤੂੰ ਮੇਰੀ ਰੱਖਿਆ ਕੀਤੀ ਚਾਹੁੰਦਾ ਹੈਂ ਤਾਂ ਮੈਨੂੰ ਆਪਨੀ ਪਿੱਠ ਉੱਪਰ ਚੜ੍ਹਾ ਕੇ ਉੱਥੇ ਲੈ ਚਲ, ਇਸ ਤੋਂ ਬਿਨਾਂ ਹੋਰ ਕੋਈ ਉਪਾਉ ਨਹੀਂ। ਇਸ ਬਾਤ ਨੂੰ ਸੁਨਕੇ ਕਊਆ ਬੜੀ ਪ੍ਰਸੰਨਤਾ ਨਾਲ ਬੋਲ੍ਹਿਆ ਮੇਰੇ ਬੜੇ ਭਾਗ ਜੋਮੈਂ ਤੇਰੇ ਨਾਲ ਰਹਿਕੇ ਆਪਨੇ ਸਮੇਂ ਨੂੰ ਗੁਜ਼ਾਰਾਂਗਾ। ਸੋ ਤੂੰ ਮੇਰੀ ਪਿੱਠ ਉੱਪਤ ਚੜ੍ਹ ਬੈਠ ਜੋ ਮੈਂ ਤੈਨੂੰ ਉੱਥੇਲੈਚੱਲਾਂ ਅਤੇ ਮੈਂ ਉੱਡਨ ਤੋਂ ਲੈਕੇ ਅੱਠ ਪ੍ਰਕਾਰ ਦੀ ਆਕਾਸ਼ ਗਤਿ ਨੂੰ ਜਾਨਦਾ ਹਾਂ॥

ਇਸ ਬਾਤ ਨੂੰ ਸੁਨਕੇ ਹਿਰਨਜਕ ਉਸਦੀ ਪਿੱਠ ਉੱਪਰ ਚੜ੍ਹ ਬੈਠਾ, ਕਊਆ ਬੀ ਉਸਨੂੰ ਲੈਕੇ ਧੀਰੇ ਧੀਰੇ ਉਸ ਸਰੋਵਰ ਤੇ ਜਾ ਪਹੁੰਚਿਆ। ਮੰਥਰਕ ਨਾਮੀ ਕੱਛੂ ਜੋ ਦੇਸ ਅਰ ਕਾਲ ਦੇ ਪਛਾਨਨ ਵਾਲਾਸੀ ਉਸਨੇ ਜਦ ਚੂਹੇ ਕਰਕੇ ਯੁਕਤ ਕਊਏ ਨੂੰ ਦੇਖਿਆ ਤਾਂ ਸਾਧਾਰਨ ਕਊਆ ਸਮਝਕੇ ਝੱਟ ਪਟ ਜਲ ਦੇ ਅੰਦਰ ਘੁਸ ਗਿਆ। ਲਘੁ-ਪਤਨਕ ਬ੍ਰਿਛ ਦੀ ਖੋਲ ਵਿਖੇ ਚੂਹੇ ਨੂੰ ਰੱਖ ਆਪ ਬ੍ਰਿਛ ਦੀ ਸਾਖਾ ਉੱਪਰ ਬੈਠ ਉੱਚੀ ਆਵਾਜ ਨਾਲ ਬੋਲਿਆ, ਹੇ ਮਿਤ੍ਰ ਮੰਥਰਕ! ਮੇਰੇ ਪਾਸ ਆ ਮੈਂ ਲਘੁਪਤਨਕ ਨਾਮੀ

ਕੱਵਾ ਚਿਰ ਪਿਛੋਂ ਤੇਰੇ ਦਰਸ਼ਨ ਲਈ ਆਯਾ ਹਾਂ, ਇਸ ਲਈ ਮੇਨੂੰ ਆਕੇ ਮਿਲ। ਕਿਆ ਠੀਕ ਕਿਹਾ ਹੈ:-

॥ ਦੋਹਰਾ ॥

ਕਿਆ ਕਪੂਰ ਚੰਦਨ ਯੁਕਤ ਸੀਤਲ ਹਿਮ ਕਿਹ ਕਾਮ।
ਮਿਤ੍ਰ ਗਾਤ ਸੁਖ ਕੀ ਕਲਾ ਖੋੜਸ ਭਾਗਨ ਨਾਮ॥
ਤਥਾ-ਸੋਕ ਤਾਪ ਔਖਧ ਜੋਊ ਆਪਦ ਬੀਚ ਸਹਾਇ।
ਕਿਸਨੇ ਦੋ ਅੱਖਰ ਰਚੇ ਮਿੱਤ੍ਰ ਨਾਮ ਸੁਖਦਾਇ॥

ਇਸ ਬਾਤ ਨੂੰ ਸੁਨ, ਅੱਛੀ ਤਰ੍ਹਾਂ ਹਿਰਦੇ ਵਿਖੇ ਗੁਨ, ਜਲ ਤੋਂ ਬਾਹਰ ਆ, ਪ੍ਰਸੰਨਤਾ ਦਿਖਾ, ਆਨੰਦ ਦੇ ਆਂਸੂ ਵਹਾ, ਮੰਥਰਕ ਕੱਛੂ ਬੋਲਿਆ, ਆਈਏ, ਮਿੱਤ੍ਰ ਆਈਏ ਮੇਰੇ ਨਾਲ ਸਪਰਸ ਕਰੀਏ, ਚਿਰ ਪਿੱਛੋ ਦੇਖਣੇ ਕਰਕੇ ਮੈਂ ਤੈਨੂੰ ਚੰਗੀਤਰ੍ਹਾਂ ਪਛਾਤਾ ਨਹੀਂ ਸਾ, ਇਸ ਲਈ ਜਲ ਵਿਖੇ ਲੁਕ ਗਿਆ ਹਾਂ। ਕਿਉਂ ਜੋ ਕਿਹਾ ਹੈ:-

॥ ਦੋਹਰਾ ॥

ਜਾਂ ਕੇ ਬਲ ਕੁਲ ਕਰਮ ਕੋ ਨਾਹਿ ਲਖੇ ਬੁਧਿਮਾਨ।
ਤਾਕੀ ਸੰਗਤ ਮਤ ਕਰੋ ਸੁਰ ਗੁਰ ਕਹੈ ਨਿਦਾਨ॥

ਜਦ ਇਸ ਪ੍ਰਕਾਰ ਮੰਥਰਕ ਨੇ ਕਿਹਾ ਤਦ ਕਉਆ ਬ੍ਰਿਛ ਤੋਂ ਉਤਰਕੇ ਉਸਦੇ ਗਲ ਮਿਲਿਆ ਵਾਹ ਵਾ ਕਿਆ ਠੀਕ ਕਿਹਾ ਹੈ:-

॥ ਦੋਹਰਾ ॥

ਕਾਯ ਪਖਾਰਨ ਹੇਤ ਜੋ ਸੁਧਾ ਸੋਤ ਕਿਹ ਕਾਮ ।
ਚਿਰ ਕਰ ਮਿੱਤ੍ਰ ਮਿਲਾਪ ਜੋ ਮੋਲ ਰਹਿਤ ਸੁਖ ਧਾਮ ॥

ਇਸ ਪ੍ਰਕਾਰ ਓਹ ਦੋਵੇਂ ਆਪਸ ਵਿਖੇ ਇਕ ਦੂਜੇ ਨੂੰ ਮਿਲ ਕੇ, ਪ੍ਰੇਮਨਤਾ ਯੁਕਤ ਹੋਕੇ, ਬ੍ਰਿਛ ਦੇ ਹੇਠ ਬੈਠਕੇ ਆਪੋ ਆਪਨੇ ਬ੍ਰਿਤਾਂਤ ਨੂੰ ਕਹਿਨ ਲੱਗੇ। ਇਤਨੇ ਚਿਰ ਵਿਖੇ ਹਿਰਨਜਕ ਬੀ ਮੰਥਰਕ ਨੂੰ ਪ੍ਰਣਾਮ ਕਰਕੇ ਲਘੁਪਤਨਕ ਦੇ ਪਾਸ ਜਾ ਬੈਠਾ, ਉਸਨੂੰ ਦੇਖ ਮੰਥਰਕ ਨੇ ਕਊਏ ਨੂੰ ਪੁੱਛਿਆ ਇਹ ਚੂਹਾ ਕੌਨ ਹੈ ਅਰ ਕਿਸ ਲਈ ਇਸ ਭੋਜਨ ਰੂਪ ਨੂੰ ਆਪਨੀ ਪਿੱਠਤੇ ਚੜ੍ਹਾਕੇ ਲੈ ਆਯਾ ਹੈਂ ? ਇਸ ਵਿਖੇ ਕੋਈ ਥੋੜਾ ਜੇਹਾ ਕਾਰਨ ਨਹੀਂ ਪ੍ਰਤੀਤ ਹੁੰਦਾ ਇਸ ਬਾਤ ਨੂੰ ਸੁਨਕੇ ਲਘੁਪਤਨਕ ਬੋਲਿਆ, ਇਹ ਹਿਰਨਜਕ ਨਾਮੀ ਚੂਹਾ ਮੇਰਾ ਪਰਮਮਿਤ੍ਰ ਮਾਨੋ ਮੇਰਾ ਦੂਸਰਾ ਪ੍ਰਾਨਹੈ,ਇਸਲਈ ਬਹੁਤ ਕੀ ਕਹਿਨਾ ਹੈਃ—

॥ ਦੋਹਰਾ ॥

ਉਡਗਨ ਯਥਾ ਅਕਾਸ ਮੇਂ ਅਰ ਮੇਘਨ ਕੀ ਧਾਰ ।
ਬਾਲੂ ਕੇ ਕਿਨਕੇ ਯਥਾ ਗਿਨਤੀਮਾਹਿ ਅਪਾਰ ॥
ਤੈਸੇ ਹੀ ਇਸ ਮੂਸ ਗੁਨ ਨਾਹਿ ਨਾ ਵਰਨੇਜਾਤ ।
ਧਾਰ ਹੀਏ ਨਿਰਵੇਦ ਕੋ ਤ੍ਰਵ ਢਿਗ ਆਯੋ ਤਾਤ ॥

ਮੰਥਰਕ ਬੋਲਿਆ ਇਸ ਦੇ ਵੈਰਾਗ ਦਾ ਕੀ ਕਾਰਨ ਹੈ। ਕਉਆ ਬੋਲਿਆ ਮੈਂ ਤਾਂ ਇਸ ਕੋਲੋਂ ਪੁੱਛਿਆ ਸੀ, ਪਰ ਇਸਨੇ ਕਿਹਾ ਜੋ ਬਹੁਤ ਸਾਰਾ ਬ੍ਰਿਤਾਂਤ ਹੈ ਉੱਥੇ ਹੀ ਚੱਲਕੇ ਆਖਾਂਗਾ, ਸੋ ਮੈਂ ਭੀ ਫੇਰ ਨਾ ਪੁੱਛਿਆ। ਇਹ ਕਹਿਕੇ ਫੇਰ ਹਿਰਨਜਕਨੂੰ ਬੋਲਿਆ ਹੁਣ ਤੁਸੀ ਆਪਨੇ ਵੈਰਾਗ ਦਾ ਕਾਰਨ ਆਖੋ। ਚੂਹਾ ਬੋਲਿਆ ਸੁਨੋ:-

॥ ਕਥਾ ॥

ਦੱਖਨ ਦੇਸ ਵਿਖੇ ਇਕਬੜਾਭਾਰੀਨਗਰਸਾ,ਉਸ ਸ਼ਹਿਰ ਦੇ ਪਾਸਸ਼ਿਵਜੀ ਮਹਾਰਾਜਦਾ ਮੰਦਰ ਸਾ, ਉਥੇ ਤਾਮ੍ਰਚੂੜ ਨਾਮੀ ਇਕ ਸੰਨਿਆਸੀ ਰਹਿੰਦਾ ਸਾ, ਓਹ ਸਾਧੂ ਭਿਖਯਾ ਦੇ ਨਾਲ ਆਪਨਾ ਨਿਰਬਾਹ ਕਰਦਾਸਾ, ਜੋਕੁਝ ਭਿੱਛਿਆ ਦਾ ਅੰਨ ਬਚਰਹਿੰਦਾਸਾ ਉਸਨੂੰ ਭਿੱਛਿਆਪਾਤ੍ਰਵਿਖੇ ਰਖ ਕੇ ਕਿੱਲੀ ਦੇ ਨਾਲ ਲਟਕਾਕੇ ਰਾਤੀ ਆਰਾਮਕਰਦਾ ਸਾ, ਸਵੇਰੇ ਉਸ ਅੰਨ ਨੂੰ ਨੌਕਰਾਂ ਵਿਖੇ ਵੰਡ ਕੇ ਮੰਦਰ ਦੀ ਸਫਾਈ ਕਰਾ ਲੈਂਦਾ ਸਾ। ਇਕ ਦਿਨ ਮੇਰੇ ਸੰਬੰਧੀਆਂ ਨੇ ਆਕੇ ਮੈਨੂੰ ਆਖਿਆ, ਹੇ ਮਹਾਰਾਜ ਇਸ ਮੰਦਰ ਵਿਖੇ ਪੱਕਾ ਹੋਯਾ ਅੰਨ ਚੂਹਿਆਂ ਦੇ ਡੈ ਕਰਕੇ ਛਿੱਕੇ ਉੱਪਰ ਰੱਖਿਆ ਰਹਿੰਦਾ ਹੈ ਅਤੇ ਅਸੀ ਖਾਣੇ ਨੂੰ ਸਮਰਥ

ਨਹੀਂ ਪਰ ਆਪਨੂੰ ਕੁਝ ਔਖ ਨਹੀਂ, ਇਸ ਲਈ ਅਸੀਂ ਬ੍ਰਿਥਾ ਇਧਰ ਉਧਰ ਕਿਸ ਲਈ ਫਿਰੀਏ ਜੇਕਰ ਕ੍ਰਿਪਾ ਕਰੋ ਤਾਂ ਅੱਜ ਉਸਨੂੰ ਪ੍ਰਸੰਨ ਹੋਕੇ ਖਾਈਏ। ਮੈਂ ਭੀ ਇਸ ਬਾਤ ਨੂੰ ਸੁਣ, ਸਾਰੇ ਪਰਵਾਰ ਸਮੇਤ ਉਸੇ ਵੇਲੇ ਤੁਰ ਪਿਆ ਅਰ ਕੁੱਦਕੇ ਉਸ ਭਿੱਖਿਆ ਪਾਤ੍ਰ ਤੇ ਚੜ੍ਹ ਗਿਆ ਅਤੇ ਉਸ ਅੰਨ ਨੂੰ ਸੇਵਕਾਂ ਵਿਖੇ ਵੰਡ ਕੇ ਆਪ ਭੀ ਛਕਿਆ ਤੇ ਸਬਨਾਂ ਨੂੰ ਪ੍ਰਸੰਨ ਕਰਕੇ ਆਪਨੇ ਮਕਾਨ ਪਰ ਆ ਗਿਆ। ਇਸ ਪ੍ਰਕਾਰ ਹਰ ਰੋਜ ਕੀਤਾ ਕਰਾਂ, ਅਰ ਸੰਨਯਾਸੀ ਭੀ ਯਥਾ ਸ਼ਕਤਿ ਉਸ ਅੰਨ ਦੀ ਰਛਿਆ ਕਰੇ ਪਰ ਜਦ ਓਹ ਨੀਂਦ ਵਿਖੇ ਆ ਜਾਵੇ ਤਦ ਮੈਂ ਉਸ ਪਾਤ੍ਰ ਉੱਪਰ ਚੜ੍ਹ ਕੇ ਆਪਨੇ ਕਰਮ ਨੂੰ ਕਰਾਂ। ਇਕ ਦਿਨ ਉਸ ਸਾਧੂ ਨੇ ਉਸ ਅੰਨ ਦੀ ਰੱਛਿਆ ਲਈ ਇਕ ਯਤਨ ਕੀਤਾ ਜੋ ਇਕ ਟੁੱਟਾ ਹੋਯਾ ਬਾਂਸ ਆਂਦਾ ਉਸਦੇ ਨਾਲ ਸੁੱਤਾ ਹੋਯਾ ਭੀ ਉਸ ਛਿੱਕੇ ਨੂੰ ਹਲਾਉਂਦਾ ਰਹੇ, ਮੈਂ ਭੀ ਡਰਦਾ ਮਾਰਿਆ ਨੱਸ ਜਾਵਾਂ। ਇਸ ਪ੍ਰਕਾਰ ਹਰ ਰੋਜ ਉਸ ਦੀ ਅਰ ਮੇਰੀ ਲੜਾਈ ਬਿਖੇ ਰਾਤ ਬੀਤ ਜਾਵੇ। ਇਕ ਦਿਨ ਉਸ ਸਾਧੂ ਦੇ ਪਾਸ ਇਕ ਬ੍ਰਿਹਤ ਇਸਫ਼ਚ ਨਾਮੀ ਸਾਧੂ ਉਸਦਾ ਪਰਮ ਮਿਤ੍ਰ ਤੀਰਥਯਾਤ੍ਰਾ ਕਰਦਾ ਉੱਥੇ ਆ ਗਿਆ। ਤਾਮ੍ਰਚੂੜ

ਨੇ ਉਸਦਾ ਬੜਾ ਆਦਰ ਕਰਕੇ ਸੇਵਾ ਕੀਤੀ ਅਰ ਰਾਤ ਨੂੰ ਦੋਵੇਂ ਸਾਧੂ ਇਕ ਚਟਾਈ ਉੱਪਰ ਸੁੱਤੇ ਹੋਏ ਕਈ ਤਰ੍ਹਾਂ ਦੇ ਪ੍ਰਸੰਗ ਕਰਨ ਲੱਗੇ। ਜਦ ਓਹ ਅਭਯਾਗਤ ਕਥਾ ਕਰਨ ਲੱਗਾ ਤਦ ਤਾਮ੍ਰਚੂੜ੍ਹ ਚੂਹਿਆਂ ਦੇ ਭਯ ਕਰਕੇ ਉਸ ਪੁਰਾਣੇ ਵਾਂਸ ਨਾਲ ਭਿੱਛਿਆ ਪਾਤ੍ਰ ਨੂੰ ਤਾੜਨ ਲੱਗਾ, ਉਸਦੇ ਸਬਬ ਕਰਕੇ ਉਸਦੀ ਕਥਾ ਦਾ ਹੁੰਕਾਰਾ ਨਾ ਮਿਲਿਆ ਤਦ ਓਹ ਅਭਯਾਗਤ ਬੜੇ ਕ੍ਰੋਧ ਵਿਖੇ ਆਕੇ ਬੋਲਿਆ ਹੇ ਮਿਤ੍ਰ! ਮੈਂ ਜਾਨਲਿਆ ਹੈ ਜੋ ਤੂੰ ਮੇਰੇ ਨਾਲ ਉਦਾਸ ਹੈਂ, ਇਸੇ ਲਈ ਮੇਰੇ ਨਾਲ ਕੁਝ ਬੋਲਦਾ ਨਹੀਂ ਸੋ ਮੈਂ ਤੇਰੇ ਮਕਾਨ ਤੋਂ ਹੁਣੇ ਤੁਰ ਜਾਂਦਾ ਹਾਂ ਕਿਉਂ ਜੋ ਕਿਹਾ ਹੈ: —

॥ ਦੋਹਰਾ ॥

ਅਭਯਾਗਤ ਕੋ ਦੇਖ ਜੋ ਗੇਹੀ ਅਧੋ ਲਖਾਤ।
ਤਿਨਕੇ ਘਰ ਜੋ ਜਾਤ ਹੈ ਸਿੰਗਰਹਿਤ ਬ੍ਰਿਖ ਭ੍ਰਾਤ॥
ਜਹਾਂ ਨ ਆਦਰ ਹੋਇ ਕਛੁ ਮੀਠੋ ਬੋਲ ਨਾ ਹੋਇ।
ਗੁਨ ਔਗਨ ਕੀ ਬਾਤ ਨਹਿ ਤਹਾ ਨ ਜਾਈਏ ਲੋਇ॥

ਹੇ ਤਾਮ੍ਰਚੂੜ੍ਹ! ਤੂੰ ਤਾਂ ਇਕ ਮਕਾਨ ਦੇ ਮਿਲਨ ਕਰਕੇ ਹੰਕਾਰੀ ਹੋ ਗਿਆ ਹੈਂ ਅਰ ਮਿਤ੍ਰ ਦਾ ਪ੍ਰੇਮ ਭੀ ਭੁੱਲ ਬੈਠਾ ਹੈਂ। ਕਿਆ ਤੂੰ ਏਹ ਨਹੀਂ ਜਾਨਦਾ ਜੋ ਇਸ

ਮੰਦਿਰ ਦੇ ਬਹਾਨੇ ਤੂੰ ਨਰਕ ਦਾ ਸਾਧਨ ਬਨਾ ਲਿਆ ਹੈ? ਸ਼ਾਸਤ੍ਰਕਾਰਾਂ ਨੇ ਕਿਹਾ ਹੈ:--

॥ ਦੋਹਰਾ ॥

ਏਕ ਵਰਖ ਕੀ ਧ੍ਰੋਹਿਤੀ ਨਰਕ ਬੀਚ ਲੇ ਜਾਤ।
ਤੀਨ ਦਿਵਸ ਹ੍ਵੈ ਮਠ ਪਤੀ ਅਧੋਗਤੀ ਕੋ ਪਾਤ॥

ਹੇ ਮੂਰਖ! ਤੇਰੇ ਉੱਪਰ ਬਹੁਤ ਅਫ਼ਸੋਸ ਹੈ ਜੋ ਤੂੰ ਐਡਾ ਹੰਕਾਰੀ ਹੋਗਿਆ ਹੈਂ ਸੋ ਮੈਂ ਤੇਰੇ ਮਠਨੂੰ ਛੱਡਕੇ ਚਲਿਆ ਜਾਂਦਾ ਹਾਂ, ਇਸ ਬਾਤ ਨੂੰ ਸੁਨਕੇ ਤਾਮ੍ਰਚੂੜ੍ਹਭਯ ਭੀਤ ਹੋ ਬੋਲਿਆ, ਹੇ ਸ੍ਵਾਮਿ! ਆਪ ਇਸ ਪ੍ਰਕਾਰ ਨਾ ਕਹੋ, ਆਪਤੋਂ ਬਿਨਾਂ ਹੋਰ ਕੋਈ ਮੇਰਾ ਮਿੱਤ੍ਰ ਨਹੀਂ, ਆਪ ਦੀ ਬਾਤਦਾ ਹੁੰਕਾਰਾ ਨਾ ਦੇਨ ਦਾ ਸਬਬ ਸੁਨੋ। ਦੇਖੋ ਇਹ ਪਾਪੀ ਚੂਹਾ ਉੱਚੇ ਅਸਥਾਨ ਧਰੇ ਹੋਏ ਭਿੱਛਿਆ ਪਾਤ੍ਰ ਦੇ ਉੱਪਰ ਚੜ੍ਹ ਜਾਂਦਾ ਹੈ ਅਰ ਸਭ ਕੁਝ ਖਾ ਜਾਂਦਾ ਹੈ ਅਤੇ ਅੰਨ ਦੇ ਅਭਾਵ ਕਰਕੇ ਮਠ ਵਿਖੇ ਬਹਾਰੀ ਝਾੜੂ ਬੀ ਨਹੀਂ ਹੁੰਦਾ। ਸੋ ਮੈਂ ਇਸ ਚੂਹੇ ਦੇ ਡਰਾਉਨ ਲਈ ਇਸ ਟੁੱਟੇ ਹੋਏ ਬਾਂਸ ਨਾਲ ਭਿੱਛਿਆ ਪਾਤ੍ਰ ਨੂੰ ਖੜਕਾਉਂਦਾ ਹਾਂ। ਇਸ ਤੋਂ ਬਿਨਾਂ ਹੋਰ ਕੋਈ ਸਬਬ ਨਹੀਂ ਮੈਂ ਬੜਾਂ ਅਚਰਜ ਹਾਂ ਜੋ ਇਸ ਚੂਹੇ ਨੇ ਤਾਂ ਬਿੱਲੇ ਅਤੇ ਬਾਂਦਰ ਦੀ ਛਾਲ ਨੂੰ ਬੀ ਸ਼ਰਮਿੰਦਾ ਕੀਤਾ ਹੈ। ਇਸ

ਬਾਤ ਨੂੰ ਸੁਨਕੇ ਬ੍ਰਿਹਤ ਇਸਫਚ ਬੋਲਿਆ,ਇਸਦੀਖੁੱਡ ਕਿੱਥੇ ਹੈ,ਓਹ ਬੋਲਿਆ ਮੈਂ ਤਾਂ ਨਹੀਂ ਜਾਨਦਾ ਜੋ ਇਸਦਾ ਮਕਾਨ ਕਿੱਥੇ ਹੈ। ਅਭ੍ਯਾਗਤ ਬੋਲਿਆ ਇਸਦੀ ਬਿੱਲ ਬਿਖੇ ਧਨ ਹੈ, ਧਨ ਦੀ ਗਰਮਾਈ ਕਰਕੇ ਇਹ ਕੁੱਦਦਾ ਹੈ। ਕਿਹਾ ਹੈਃ—

॥ ਦੋਹਰਾ ॥

ਧਨ ਕੇ ਆਸ੍ਰੇ ਮਨੁਜ ਕਾ ਤੇਜ ਬ੍ਰਿਧ ਹੋ ਜਾਤ।
ਭੋਗ ਦਾਨ ਕਰ ਸਹਿਤ ਜੋ ਤਾਂ ਕੀ ਕਿਆਹੀ ਬਾਤ॥
ਤਥਾ ਹੇ ਮਾਤਾ ਯਹਿਬ੍ਰਾਹਮਨੀ ਅਕਸਮਾਤ ਨਹਿਦੇਤ।
ਸੇਤ ਤਿਲਨ ਸੇ ਮਲਿਨ ਤਿਲ ਯਾਮੇ ਹੈ ਕੁਛ ਹੇਤ॥

ਤਾਮ੍ਰਚੂੜ ਬੋਲਿਆ ਏਹ ਬਾਤ ਕਿਸ ਪ੍ਰਕਾਰ ਹੈ? ਓਹ ਬੋਲਿਆ ਸੁਨੋਃ—

॥ ਕਥਾ ॥

ਅਭ੍ਯਾਗਤਬੋਲਿਆ ਹੇ ਤਾਮ੍ਰਚੂੜ! ਕਿਸੇਅਸਥਾਨ ਬਿਖੇ ਮੈਂ ਇਕ ਪ੍ਰਯੋਗ ਕਰਨ ਲਈ ਇਕ ਬ੍ਰਹਮਨ ਤੋਂ ਜਗ੍ਹਾਂ ਮੰਗੀ, ਉਸ ਬ੍ਰਹਮਨ ਨੇ ਬੀ ਮੇਰੇ ਬਚਨ ਨੂੰ ਮੰਨ ਲਿਆ ਅਰ ਮੈਂ ਆਪਨੇ ਇਸ ਮਕਾਨ ਤੇ ਅਪਨਾ ਪ੍ਰਯੋਗ

ਕਰਨਾ ਅਰੰਭ ਕੇ ਬੈਠ ਗਿਆ। ਇਕ ਦਿਨ ਪ੍ਰਾਤਾਕਾਲ ਜੋ ਉੱਠਿਆ ਤਦ ਬ੍ਰਹਮਨ ਤੇ ਬ੍ਰਹਮਨੀ ਦੀਆਂ ਬਾਤਾਂ ਸੁਨਨ ਲੱਗਾ। ਬ੍ਰਹਮਨ ਬੋਲਿਆ ਹੇ ਬ੍ਰਹਮਨੀ ਕੱਲ ਮਾਘ ਦੀ ਸ਼ੰਕ੍ਰਾਂਤ ਬੜੀ ਉੱਤਮ ਹੈ, ਸੋ ਮੈਂ ਤਾਂ ਆਪਨੇ ਯਜਮਾਨਾਂ ਦੇ ਘਰ ਦਾਨ ਲਈ ਜਾਂਦਾ ਹਾਂ ਅਰ ਤੂੰ ਇਕ ਬ੍ਰਹਮਨ ਨੂੰ ਸੂਰਜ ਦੇ ਨਿਮਿਤ ਭੋਜਨ ਦੇਵੀਂ। ਤਦ ਬ੍ਰਹਮਨੀ ਕ੍ਰੋਧ ਨਾਲ ਉਸਨੂੰ ਝਿੜਕ ਕੇ ਬੋਲੀ ਤੈਨੂੰ ਦਰਿਦ੍ਰੀ ਨੂੰ ਭੋਜਨ ਕਿੱਥੇ ? ਤੈਨੂੰ ਇਹ ਬਾਤ ਆਖਦਿਆਂ ਲੱਜਾ ਨਹੀਂ ਆਉਂਦੀ, ਦੇਖ ਮੈਂ ਤੇਰੇ ਪਾਸ ਆਕੇ ਕੁਛ ਸੁਖ ਨਹੀਂ ਪਾਯਾ ਅਤੇ ਨਾ ਕਦੇ ਮਿੱਠਾ ਭੋਜਨ ਅਰ ਨਾ ਕੋਈ ਹੱਥਾਂ ਪੈਰਾਂ ਦਾ ਭੂਖਨ ਲੱਭਿਆ ਹੈ। ਇਸ ਬਾਤ ਨੂੰ ਸੁਨਕੇ ਬ੍ਰਾਹਮਨ ਡਰਦਾ ਮਾਰਿਆ ਧੀਰੇ ਧੀਰੇ ਬੋਲਿਆ, ਹੇ ਬ੍ਰਹਮਨੀ ਏਹ ਬਾਤ ਕਹਿਨੀ ਯੋਗ ਨਹੀਂ। ਸ਼ਾਸਤ੍ਰ-ਕਾਰਾਂ ਨੇ ਕਿਹਾ ਹੈ:—

॥ ਦੋਹਰਾ ॥

ਕਿਉਂ ਨ ਦੇਤ ਅਰਥੀਨ ਕੋ ਗ੍ਰਾਸ ਅਰਧ ਕਾ ਆਧ।
ਇੱਛਿਆ ਕੇ ਅਨੁਸਾਰ ਧਨ ਕਬ ਮਿਲ ਹੈ ਸੁਨ ਸਾਧ॥
ਅਧਿਕ ਦਾਨ ਕਰ ਧਨੀ ਜੋ ਪਾਵਤ ਹੈ ਫਲ ਭੂਰ।

ਸ੍ਵਲਪ ਦਾਨ ਤੇ ਨਿਰਧਨੀ ਸੋ ਫਲ ਪਾਵੇਂ ਤੂਰ॥
ਕ੍ਰਿਪਨ ਧਨੀ ਨਹਿ ਸੇਵੀਏ ਲਘੁ ਦਾਤਾ ਬੀ ਸੇਵ।
ਸੁਖ ਦਾਤਾ ਹੈ ਕੂਪ ਜਲ ਨਹਿ ਸਮੁੰਦ੍ਰ ਇਮਦੇਵ॥
ਨਾਮ ਮਾਤ੍ਰ ਕਰ ਨ੍ਰਿਪਨ ਹੈ ਬਿਨਾ ਦਾਨ ਸ਼ਿਵਨਾਥ।
ਧਨ ਰੱਛਕ ਕੌਬੇਰ ਕੋ ਕੋ ਨ ਕਹਿਤ ਸੁਰਨਾਥ॥
ਦਾਨ ਹੇਤ ਦੁਰਬਲ ਭਜਾ ਲਹਿਤ ਪ੍ਰਸੰਸਾ ਨਾਗ।
ਦਾਨ ਬਿਨਾਂ ਖਰ ਤੀਨ ਤਨ ਨਿੰਦਨੀਯ ਨਿਰਭਾਗ॥
ਸੀਤਲ ਸੁੰਦਰ ਘਟ ਜੋਊ ਅਧੋ ਜਾਤ ਦਿਨ ਦਾਨ।
ਕਾਨੀ ਕੁਬਰੀ ਕਾਕੜੀ ਉਰਧ ਹੋਤ ਸੁਜਾਨ॥
ਜਲਧ ਦੇਤ ਜਲ ਜਬੀ ਲੌ ਲੋਗਨ ਕੋ ਪ੍ਰਿਯ ਹੋਤ।
*ਕਰ ਫੈਲਾਏ ਮਿਤ੍ਰ ਕੀ ਦਰਸ਼ਨ ਜੋਗ ਨ ਜੋਤ॥

ਹੇ ਭੱਦ੍ਰੇ! ਇਸ ਬਾਤ ਨੂੰ ਸੋਚਕੇ ਗਰੀਬਾਂ ਨੂੰ ਬੀ ਉਚਿਤ ਹੈ ਜੋ ਸਮਝ ਸਿਰ ਚੰਗੇ ਪਾਤ੍ਰ ਨੂੰ ਦਾਨ ਦੇਨਾ। ਸ਼ਾਸਤ੍ਰਕਾਰਾਂ ਨੇ ਕਿਹਾ ਹੈ:—

॥ ਦੋਹਰਾ॥

ਸਰਧਾ ਯੁਤ ਸੁਭ ਪਾਤ੍ਰ ਕੋ ਦੇਸ ਕਾਲ ਮੇਂ ਦਾਨ।
ਦੇਵਤ ਜੋ ਬੁਧਿਮਾਨ ਨਰ ਫਲ ਹੇ ਤਾਸ ਮਹਾਨ॥

---

*ਕਿਰਣਾਂ ਅਤੇ ਹੱਥ। ਮਿਤ੍ਰ ਸੂਰਜ ਅਤੇ ਮਿਤ

ਤਥਾ—ਅਤਿ ਤ੍ਰਿਸਨਾ ਕੋ ਮਤ ਕਰੋ ਨਾ ਕਰ ਤਿਸਕਾ ਤਯਾਗ । ਸਿਖਾ ਹੋਤ ਮਸਤਕ ਬਿਖੇ ਅਤਿ ਤ੍ਰਿਸਨਾ ਕੋ ਲਾਗ ॥

ਬ੍ਰਹਮਨੀ ਬੋਲੀ—ਇਹ ਬਾਤ ਕਿਸ ਪ੍ਰਕਾਰ ਹੈ? ਬ੍ਰਹਮਨ ਬੋਲਿਆ ਸੁਨ:—

॥ ਕਥਾ ॥

ਕਿਸੇ ਬਨ ਵਿਖੇ ਇਕ ਕਰਾਤ ਰਹਿੰਦਾ ਸਾ, ਓਹ ਇਕ ਦਿਨ ਹਿੰਸਾ ਕਰਨ ਲਈ ਬਨ ਨੂੰ ਤੁਰ ਪਿਆ, ਉਸਨੇ ਸੰਘਨੇ ਬਨ ਵਿਖੇ ਜਾਕੇ ਕਾਲੇ ਪਹਾੜ ਜੇਡਾ ਉੱਚਾ ਸੂਰ ਦੇਖਿਆ। ਉਸਨੂੰ ਦੇਖਕੇ ਉਸ ਭੀਲ ਨੇ ਆਪਨੇ ਕੰਨਾਂ ਤੀਕੂੰ ਖਿੱਚਕੇ ਇਕ ਤੀਰ ਮਾਰਿਆ। ਸੂਰ ਨੇ ਬੀ ਕ੍ਰੋਧ ਕਰਕੇ ਛੋਟੇ ਚੰਦ ਜਿਹੇ ਦੰਦਾਂ ਦੇ ਅਗ੍ਰ ਭਾਗ ਨਾਲ ਉਸ ਦਾ ਪੇਟ ਪਾੜ ਦਿੱਤਾ ਅਰ ਓਹ ਸ਼ਕਾਰੀ ਮਰ ਗਿਆ। ਉਸ ਸ਼ਕਾਰੀ ਨੂੰ ਮਾਰਕੇ ਸੂਰ ਬੀ ਬਾਣ ਦੀ ਪੀੜਾ ਨਾਲ ਮਰ ਗਿਆ, ਇਤਨੇ ਚਿਰ ਵਿਖੇ ਇਕ ਗਿੱਦੜ ਜਿਸਦੀ ਮੌਤ ਨੇੜੇ ਆਈ ਹੋਈ ਸੀ ਭੁੱਖਾ ਤਿਹਾਯਾ ਇਧਰ ਉਧਰ ਫਿਰਦਾ ਉੱਥੇ ਆ ਪਹੁੰਚਿਆ। ਉਸਨੇ ਸ਼ਕਾਰੀ ਅਤੇ ਸ਼ਕਾਰ ਨੂੰ ਮੋਯਾ ਦੇਖ ਪ੍ਰਸੰਨ ਹੋਕੇ ਬਿਚਾਰ ਕੀਤਾ, ਆਹਾ! ਮੇਰੇ ਉੱਪਰ ਪ੍ਰਮੇਸ਼ੂਰ ਬੜਾ

ਯੋਗ ਨ ਰਹੇ। ਹੱਛਾ ਜੋ ਹੋਯਾ ਸੋ ਸਹੀ, ਪਰ ਮੈਂ ਇਨ੍ਹਾਂ ਨੂੰ ਲੈਕੇ, ਕਿਸੇ ਘਰ ਜਾਕੇ, ਛੜੇ ਹੋਇਆਂ ਤੋਂ ਅਨਛੜੇ ਲੈ ਆਵਾਂ, ਇਸ ਤਰਾਂ ਮਿਲ ਭੀ ਜਾਨਗੇ। ਹੇ ਤਾਮ੍ਰਚੂੜ! ਜਿਸ ਘਰ ਮੈਂ ਭਿੱਖਿਆ ਕਰਨ ਲਈ ਗਿਆ ਸਾਂ ਉਸੇ ਘਰ ਬਿਖੇ ਓਹ ਬ੍ਰਹਮਨੀ ਤਿਲਾਂ ਨੂੰ ਵਟਾਉਨ ਲਈ ਆ ਪਹੁੰਚੀ, ਅਰ ਬੋਲ਼ੀ ਜੋ ਛੜੇ ਹੋਏ ਤਿਲ ਲੈ ਕੇ ਅਨਛੜੇ ਦੇ ਦੇਵੋ। ਇਤਨੇ ਚਿਰ ਵਿਖੇ ਉਸ ਘਰ ਦੀ ਮਾਲਕ ਅਨਛੜਿਆਂ ਤੋਂ ਛੜੇ ( ਛੱਟੇ ) ਹੋਏ ਤਿਲ ਲੈਨ ਲੱਗੀ ਸੀ ਉਤਨੇ ਚਿਰ ਵਿਖੇ ਉਸ ਦੇ ਪੁਤ੍ਰ ਨੇ ਕਾਮੰਦਕੀ ਨਾਮ ਨੀਤਿ ਸ਼ਾਸਤ੍ਰ ਨੂੰ ਦੇਖ ਕੇ ਆਖਿਆ, ਹੇ ਮਾਤਾ ਇਹ ਤਿਲ ਲੈਨੇ ਦੇ ਜੋਗ ਨਹੀਂ, ਕਿਉਂ ਜੋ ਇਹ ਛੱਟੇ ਹੋਏ ਦੇਕੇ ਅਨਛੱਟੇ ਲੈਂਦੀ ਹੈ ਇਸ ਬਿਖੇ ਕੁਝ ਸਬਬ ਹੋਵੇਗਾ। ਇਹਬਾਤ ਸੁਣਕੇ ਉਸਨੇਓਹਤਿਲ ਨਾ ਲੀਤੇ॥

ਇਸ ਕਥਾ ਨੂੰ ਸੁਨਾਕੇ ਓਹ ਅਭ੍ਯਾਗਤ ਬੋਲਿਆ ਹੇ ਤਾਮ੍ਰਚੂੜ! ਤੂੰ ਇਸ ਦੇ ਆਉਣ ਦਾ ਰਸਤਾ ਜਾਣਦਾ ਹੈਂ? ਤਾਮ੍ਰਚੂੜ ਬੋਲਿਆ ਹੇ ਭਗਵਨ, ਮੈਂ ਨਹੀਂ ਜਾਣਦਾ ਕਿਉਂ ਜੋ ਇਹ ਤਾਂ ਅਕੱਲਾ ਨਹੀਂ ਆਉਂਦਾ ਬਲਕਿ ਬਹੁਤ ਸਾਰਿਆਂ ਚੂਹਿਆਂ ਸਹਿਤ ਇਧਰੋਂ ਉਧਰੋਂ ਫਿਰਦਾ ਆਉਂਦਾ ਹੈ, ਅਰ ਮੇਰੇ

ਦੇਖਦਿਆਂ ਚਲਿਆ ਜਾਂਦਾ ਹੈ, ਜੇਕਰ ਇੱਕੋ ਪਾਸਿਓਂ ਆਵੇ ਤਾਂ ਰਸਤਾ ਮਲੂਮ ਹੋਵੇ। ਅਭਜ਼ਾਗਤਬੋਲਿਆ,ਤੇਰੇ ਪਾਸ ਕਈ ਹੈ ? ਓਹ ਬੋਲਿਆ, ਹੈ । ਅਭਜਾਗਤ ਬੋਲਿਆ, ਉਸਨੂੰ ਲੈਆ ਅਰ ਅੱਜ ਸਵੇਰੇ ਲੋਕਾਂ ਤੋਂ ਆਉਨ ਥੀਂ ਪਹਿਲੋਂ ਪਹਿਲੋਂ ਇਨ੍ਹਾਂ ਦੇ ਪੈਰਾਂ ਦਾ ਰਸਤਾ ਦੇਖਕੇ ਇਸ ਦੀ ਬਿੱਲ ਨੂੰ ਢੂੰਢੀਏ। ਚੂਹਾ ਬੋਲਿਆ, ਹੇ ਮੰਥਰਕ ! ਮੈਂ ਸੋਚਿਆ ਜੋ ਹੁਨ ਮੈਂ ਮੋਯਾ ਕਿਉਂ ਜੋ ਜਿਸ ਪ੍ਰਕਾਰ ਇਸ ਨੇ ਮੇਰੇ ਧਨ ਨੂੰ ਮਲੂਮ ਕਰ ਲਿਆ ਹੈ ਇਸੇਤਰਾਂ ਮੇਰੀ ਬਿੱਲ ਨੂੰ ਭੀ ਜਾਨਜਾਏ-ਗਾ, ਏਹ ਬੜੀ ਸੋਚਦੀ ਬਾਤ ਕਰਦਾ ਹੈ । ਨੀਤਿ ਸ਼ਾਸਤ੍ਰ ਨੇ ਕਿਹਾ ਭੀ ਹੈ:—

॥ ਦੋਹਰਾ ॥

ਇਕ ਬਾਰ ਜਨ ਪੁਰਖ ਕੇ ਗੁਨ ਔਗਨ ਲਖ ਲੇਤ ।
ਬੁੱਧਿਮਾਨ ਨਰ ਹਾਥ ਸੇ *ਪਲ ਪ੍ਰਮਾਨ ਕਹਿ ਦੇਤ ॥

॥ ਦਵੈਯਾ ਛੰਦ ॥

ਵਾਛਾ ਦੇਤ ਜਨਾਇਪੁਰਖ ਕਾ ਸੁਭ ਅਰ ਅਸੁਭ ਪ੍ਰਕ੍ਰਿਤ ਜੋਇ। ਤਥਾ ਭਵਿਖਤ ਭੀ ਤਿਸ ਦ੍ਵਾਰਾ ਪ੍ਰਗਟ ਹੋਤ ਯੁੰ

* ਪਲ ਚਾਲੀਆਂ ਮਾਸਿਆਂ ਦਾ ਹੁੰਦਾ ਹੈ ॥

ਮੈਂ ਨਹਿ ਗੋਇ। ਯਥਾ ਮੋਰ ਸਿਸੁ ਬਿਨਾਂ ਕਲਾਪੇ ਨ੍ਰਿੱਤ ਕਰਤਹੀ ਜਾਨਯੋ ਜਾਤ। ਜਬ ਵਹ ਗਮਨ ਕਰਤ ਸਰਵਰ ਕੋ ਚਾਲ ਮਯੂਰਨ ਧਰ ਬਿਖਜਾਤ॥

ਹੇ ਮੰਥਰਕ! ਤਦ ਮੈਂ ਡਰਦਾ ਮਾਰਿਆ ਪ੍ਰਵਾਰ ਸਮੇਤ ਆਪਨੇ ਕਿਲੇ ਦੇ ਰਸਤੇ ਨੂੰ ਛੱਡਕੇ ਦੂਸਰੇ ਮਾਰਗ ਤੁਰ ਪਿਆ। ਜਦ ਮੈਂ ਥੋੜੀ ਜਿਹੀ ਦੂਰ ਗਿਆ ਤਾਂ ਅੱਗੋਂ ਬੜੇ ਸਰੀਰ ਵਾਲਾ ਜੰਗਲੀ ਬਿੱਲਾ ਮਿਲ ਪਿਆ। ਓਹ ਚੂਹਿਆਂ ਦੇ ਝੁੰਡ ਨੂੰ ਦੇਖਕੇ ਕੁੱਦ ਪਿਆ, ਕਈ ਚੂਹੇ ਤਾਂ ਮਰ ਗਏ ਬਾਕੀ ਬਚੇਹੋਏ ਚੂਹੇ ਮੈਨੂੰ ਕੁਮਾਰਗ ਗਾਮੀ ਜਾਨਕੇ ਮੇਰੀ ਨਿੰਦ੍ਯਾ ਕਰਦੇ ਹੋਏ ਲਹੂ ਨਾਲ ਭਰੇ ਹੋਏ ਉਸੇ ਕਿਲੇ ਅੰਦਰ ਜਾ ਵੜੇ। ਇਸਉੱਤੇ ਇਹ ਦ੍ਰਿਸ਼ਟਾਂਤ ਠੀਕ ਘਟਦਾ ਹੈ:—

॥ ਕਬਿੱਤ ॥

ਛਾਹੀ ਕੋ ਤੋੜ ਔ ਮਰੋੜ ਕਪਟ ਰਚਨਾ ਕੋ ਬਾਗੁਰ ਕੋ ਫੋਰ ਜੋਰ ਕੀਨੋ ਬਹੁਧਾਇਕੇ। ਅਗਨਿ ਕੋ ਫਾਂਧ ਔ ਬਨ ਹੂ ਕੋ ਲਾਂਘ ਧਾਯੋ ਵੰਧਤ੍ਰ ਕੇ ਤੀਰ ਹੂ ਤੇ ਆਪ ਕੋ ਬਚਾਇਕੇ। ਕੂਦ ਗਯੋ ਹਰਨਾ ਐਸੀ ਵਿਪਦ ਹੂ ਕੋ ਨਾਥ ਖ਼ਿਵ ਆਗੇ ਪੁਨ ਕੂਪ ਮੰਝ ਗਿਰਿਓ ਹੈ ਜਾਇਕੇ॥

ਦੇਵ ਪ੍ਰਤਿਕੂਲ ਤੇ ਨ ਬੁੱਧਿ ਰਹੇ ਪੁਰਖਨ ਕੀ ਉੱਦਮ ਭੀ ਬਿਅਰਥ ਹੋਤ ਭਾਖੋ ਸਮਝਾਇ ਕੇ॥

ਸੋ ਮੈਂ ਤਾਂ ਅਕੱਲਾ ਹੋਰ ਪਾਸੇ ਚਲਿਆ ਗਿਆ ਅਰ ਬਾਕੀ ਮੂਰਖਤਾ ਕਰਕੇ ਉਸੇ ਕਿਲੇ ਦੇ ਅੰਦਰ ਜਾਂ ਪਹੁੰਚੇ। ਇਤਨੇ ਚਿਰ ਬਿਖੇ ਓਹ ਦੁਸ਼ਟ ਸਾਧੂ ਲਹੂ ਦੀਆਂ ਬੂੰਦਾਂ ਨਾਲ ਛਿੜਕੀ ਹੋਈ ਭੂਮਿ ਨੂੰ ਦੇਖ ਉਸੇ ਮਾਰਗ ਉਸ ਖੁੱਡ ਕੋਲ ਜਾ ਪਹੁੰਚਿਆ, ਅਰ ਉਸ ਨੂੰ ਕਈ ਨਾਲ ਪੁੱਟਨ ਲੱਗਾ ਅਰ ਪੁੱਟਦੇ ਹੋਏ ਨੂੰ ਓਹ ਧਨ ਮਿਲ ਗਿਆ ਜਿਸ ਧਨ ਦੇ ਉੱਪਰ ਮੈਂ ਨਿਵਾਸ ਕਰਦੀ ਸਾਂ,ਅਰ ਜਿਸਦੇ ਬਲ ਕਰਕੇ ਮੈਂ ਬੜੀਆਂ ਔਖੀਆਂ ਜਗਾਂ ਉੱਪਰ ਜਾ ਪਹੁੰਚਦਾ ਸਾ। ਤਦ ਅਭਜਾਗਤਨੇ ਤਾਮ੍ਰਚੂੜ ਨੂੰ ਕਿਹਾ ਹੇ ਮਿਤ੍ਰ! ਹੁਨ ਨਿਹਸੰਕ ਹੋਕੇ ਸਯਨ ਕਰ,ਇਸ ਦੀ ਗਰਮਾਈ ਤੈਨੂੰ ਜਗਾਉਂਦੀ ਸੀ। ਇਹ ਕਹਿਕੇ ਉਸ ਧਨ ਨੂੰ ਲੈਕੇ ਉਹ ਦੋਵੇਂ ਆਪਨੇ ਘਰ ਨੂੰ ਆਗਏ, ਉਸ ਤੋਂ ਪਿੱਛੇ ਜਦ ਮੈਂ ਆਪਣੇ ਮਕਾਨ ਤੇ ਆਯਾ ਅਰ ਉੱਥੇ ਧਨ ਨਾ ਦੇਖਿਆ ਤਦ ਉਹ ਮਕਾਨ ਮੈਨੂੰ ਡਰੌਨਾ ਦਿੱਸਨ ਲੱਗਾ। ਤਦ ਮੈਂ ਸੋਚਨ ਲੱਗਾ ਹੁਣ ਮੈਂ ਕੀ ਕਰਾਂ,ਕਿੱਥੇ ਜਾਵਾਂ, ਅਰ ਮੇਰੇ ਮਨ ਨੂੰ ਸ਼ਾਂਤ ਕਿਸ ਪ੍ਰਕਾਰ ਆਵੇ। ਇਸ ਪ੍ਰਕਾਰ ਸੋਚਦਿਆਂ ਓਹ ਦਿਨ ਤਾਂ ਮੇਰਾ ਬੜੇ ਕਸ਼ਟ

ਨਾਲ ਬੀਤਿਆ, ਜਦ ਰਾਤ ਹੋਈ ਤਾਂ ਮੈਂ ਹੌਂਸਲੇ ਤੇ ਬਿਨਾਂ ਆਪਨੇ ਕੁਟੰਬ ਸਮੇਤ ਉਸ ਮਠ ਵਿਖੇ ਗਿਆ ਅਰ ਓਹ ਸਾਧੂ ਮੇਰੇ ਸਾਥੀਆਂ ਦਾ ਖੜਕਾਰਾ ਸੁਨਕੇ ਫੇਰ ਭਿੱਛਿਆ ਪਾਤ੍ਰ ਨੂੰ ਉਸ ਪੁਰਾਣੇ ਬਾਂਸ ਨਾਲ ਤਾੜਨ ਲੱਗਾ, ਤਦ ਓਹ ਅਭਜਾਗਤ ਬੋਲਿਆ ਹੇ ਮਿਤ੍ਰ! ਅੱਜ ਬੀ ਤੂੰ ਬੇ ਖ਼ੌਫ਼ ਹੋਕੇ ਨਹੀਂ ਸੌਂਦਾ? ਓਹ ਬੋਲਿਆ ਮਹਾਰਾਜ ਦੇਖੋ ਓਹ ਚੂਹਾ ਫੇਰ ਪਰਿਵਾਰ ਸਮੇਤ ਆਯਾ ਹੈ, ਇਸ ਲਈ ਮੈਂ ਬਾਂਸ ਨੂੰ ਖੜਕਾਉਂਦਾ ਹਾਂ। ਅਭਜਾਗਤ ਹੱਸਕੇ ਬੋਲਿਆ ਹੇ ਮਿਤ੍ਰ! ਮਤ ਡਰ ਇਸਦੇ ਕੁੱਦਨ ਦੀ ਸ਼ਕਤੀ ਧਨ ਨਾਲ ਹੀ ਚਲੀ ਗਈ ਹੈ, ਇਹ ਬਾਤ ਇਸੇ ਦੇ ਨਾਲ ਹੀ ਨਹੀਂ ਬਲਕਿ ਸਾਰਿਆਂ ਜੀਵਾਂ ਦਾ ਏਹੋ ਹਾਲ ਹੈ। ਇਸ ਪਰ ਕਿਹਾ ਹੈ:-

॥ ਦੋਹਰਾ ॥

ਹੈ ਉਤਸਾ ਜੋ ਪੁਰਖ ਕਾ ਪੁਨ ਜੋ ਕਰਤ ਤ੍ਰਿਸਕਾਰ।
ਬਰਨ ਕਹੇ ਹੰਕਾਰ ਯੁਤ ਧਨ ਹੀ ਕਾ ਬਲ ਧਾਰ॥

ਤਦ ਮੈਂ ਇਸ ਬਚਨ ਨੂੰ ਸੁਨਕੇ ਕ੍ਰੋਧ ਵਿਖੇ ਆਕੇ ਭਿੱਛਿਆ ਪਾਤ੍ਰ ਵਲ ਧਯਾਨ ਕਰਕੇ ਜਿਉਂ ਕੁੱਦਿਆ ਤਿਉਂ ਬਿਨਾਂ ਪਹੁੰਚੇ ਹੀ ਪ੍ਰਿਥਵੀ ਤੇ ਡਿੱਗ ਪਿਆ, ਇਸ ਹਾਲ

ਨੂੰ ਦੇਖਕੇ ਓਹ ਮੇਰਾ ਸ਼ਤ੍ਰੂ ਤਾਮ੍ਰਚੂੜ ਨੂੰ ਬੋਲਜਾ, ਦੇਖ ਭਈ ਇਸ ਕੌਤਕ ਨੂੰ ਦੇਖੋ ॥

ਸੋਤੂੰ ਬੇ ਖ਼ੌਫ ਹੋਕੇ ਸਯਨ ਕਰ ਜੋ ਇਸ ਦੇ ਕੁੱਦਨ ਦਾ ਕਾਰਨ ਹੈ ਸੋ ਸਾਡੇ ਪਾਸ ਹੈ ਇਹ ਬਾਤ ਠੀਕ ਕਹੀ ਹੈ:—

॥ ਦੋਹਰਾ ॥

ਦਾਂਤ ਰਹਿਤ ਜਿਮ ਸਰਪ ਹੈ ਬਿਣ ਮਦ ਹਸਤੀ ਹੋਇ ।
ਤਿਮ ਧਨ ਰਹਿਤ ਮਨੁਖਯ ਹੈ ਨਾਮ ਮਾਤ੍ਰ ਹੀ ਜੋਇ ॥

ਇਸ ਬਾਤ ਨੂੰ ਸੁਣਕੇ ਮੈਂ ਸੋਚਣ ਲੱਗਾ ਓਹੋ ਮੇਰੇ ਵਿਖੇ ਤਾਂ ਉਂਗਲਮਾਤ੍ਰ ਭੀ ਕੁੱਦਨਦੀ ਸ਼ਕਤਿ ਨਹੀਂ ਰਹੀ, ਇਸ ਵਾਸਤੇ ਧਨ ਤੋਂ ਬਿਨਾਂ ਪੁਰਖ ਦੇ ਜੀਵਨ ਨੂੰ ਧਿਰਕਾਰ ਹੈ। ਠੀਕ ਕਿਹਾ ਹੈ:—

॥ ਦੋਹਰਾ ॥

ਅਲਪ ਬੁੱਧ ਧਨ ਹੀਨ ਕਾ ਸਭੀ ਕਰਮ ਰਹਿ ਜਾਤ। ਜਿਮ ਗ੍ਰੀਖਮ ਰਿਤੂ ਮੇਂ ਪਿਖੋ ਨਦੀ ਨ ਬਹਾਤ ॥ ਯਥਾ ਕਾਕ ਜੋ ਹੋਤ ਹੈ ਬਨ ਕੇ ਤਿਲ ਜਿਮ ਜਾਨ। ਨਾਮ ਮਾਤ੍ਰ ਨਹਿ ਕਾਜ ਹਿਤ ਧਨ ਬਿਨ ਪੁਰਖ ਪਛਾਨ ॥ ਨਹਿ ਪ੍ਰਗਟਤ ਧਨ ਹੀਨ ਕੇ ਗੁਣ ਜੋ ਅਹੇਂ ਤਿਸ ਪਾਸ। ਧਨ ਤੇ ਪ੍ਰਗਟੇ ਸਕਲ ਗੁਣ

ਯਥਾ ਸੁਰ ਜਗ ਭਾਸ ॥ ਪਹਿਲੇ ਹੀ ਧਨ ਰਹਿਤ ਜੋ ਨਹਿ ਤਿਸ ਪਾਵਤ ਖੇਦ। ਵਿੱਤ ਪਾਇ ਨਿਰਧਨ ਬਨੈ ਧਾਰਤ ਜਿਮ ਨਿਰਵੇਦ ॥ ਅਗਨਿ ਦਗਧ ਸੂਕਾ ਤਰੁ ਘੁਣ ਯੁਤ ਊਖਰ ਬੀਚ। ਐਸੋ ਤਰੁ ਸ਼ੁਭ ਜਾਣੀਏ ਧਨ ਬਿਨ ਜੀਵਨ ਮੀਚ ॥ ਤੇਜ ਰਹਿਤ ਧਨ ਹੀਨਤਾ ਸੰਕਨੀਯ ਸਭ ਠੌਰ। ਘਰ ਆਏ ਧਨ ਹੀਨ ਕੋ ਤਜ ਕਰ ਜਾਤੇ ਦੌਰ ॥

ਇਸ ਪ੍ਰਕਾਰ ਵਿਰਲਾਪ ਕਰਦਾ ਹੋਯਾ ਹੌਸਲੇ ਤੋਂ ਰਹਿਤ ਉਸਧਨ ਨੂੰ ਸਾਧੂਦੇ ਸਿਰ੍ਹਾਣੇ ਦੇ ਹੇਠ ਦੇਖਕੇ ਮੈਂ ਪ੍ਰਭਾਤੇ ਆਪਣੇ ਬਿੱਲ ਵਿਖੇ ਜਾ ਘੁਸਿਆ ਤਦ ਮੇਰੇ ਨੌਕਰ ਚਾਕਰ ਸਵੇਲੇ ਆਪਸ ਵਿਖੇ ਬਾਤਾਂ ਕਰਨ ਲੱਗੇ, ਭਈ ਇਹ ਤਾਂ ਸਾਡੀ ਪਾਲਨਾ ਕਰਨ ਬਿਖੇ ਸਮਰਥ ਨਹੀਂ ਬਲਕਿ ਇਹਦੇ ਪਿੱਛੇ ਲੱਗਿਆਂ ਸਿਵਾ ਬਿੱਲੇ ਦੇ ਖ਼ੌਫ਼ ਤੋਂ ਹੋਰ ਕੁਝ ਹਾਸਲ ਨਹੀਂ ਹੈ ਤਾਂ ਇਸ ਦੀ ਸੇਵਾ ਕਿਸ ਲਈ ਕਰੀਏ। ਨੀਤਿ ਸ਼ਾਸਤ੍ਰ ਨੇ ਕਿਹਾ ਹੈ:-

॥ ਦੋਹਰਾ ॥

ਜਾ ਸ੍ਵਾਮਿ ਸੇ ਲਾਭ ਨਹਿ ਕੇਵਲ ਵਿਪਦਾ ਹੋਇ।
ਸੋ ਮਾਲਕ ਦਾਸਨ ਕੋ ਤਯਾਗ ਯੋਗ ਹੀ ਜੋਇ ॥

ਇਸਪ੍ਰਕਾਰਮੈਂ ਉਨ੍ਹਾਂ ਦੀਆਂ ਬਾਤਾਂ ਸੁਨੀਆਂ, ਤਦ ਮੇਰੇ ਪਾਸ ਕੋਈ ਵੀ ਚੂਹਾ ਨਾ ਆਇਆ,ਤਦ ਮੈਂ ਸੋਚਨ ਲੱਗਾ ਭਈ ਇਸ ਗਰੀਬੀ ਨੂੰ ਧਿੱਕਾਰ ਹੈ ॥

ਹੇ ਮੰਥਰਕ! ਮੈਂ ਤਾਂ ਇਸ ਪ੍ਰਕਾਰ ਸੋਚ ਰਿਹਾ ਸਾਂ ਅਰ ਮੇਰੇ ਸਾਰੇ ਨੌਕਰ ਮੈਨੂੰ ਛੱਡਕੇ ਮੇਰੇ ਸ਼ਤ੍ਰੂਆਂ ਦੇ ਕੋਲ ਜਾ ਰਹੇ, ਸਗਮਾ ਮੈਨੂੰ ਅਕੱਲਾ ਦੇਖ ਹਾਸੀ ਕਰਨ ਲੱਗੇ। ਇਕ ਦਿਨ ਜਾਗੇਮੀਟੇ ਇਹ ਸੋਚਿਆ ਜੋ ਮੈਂ ਉਸ ਦੁਸ਼ਟ ਤਪੱਸੀ ਦੇ ਮਠ ਵਿਖੇ ਜਾਕੇ ਉਸ ਧਨ ਨੂੰ ਜੋ ਉਸਨੇ ਆਪਣੇ ਸਿਰਹਾਣੇ ਹੇਠ ਪੇਟੀ ਵਿਖੇ ਪਾਕੇ ਰੱਖਿਆ ਹੈ ਜਦ ਉਹ ਸਾਧੂ ਨਿੰਦ੍ਰਾ ਵਿਖੇ ਹੋਵੇ ਤਦ ਉਸ ਪੇਟੀ ਨੂੰ ਧੀਰੇ ਧੀਰੇ ਕਰਕੇ ਲੈ ਆਵਾਂ, ਜਿਸ ਧਨ ਦੇ ਆਸਰੇ ਫੇਰ ਮੈਂ ਉਸ ਪਦਵੀ ਨੂੰ ਪਹੁੰਚਾਂ । ਠੀਕ ਕਿਹਾ ਹੈ:—

॥ ਦੋਹਰਾ ॥

ਨਿਰਧਨਤਾ ਸੇ ਪੁਰਖ ਕਾ ਸਦਾ ਹੋਤ ਤ੍ਰਿਸਕਾਰ। ਜਾਕਰ ਨਿਜ ਬੰਧੂ ਤਿਸੇ ਜੀਵਤ ਮ੍ਰਿਤਕ ਨਿਹਾਰ ॥ ਧਨ ਬਿਨ ਪੁਰਖ ਮਲੀਨ ਜੋ ਵਿਪਦਾ ਆਸ੍ਰਯ ਜਾਨ। ਪਾਤ੍ਰ ਦੀਨਤਾ ਕੇ ਬਨੇ ਹੋਤ ਪਰਾਭਵ ਥਾਨ ॥ ਨਿਰ ਧਨ ਸੰਬੰਧ ਜਨ

ਲੱਜਾ ਧਾਰ ਛਿਪਾਤ। ਮਿਤ੍ਰ ਹੋਤ ਸਤ੍ਰਸਬੈ ਜਾ ਢਿਗ ਧਨ ਨਹਿ ਭ੍ਰਾਤ॥ ਲਘੁਤਾਕੀ ਮੂਰਤ ਅਹੇ ਸਕਲ ਦੁੱਖ ਕੀ ਖਾਨ। ਅਪਰਨਾਮ ਯਹਿਮ੍ਰਿਤੁਕਾ ਨਿਰਧਨ ਤਾਕੋ ਜਾਨ॥ ਅਜਾ ਧੂਲ ਜਿਮ ਤਜੇ ਨਰ ਔਰ ਮਾਰਜਨੀਧੂਲ। ਦੀਪ ਛਾਯ ਵਤ ਧਨਰਹਿਤਨਰਕੋ ਤਜੇਂ ਸੁਖਭੂਲ॥ ਸੌਰ ਸੇਖ ਮ੍ਰਿਤਕਾ ਕਬੀ ਕਛੁਕ ਕਾਜ ਕਰਦੇਤ। ਧਨ ਬਿਨ ਨਰ ਨਹਿ ਕਾਮ ਕਿਸ ਸਮਝੋ ਹੀਏ ਸੁਚੇਤ॥ ਜੋ ਨਿਰਧਨ ਕੁਛ ਦੇਨ ਹਿਤ ਧਨੀ ਦ੍ਵਾਰ ਪੈਜਾਤ। ਤਾਂਕੋ ਸਭ ਭਿੱਛਕ ਲਖੇਂ ਧਿਕ ਦਰਿਦ੍ਰਤਾ ਭ੍ਰਾਤ॥

ਇਸ ਪ੍ਰਕਾਰ ਮੈਂ ਅਨੇਕ ਬਿਚਾਰਾਂ ਕਰ ਸੋਚਿਆ ਜੇਕਰ ਮੈਂ ਆਪਣੇ ਧਨ ਲਿਆਉਣ ਲਈ ਮਰ ਬੀ ਜਾਵਾਂ ਤਦ ਬੀ ਚੰਗਾ ਹੈ। ਨੀਤਿ ਸ਼ਾਸ਼ਤ੍ਰ ਨੇ ਕਿਹਾ ਹੈ:—

॥ ਦੋਹਰਾ॥

ਨਿਜ ਧਨ ਜਾਵਤ ਦੇਖ ਕਰ ਜੌ ਰਾਖਤ ਹੈ ਪ੍ਰਾਣ।
ਤਾਂਕੇ ਜਲ ਕੀ ਅੰਜਲੀ ਪਿਤਰ ਨ ਲੇਤ ਸੁਜਾਨ॥
ਗੋਬ੍ਰਹਮਣ ਧਨ ਨਾਰ ਹਿਤ ਪੁਨਾ ਜੁਧ ਕੇ ਬੀਚ।
ਜੋਤਜਾਗਤ ਹੈਂ ਪ੍ਰਾਣ ਨਿਜ ਸ੍ਵਰਗ ਲੇਤਹੈ ਮੀਚ॥

ਇਸ ਪ੍ਰਕਾਰ ਮਨ ਵਿਖੇ ਸੋਚ ਕੇ ਮੈਂ ਰਾਤ ਨੂੰ ਉਸ ਮੰਦਰ ਵਿਖੇ ਗਿਆ। ਜਦ ਓਹ ਤਪੱਸੀ ਨਿੰਦ੍ਰਾ ਬਿਖੇ

ਆਯਾ, ਤਦ ਮੈਂ ਉਸ ਪੇਟੋ ਨੂੰ ਚਬਾਯਾ, ਉਸ ਨੇ ਉੱਠ ਕੇ ਪੁਰਾਣਾਂ ਵਾਂਸ ਮੇਰੇ ਸਿਰ ਉੱਤੇ ਚਲਾਯਾ, ਪਰ ਮੈਂ ਵਧੀ ਹੋਈ ਉਮਰਾ ਕਰਕੇ ਬਚ ਗਿਆ ਤੇ ਘਰ ਨੂੰ ਮੁੜ ਆਯਾ ॥

ਏਹ ਸਾਰਾ ਪ੍ਰਸੰਗ ਸੁਨਾ ਕੇ ਚੂਹਾ ਬੋਲਯਾ, ਹੇ ਮੰਥਰਕ! ਮੈਂ ਇਸ ਪ੍ਰਕਾਰ ਬਹੁਤ ਸੁਖ ਦੁਖ ਦੇਖ ਵਿਰਾਗਵਾਨ ਹੋਯਾ ਸਾਂ ਸੋ ਇਸ ਮਿੱਤ੍ਰ ਨੇ ਤੇਰੇ ਪਾਸ ਆਣਿਆ ਹੈ ਸੋ ਇਹ ਮੇਰੇ ਵਰਾਗ ਦਾ ਕਾਰਣ ਹੈ ॥

ਮੰਥਰਕ ਬੋਲਿਆ, ਹੇ ਭਦ੍ਰ! ਇਹ ਬਾਤ ਸਭਨੂੰ ਅਸਚਰਜ ਕਰਦੀ ਹੈ ਜੋ ਇਹ ਕਊਆ ਭੁੱਖਾ ਅਤੇ ਤਿਹਾਯਾ ਬੀ ਤੈਨੂੰ ਸ਼ਤ੍ਰ ਰੂਪ ਨੂੰ, ਜੋ ਇਸ ਦੇ ਭੋਜਨ ਦੀ ਜਗਾਂ ਹੈ, ਪਿੱਠ ਤੇ ਚੜ੍ਹਾ ਕ ਇੱਥੇ ਲੈ ਆਯਾ ਹੈ ਅਤ ਤੈਨੂੰ ਮਾਰਗ ਵਿਖੇ ਨਾ ਖਾਧਾ। ਇੱਸੇ ਵਾਸਤੇ ਕਿਹਾ ਹੈ—

॥ ਦੋਹਰਾ ॥

ਜਾਸ ਚਿਤ ਧਨ ਨਿਰਖ ਕਰ ਕਬਹੂੰ ਨ ਗਹੈ ਬਿਕਾਰ।
ਸਰਬ ਕਾਲ ਮੈਂ ਮਿਤ੍ਰ ਹੈ ਸੋਈ ਮਿਤ੍ਰ ਨਿਹਾਰ।
ਜੋ ਅਪਦਾ ਮੈਂ ਮਿਤ੍ਰ ਹੈ ਵੁਹੀ ਮਿਤ੍ਰ ਸੁਖ ਕਾਰ।
ਸੰਪਤ ਮੈਂ ਦੁਰਜਨ ਸਕਲ ਹੋਤ ਮਿਤ੍ਰ ਧਰ ਪਿਆਰ।

ਇਸ ਲਈ ਮੈਨੂੰ ਭੀ ਇਸ ਬਾਤ ਦਾ ਬਿਸ੍ਵਾਸ ਹੋ ਗਿਆ ਹੈ, ਜੋ ਨੀਤਿ ਵਿਰੁੱਧ ਮਿਤ੍ਰਤਾ ਮਾਸ ਖੋਰੇ ਕਾਵਾਂ ਅਤੇ ਜਲਚਰਾਂ ਦੀ ਹੋ ਸਕਦੀ ਹੈ ਇਸ ਬਾਤ ਤੋਂ ਇਹ ਜਾਨਿਆ ਗਿਆ ਹੈ ਜੋ ਸਾਰੇ ਹੀ ਮਿਤ੍ਰ ਬਨ ਸਕਦੇ ਹਨ। ਇਸੇ ਉੱਪਰ ਇਹ ਬਚਨ ਹੈ ॥ ਯਥਾਃ—

॥ ਦੋਹਿਰਾ ॥

ਮਿਤ੍ਰ ਨਾ ਕੋਊ ਕਿਸੀ ਕਾ ਨਹਿ ਸਤ੍ਰ ਹੈ ਕੋਇ।
ਮਿਤ੍ਰ ਕਰਮ ਕਰ ਮਿਤ੍ਰ ਹੈ ਵਿਪਰੀਤੋਂ ਅਰਿ ਹੋਇ ॥

ਬੜੀ ਖੁਸ਼ੀ ਦੀ ਬਾਤ ਹੈ ਜੋ ਤੁਸੀਂ ਮੇਰੇ ਪਾਸ ਆਏ ਹੋ, ਆਪ ਆਨੰਦ ਨਾਲ ਇਸ ਸਰੋਵਰ ਦੇ ਕੰਢੇ ਨਿਵਾਸ ਕਰੋ। ਅਰ ਜੋ ਆਪ ਦੇ ਧਨ ਦਾ ਨਾਸ ਅਰ ਪਰਦੇਸ ਦਾ ਵਾਸ ਆਪ ਨੂੰ ਹੋਯਾ ਹੈ ਇਸ ਬਾਤ ਦੀ ਕੁਝ ਚਿੰਤਾ ਨਾ ਕਰੋ । ਇਸੇ ਲਈ ਮਾਹਤਮਾ; ਗਜਾਨੀ ਜਿਤੇਂਦ੍ਰਿਯ, ਧਨ ਦਾ ਮੋਹ ਨਹੀਂ ਕਰਦੇ। ਕਿਹਾ ਹੈਃ—

॥ ਸ਼ੰਕਰ ਛੰਦ ॥

ਬਹੁ ਜਤਨ ਸੋਂ ਧਨ ਕੋ ਇਕਤ੍ਰਤ ਕੀਓ ਵੱਛਿਆ ਸਾਥ।
ਨਿਜ ਦੇਹੁ ਕੇ ਅਵਸਾਨ ਲਗ ਤਿਸ ਨਾਂਹਿ ਛੋਡਨੋ ਨਾਥ।

ਜਮ ਨਿਕਟ ਜਾਵਤ ਪੇਖ ਨਰ ਕੋ ਪਾਂਚ ਕਦਮ ਪ੍ਰਯੇਤ ।
ਨਹਿ ਸੰਗ ਜਾਵਤ ਹੈ ਕਬੀ ਪੁਨ ਕਾਹ ਤਾਸ ਭਜੈਤ ॥

॥ ਦੋਹਰਾ ॥

ਜਿਮ ਜਲ ਮੇਂ ਜਲਚਰ ਭਖੇਂ ਮਾਸ ਭੂਮਿ ਪੈ ਸ੍ਵਾਨਿ ॥
ਪੰਛੀ ਖਾਤ ਆਕਾਸ ਮੇਂ ਤਥਾ ਲਖੋ ਧਨਵਾਨ ॥
ਦੋਖ ਰਹਿਤ ਧਨਵਾਨ ਕੋ ਦੋਸ ਲਗਾਵਤ ਭੂਪ ।
ਦੋਸ ਰਹਿਤ ਧਨ ਹੀਨ ਕੋ ਨਹੀਂ ਪਾਪ ਕੀ ਊਪ ॥
ਧਨ ਇਕਤ੍ਰ ਮੇਂ ਦੁਖ ਬਹੁ ਰਛਿਆ ਮੇਂ ਬਹੁ ਕਸ਼ਟ ।
ਨਾਸ ਖਰਚ ਮੇਂ ਦੁਖ ਲਖ ਧਿਗ ਹੈ ਅਰਥ ਸਮਸ਼ਟ ॥

ਹੇ ਮਿੱਤ੍ਰ ਤੂੰ ਪਰਦੇਸ ਨਿਵਾਸ ਦਾ ਵੈਰਾਗ ਭੀ ਨਾ ਕਰ, ਕਿਉਂ ਜੋ ਉਸ ਉੱਤੇ ਕਿਹਾ ਹੈ:—

॥ ਕੁੰਡਲੀਆ ਛੰਦ ॥

ਧੀਰਜ ਯੁਤ ਗੁਨਵਾਨ ਕੋ ਕੌਨ ਵਿਦੇਸ ਸੁਦੇਸ। ਨਿਜ ਭੁਜ ਵਸ ਵਾਂਕੋ ਕਰੇ ਜਾਮੇਂ ਰਹੇ ਹਮੇਸ਼ ॥ ਜਾਮੇ ਰਹੇ ਹਮੇਸ਼ ਸਿੰਘ ਨਿਜ ਪ੍ਰਾਕ੍ਰਮ ਧਾਰੀ। ਪੂੰਛ ਦਾਂਤ ਨਖ ਸਹਿਤ ਫਿਰੇ ਜਿਮ ਬਨ ਮੇਂ ਭਾਰੀ । ਕਹਿ ਸ਼ਿਵਨਾਥ ਵਿਚਾਰ ਨਾਗ ਹਤ ਕਰ ਨਿਜ ਬੀਰਜ। ਵਾਹੀ ਮੇਂ ਰਹਿ ਸੋਇ ਤਥਾ ਨਰ ਜਾਨੋ ਧੀਰਜ ॥

ਪਨ ਤੋਂ ਬਿਨਾਂ ਬੁਧਮਾਨ ਪਰਦੇਸ ਵਿਖੇ ਜਾਕੇ ਦੁਖ ਨਹੀਂ ਪਾਉਂਦਾ ॥

ਹੇ ਭਾਈ ਤੂੰ ਤਾਂ ਬੁਧਿਮਾਨ ਹੈਂ ਅਰ ਸਾਧਾਰਨ ਮਨੁੱਖਾਂ ਦੀ ਭਾਂਤ ਨਹੀਂ ਹੇਂ। ਨੀਤਿ ਨੇ ਕਿਹਾ ਹੈ:—

॥ ਦੋਹਰਾ ॥

ਵਿਖਯ ਰਹਿਤ ਉਤਸਾਹ ਯੁਤ ਕ੍ਰਿਪਾ ਵਿਧੀ ਯੁਤਜੋਨ।
ਸੂਰ ਕ੍ਰਿਤਗਯ ਸੁਹਿਰਦ ਢਿਗ ਕਰੇ ਲੱਛਮੀ ਗੋਨ॥

ਹੋਰ ਪ੍ਰਾਪਤ ਹੋਯਾ ਧਨ ਭੀ ਕਰਮਾਂ ਦੇ ਵੱਸ ਹੋ ਕੇ ਚਲਿਆ ਜਾਂਦਾ ਹੈ, ਕਿਉਂ ਜੋ ਇਹ ਤੇਰੇ ਦਿਨ ਏਹੋ ਜਿਹੇ ਸੇ ਅਰ ਜੋ ਆਪਨੇ ਭਾਗਾਂ ਵਿਖੇ ਨਹੀਂ ਤਾਂ ਆਯਾ ਹੋਯਾ ਧਨ ਭੀ ਨਾਸ ਹੋ ਜਾਂਦਾ ਹੈ ॥

## ਅਧਿਕ ਭੋਜਨ ਖਾਨ ਔਰ ਨਿਕੰਮੇ ਬੈਠਨ ਨਾਲ ਜੋ ਰੋਗ ਉਤਪਤ ਹੁੰਦੇ ਹਨ ਤਿਨ੍ਹਾਂ ਦਾ ਅਦਭੁਤ ਉਪਚਾਰ ॥

ਇਟਲੀ ਦੇਸ ਦੇ ਕਿਸੇ ਸ਼ਹਿਰ ਵਿੱਚ ਇੱਕ ਵੱਡਾ ਧਨਪਾਤ੍ਰ ਰਹਿੰਦਾ ਸਾ। ਇਸ ਦੇ ਪਾਸ ਬਹੁਤ ਮਾਲ ਧਨ ਸਾ ਤੇ ਇਸ ਨੂੰ ਕਦੇ ਤੁਰਨ ਫਿਰਨ ਨਾਲ ਕੋਈ

ਕੰਮ ਨਹੀਂ ਸਾ, ਬਲਕਿ ਹੱਥ ਪੈਰ ਹਿਲਾਨ ਦੀ ਬੀ ਇਸਨੂੰ ਕੋਈ ਲੋੜ ਨਹੀਂ ਸੀ, ਸਿਰਫ ਸਾਰਾ ਦਿਨ ਖਾਨ ਪੀਨ ਦਾ ਹੀ ਫਿਕਰ ਸਾ, ਅਤੇ ਸਾਰੀ ਰਾਤ ਬੀ ਏਹੋ ਚਿੰਤਾ ਰਹਿੰਦੀ ਸੀ। ਜਦ ਸਵੇਰੇ ਉੱਠਕੇ ਬਿਸਤਰੇ ਤੇ ਬੈਠਦਾ ਸਾ ਤਾਂ ਬੀ ਇਸਨੂੰ ਏਹੋ ਚਿੰਤਾ ਹੁੰਦੀ ਸੀ, ਜੋ ਅੱਜ ਭੋਜਨ ਕਰਨ ਲਈ ਕੀ ਕੀ ਭਾਜੀ ਬਨਵਾਈਏ, ਅਤੇ ਜਲ ਪੀਨ ਦੇ ਵੇਲੇ ਕਿਸ ਕਿਸ ਚੀਜ਼ ਦੀ ਆਗਜਾ ਕਰਾਂ, ਕੁਝ ਅਚਰਜ ਦੀ ਗੱਲ ਨਹੀਂ ਜੋ ਰਾਤ ਨੂੰ ਸੁਪਨੇ ਵਿੱਚ ਬੀ ਇਸਨੂੰ ਏਹੋ ਧਿਆਨ ਰਹਿੰਦਾ ਹੋਵੇ। ਤੋੜੇ ਇਸ ਦੇਸ ਵਿਖੇ ਚੰਗੀਆਂ ਚੰਗੀਆਂ ਚੀਜ਼ਾਂ ਬਨਦੀਆਂ ਸਨ ਪਰ ਤਾਂ ਬੀ ਇਸਨੇ ਫ਼ਰਾਂਸ ਅਤੇ ਸਪੇਨ ਵਿੱਚ ਗੁਮਾਸਤੇ ਰੱਖੇ ਹੋਏ ਸਨ ਜੋ ਸਦਾ ਉੱਥੋਂ ਚੰਗੇ ਚੰਗੇ ਪਦਾਰਥ ਚਿੱਤ ਨੂੰ ਪ੍ਰਸੰਨ ਕਰਨ ਵਾਲੇ ਭੇਜਿਆ ਕਰਨ, ਅਤੇ ਸਮੁੰਦਰ ਦੇ ਕੰਢੇ ਪੁਰ ਅਜੇਹਾ ਕੋਈ ਸ਼ਹਿਰ ਨਹੀਂ ਸਾ, ਕਿ ਜਿੱਥੇ ਇਸਦੀ ਆੜ੍ਹਤ ਨਾ ਹੋਵੇ। ਜਿਤਨੇ ਮੱਛੀਆਂ ਫੜਨ ਵਾਲੇ ਤੇ ਮੁਰਗਾਬੀਆਂ ਵੇਚਨ ਵਾਲੇ ਸ਼ਹਿਰ ਵਿੱਚ ਰਹਿੰਦੇ ਸਨ, ਉਨ੍ਹਾਂ ਕੋਲੋਂ ਕਰਾਰ ਨਾਵੇਂ ਲਿਖਵਾ ਲਏ ਸਨ ਕਿ ਜੋ ਚੀਜ਼ ਚੰਗੀ ਤੋਂ ਚੰਗੀ ਹੋਵੇ ਉਹ ਪਹਿਲਾਂ ਇਸ ਨੂੰ

ਨਾਲ ਬੀ ਉਸਨੂੰ ਤ੍ਰਿਪਤੀ ਨਹੀਂ ਆਉਂਦੀ ਸੀ, ਆਖਰ ਨੂੰ ਬੇਵਸ ਹੋਕੇ ਖਾਨ ਤੋਂ ਹਟਦਾ ਸੀ ਤੇ ਫੇਰ ਦੂਸਰੇ ਵੇਲੇ ਦੇ ਖਾਣੇ ਦਾ ਫ਼ਿਕਰ ਹੋ ਜਾਂਦਾ ਸਾ॥

ਅੰਤ ਨੂੰ ਓਹ ਇਸ ਅਭ੍ਯਾਸ ਕਰਕੇ ਧੀਰੇ ਧੀਰੇ ਅਜੇਹਾ ਮੋਟਾ ਹੋਗਿਆ ਕਿ ਤੁਰਨ ਫਿਰਨ ਦੀ ਤਾਕਤ ਬੀ ਨਾ ਰਹੀ, ਪੇਟ ਢੂਲਕੇ ਦੀ ਨਿਆਈਂ ਹੋ ਗਿਆ ਮੂੰਹ ਸੁੱਜ ਕੇ ਕੁੱਪਾ ਹੋ ਗਯਾ ਅਤੇ ਲੱਤਾਂ ਸੁਜ ਸੁੱਜਕੇ ਥੰਮ੍ਹ ਬਨ ਗਏ ਪਰ ਫੇਰ ਬੀ ਸਰੀਰ ਦਾ ਬੋਝ ਇਤਨਾ ਭਾਰਾ ਸਾ ਕਿ ਉਹ ਸੰਭਾਲ ਨਹੀਂ ਸਕਦਾ ਸਾ। ਇਸਦੇ ਨਾਲ ਸਦਾ ਸਾਰੇ ਅੰਗਾਂ ਵਿੱਚ ਪੀੜ ਅਤੇ ਪੇਟ ਵਿੱਚ ਬਦ ਹਜਮੀ ਰਹਿਨ ਲੱਗ ਪਈ, ਹੁੰਦਿਆਂ ਹੁੰਦਿਆਂ ਜਦ ਬਾਦੀ ਨੇ ਬਾਹਲਾ ਜੋਰ ਫੜਿਆ ਅਤੇ ਸਾਰੇ ਅੰਗ ਢਿਲ ਕੁਲ ਨਿਕੰਮੇ ਹੋ ਗਏ ਅਤੇ ਬਿਛੌਨੇ ਤੋਂ ਉੱਠਨਾ ਔਖਾ ਹੋਗਿਆ ਤਦ ਇੱਕ ਡਾਕਟਰ ਨੂੰ ਬੁਲਾਇਆ ਅਤੇ ਉਸ ਨੂੰ ਆਪਨੀ ਬੀਮਾਰੀ ਦਾ ਸਾਰਾ ਬ੍ਰਿਤਾਂਤ ਸੁਨਾਇਆ। ਉਹ ਡਾਕਟਰ ਬੜਾ ਹੁਸ਼ਿਆਰ ਸਾ ਉਸਨੇ ਅਜੇਹੀਆਂ ਸੁੰਦਰ ਦਵਾਈਆਂ ਕੀਤੀਆਂ ਕਿ ਜਿਨ੍ਹਾਂ ਤੋਂ ਮਨੁੱਖ ਨੂੰ ਬੜਾ ਅਚਰਜ ਹੋ ਜਾਏ॥

ਧਨੀ-ਡਾਕਟਰ ਜੀ ਮਹਾਰਾਜ ਦੇਖੋ ਮੇਰਾ ਕੀ ਹਾਲ ਹੋਇਆ ਹੈ ?

ਡਾਕਟਰ- ਹਾਂ ਮਹਾਰਾਜ ਮੈਨੂੰ ਮਲੂਮ ਹੁੰਦਾ ਹੈ ਕਿ ਆਪਨੇ ਖਾਨ ਪੀਨ ਦੇ ਸੰਜਮ ਤੋਂ ਬਿਨਾ ( ਬਦਪਰਹੇਜ਼ੀ ਨਾਲ ) ਇਹ ਹਾਲ ਕਰ ਲਿਆ ਹੋਵੇਗਾ ॥

ਧਨੀ-ਬਦਪਰਹੇਜ਼ੀਤਾਂਮੇਰੇਕੋਲੋਂਅਵਸਹੋਗਈਹੈ ਕਿਉਂਕਿ ਮੈਨੂੰ ਖਾਣ ਪੀਨ ਦਾ ਬੜਾ ਸ਼ੌਂਕ ਹੈ ਪਰ ਇਸ ਦੇ ਨਾਲ ਮੈਂ ਇਤਨੀ ਗੱਲ ਕਹਿ ਸੱਕਦਾ ਹਾਂ ਕਿ ਮੈਂ ਸ਼ਰਾਬ ਪੀਕੇ ਬੇਸੁਧ ਨਹੀਂ ਹੋਇਆ ॥

ਡਕਟਰ-ਆਪ ਬਹੁਤ ਸੌਂਦੇ ਹੋ ਇਸਲਈ ਆਪ ਦਾ ਹਾਜ਼ਮਾ ਖਰਾਬ ਹੋ ਗਿਆ ਹੋਇਗਾ ॥

ਧਨੀ-ਸਿਰਫ ਬਾਰਾਂ ਘੰਟੇ ਰਾਤ ਵਿੱਚ ਲੋਟਦਾ ਪੋਟਦਾ ਰਹਿੰਦਾ ਹਾਂ ਪਰਨੀਂਦ ਬਿਲਕੁਲ ਨਹੀਂ ਆਉਂਦੀ, ਸਦਾ ਛਾਤੀ ਸੜਦੀ ਰਹਿੰਦੀ ਹੈ, ਜਰਾ ਅੱਖ ਲੱਗੀ ਉਸੇ ਵੇਲੇ ਦਰਦ ਨਾਲ ਨੀਂਦ ਉਘੜ ਗਈ, ਵੱਡੇ ਵੇਲੇ ਦੀ ਠੰਢੀ ਹਵਾ ਮੈਤੋ ਸਹਾਰੀ ਨਹੀਂ ਜਾਂਦੀ,ਇਸ ਲਈ ਦਿਨ ਚੜ੍ਹੇ ਤੀਕੂੰ ਪਲੰਘ ਤੇ ਪਿਆ ਰਹਿੰਦਾ ਹਾਂ ॥

ਡਾਕਟਰ—ਬੜਾ ਅਚਰਜ ਹੈ ਕਿ ਸਾਰੀ ਰਾਤ ਆਪ ਦੀ ਅੱਖ ਨਹੀਂ ਲਗਦੀ ਅਤੇ ਫੇਰ ਬੀ ਤੁਸੀਂ ਅੱਜ ਤੀਕ ਜੀਉਂਦੇ ਹੋ ॥

ਧਨੀ— ਆਪਦਾ ਕਹਿਨਾ ਠੀਕ ਹੈ ਪਰ ਜੇਕਰ ਮੈਂ ਦਿਨ ਵਿੱਚ ਥੋੜਾ ਬਾਹਲਾ ਸੌਂ ਨ ਲੈਂਦਾ ਤਾਂ ਹੁਣ ਤੋੜੀ ਜੀਉਂਦਾ ਨ ਹੁੰਦਾ ॥

ਡਾਕਟਰ—ਸ਼ਾਇਦ ਚਲਨਾ ਫਿਰਨਾ ਬੀ ਆਪਦਾ ਥੋੜਾ ਹੁੰਦਾ ਹੈ ॥

ਧਨੀ—(ਉੱਭਾ ਸਾਹ ਲੈਕੇ ) ਜਿਸ ਸਮਯ ਮੇਰੇ ਵਿੱਚ ਜੋਰ ਸਾ ਤਦ ਬੀ ਸਪਤਾਹ ਵਿੱਚ ਇਕ ਅੱਧੀ ਵਾਰ ਗੱਡੀ ਤੇ ਚੜ੍ਹਕੇ ਸੈਲ ਕਰਨ ਨੂੰ ਜਾਂਦਾ ਸਾ। ਪਰ ਹੁਣ ਤਾਂ ਇਹ ਦਸਾ ਹੋ ਗਈ ਹੈ ਕਿ ਥੋੜੇ ਜੇਹੇ ਹੱਲਣ ਚੱਲਣ ਨਾਲ ਬੰਦ ੨ ਚੂਰ ਹੋ ਜਾਂਦਾ ਹੈ॥

ਡਾਕਟਰ—ਮੈਨੂੰ ਆਪਦੀ ਬੀਮਾਰੀ ਦਾ ਬੜਾ ਸੋਚ ਹੈ ਕਿਉਂਕਿ ਮੈਂ ਦੇਖਦਾ ਹਾਂ ਕਿ ਨਿਸ਼ਾਨੀਆਂ ਕੁਝ ਚੰਗੀ- ਆਂ ਨਹੀਂ ਹਨ। ਪਰ ਅਜੇ ਤੀਕ ਨਿਸਚਾ ਹੈ ਕਿ ਜੇਕਰ ਆਪ ਖਾਣਾ ਤੇ ਸੌਨਾ ਥੋੜਾ ਕਰ ਦੇਵੋ ਤਾਂ ਭਰੋਸਾ ਪੈਂਦਾ ਹੈ ਕਿ ਥੋੜੇ ਦਿਨਾਂ ਵਿੱਚ ਅਰਾਮ ਹੋਣ ਲੱਗ ਪਏਗਾ॥

ਧਨੀ—ਮੈਂ ਜਾਣਦਾ ਹਾਂ ਕਿ ਸ਼ਾਇਦ ਆਪਨੂੰ ਮੇਰੀ ਕਮਜੋਰੀ ਦੀ ਪੂਰੀ ੨ ਪਰੀਖਿਆ ਨਹੀਂ ਹੋਈ, ਨਹੀਂ ਤਾਂ ਆਪ ਕਦੇ ਏਹ ਨਾ ਕਹਿੰਦੇ। ਜੇਕਰ ਮੈਂ ਆਪਦੇ ਕਹਿਣ ਕਰਕੇ ਖਾਣਾ ਥੋੜਾ ਕਰਦਿਆਂ ਤਾਂ ਨਿਸਚੇ ਹੈ ਕਿ ਫੇਰ ਮੇਰਾ ਜੀਉਨਾ ਔਖਾ ਹੋ ਜਾਊ, ਕਿਉਂਕਿ ਜਦ ਮੈਂ ਸਵੇਲੇ ਉੱਠਦਾ ਹਾਂ ਉਸ ਵੇਲੇ ਸਰੀਰ ਵਿੱਚ ਬਿਲਕੁਲ ਬਲ ਨਹੀਂ ਹੁੰਦਾ, ਡਾਕੀਆਂ ਆਉਂਦੀਆਂ ਹਨ,ਸਿਰ ਅਤੇ ਪੇਟ ਵਿੱਚ ਬਹੁਤ ਪੀੜ ਹੁੰਦੀ ਹੈ। ਜੋ ਕੁਝ ਥੋੜਾ ਜੇਹਾ ਸ਼ੋਰੁਬਾ ਪੀ ਲੈਂਦਾ ਹਾਂ ਤਾਂ ਦੋ ਆਦਮੀਆਂ ਦੇ ਆਸਰੇ ਉੱਠ ਕੇ ਪਲੰਘ ਤੇ ਬੈਠ ਸਕਦਾ ਹਾਂ। ਮੈਨੂੰ ਤਾਂ ਆਪਤੇ ਪੂਰਾ ੨ ਨਿਸਚਾ ਹੈ। ਜੇਹੜੀ ਦਵਾ ਦੇਵੋਗੇ ਭਾਵੇਂ ਉਹ ਚਟਨੀ ਹੋਵੇ ਅਥਵਾ ਸ਼ਰਬਤ ਮੈਂ ਬੜੀ ਪ੍ਰਸੰਨਤਾ ਦੇ ਨਾਲ ਪੀ ਲਿਆ ਕਰਾਂਗਾ, ਪਰ ਖਾਣ ਪੀਣ ਦੀ ਗੱਲ ਤਾਂ ਵੱਸ ਤੋਂ ਬਾਹਰ ਹੈ ॥

ਡਾਕਟਰ—ਮਹਾਰਾਜ ਆਪ ੱਛੇ ਬੀ ਹੋਣਾ ਚਾਹੁੰਦੇ ਹੋ ਅਤੇ ਹੱਛੇ ਹੋਣ ਦੀ ਤਦਬੀਰ ਕੋਲੋਂ ਦੂਰ ਭਜਦੇ ਹੋ, ਭਲਾ ਆਪ ਇਸ ਬਾਤ ਦਾ ਧਿਆਨ ਤਾਂ ਕਰੋ ਕਿ ਸਾਰੀ ਉਮਰਾ ਦੀਆਂ ਵਧੀਕੀਆਂ ਥੋੜੀਆਂ ਜੇਹੀਆਂ ਗੋਲੀਆਂ

ਅਤੇ ਸ਼ਰਬਤ ਦੀਆਂ ਦੋ ਤਿੰਨਾਂ ਬੋਤਲਾਂ ਨਾਲ ਕਦੇ ਦੂਰ ਹੋ ਸਕਦੀਆਂ ਹਨ? ਕਦੇ ਨਹੀਂ। ਹੱਛਾ ਜੇਕਰ ਤੁਸੀਂ ਮੇਰੀ ਸਲਾਹ ਨੂੰ ਨਹੀਂ ਮੰਨਦੇ ਤਾਂ ਮੈਂ ਲਾਚਾਰ ਹਾਂ ਅਤੇ ਬਾਹਲਾ ਹਠ ਬੀ ਕਰਨਾ ਨਹੀਂ ਚਾਹੁੰਦਾ ਪਰ ਮੈਂ ਤੁਹਾਨੂੰ ਦੱਸ ਛੱਡਨਾ ਹਾਂ ਕਿ ਇਹ ਰੋਗ ਬੜਾ ਚੰਦਰਾ ਹੈ, ਬਿਲਕੁਲ ਦਵਾਈ ਦੇ ਯੋਗ ਨਹੀਂ ਰਿਹਾ, ਪਰ ਤਾਂ ਬੀ ਇਸਦਾ ਦੂਰ ਹੋਣਾ ਤਦ ਹੀ ਹੋ ਸੱਕੇਗਾ ਜਦ ਤੁਸੀ ਇਸਦਾ ਇਲਾਜ ਲੱਗ ਕੇ ਕਰੋਗੇ॥

ਧਨੀ-( ਆਪਣੇ ਮਨ ਵਿੱਚ ) ਬੜਾ ਨਿਰਦਈ ਅਤੇ ਕਠੋਰ ਡਾਕਟਰ ਹੈ, ਕਿ ਮੇਰੀ ਜਵਾਨੀ ਦੇ ਜੀਵਣ ਤੋਂ ਆਸ ਲਾਹ ਬੈਠਾ ਹੈ। (ਫੇਰ ਡਾਕਟਰਦੀ ਵਲ ਧਿਆਨ ਕਰਕੇ ) ਕੀ ਆਪ ਠੀਕ ੨ ਮੇਰੀ ਦਵਾਈ ਨਹੀਂ ਕਰ ਸੱਕਦੇ ?

ਡਾਕਟਰ-ਦਵਾ ਕਰਨ ਲਈ ਤਾਂ ਮੈਂ ਹਾਜਰ ਹਾਂ ਜੋ ਕੁਝ ਮੇਰੀ ਸਮਝ ਵਿੱਚ ਆਇਆ ਸੋ ਤੁਹਾਨੂੰ ਕਹਿ ਸੁਨਾਯਾ, ਪਰ ਆਪਦੇ ਮਨ ਨਹੀਂ ਭਾਇਆ। ਹੱਛਾ ਜੇਕਦੇ ਤੁਸਾਨੂੰ ਮੇਰੀ ਗੱਲ ਤੇ ਨਿਸਚਾ ਨਹੀਂ ਹੈ ਤਾਂ ਇੱਕ ਕੰਮ ਕਰੋ। ਪਡੁਵਾ ਦੇ ਸ਼ਹਿਰ ਵਿੱਚ ਜੋ ਬਹੁਤ ਨੇੜੇ ਹੈ ਮੇਰਾ

ਮਿੱਤ੍ਰ ਡਾਕਟਰ ਰਮੂਜੀਨੀ ਰਹਿੰਦਾ ਹੈ, ਉਹ ਦਵਾ ਦਾਰੂ ਵਿੱਚ ਬੜਾ ਲਾਇਕ ਹੈ ਤੇ ਪ੍ਰਸਿੱਧ ਹੈ ਅਤੇ ਪਰਮੇਸ਼੍ਵਰ ਨੇ ਉਸਦੇ ਹੱਥ ਵਿੱਚ ਅਰੋਗਤਾ ਬੀ ਦਿੱਤੀ ਹੈ, ਬਲਕਿ ਇਸ ਰੋਗ ਦੇ ਦੂਰ ਕਰਨ ਵਿੱਚ ਉਸਨੂੰ ਬੜਾ ਅਭ੍ਯਾਸ ਹੋ ਗਿਆ ਹੈ। ਪਰ ਉਸਦੀ ਇਹ ਵਾਦੀ ਹੈ ਕਿ ਓਹ ਕਦੇ ਕਿਸੇ ਰੋਗੀ ਦੇ ਘਰ ਨਹੀਂ ਜਾਂਦਾ,ਭਾਵੇਂ ਰਾਜਾ ਹੋਵੇ ਭਾਵੇਂ ਅਮੀਰ ਹੋਵੇ, ਜੇਕਰ ਆਪ ਇਸਦੀ ਦਵਾ ਕਰਨੀ ਚਾਹੁੰਦੇ ਹੋ ਤਾਂ ਮੈਂ ਸਪਾਰਸ਼ ਦੀ ਚਿੱਠੀ ਉਸ ਵੱਲ ਲਿਖ ਦਿੰਦਾ ਹਾਂ॥

ਇਸ ਧਨੀ ਨੂੰ ਤਾਂ ਇਕ ਕਮਰਿਓਂ ਦੂਜੇ ਕਮਰੇ ਤੀਕੂ ਜਾਣਾ ਔਖਾ ਸਾ, ਦਵਾ ਕਰਨ ਲਈ ਜਾਣਾ ਕਦ ਚੰਗੀ ਲੱਗਦੀ ਸੀ, ਸੁਣਕੇ ਚੁਪ ਹੋ ਰਿਹਾ ਅਤੇ ਫ਼ੀਸ ਦੇਕੇ ਡਾਕਟਰ ਨੂੰ ਤਾਂ ਰਵਾਨਾ ਕੀਤਾ,ਪਰ ਓੜਕ ਨੂੰ ਜਦ ਧੀਰੇ ੨ ਦੁਖ ਬਹੁਤ ਵਧ ਗਇਆ ਅਤੇ ਕੋਈ ਹੀਲਾ ਰਾਜੀ ਹੋਣਦਾ ਨਾ ਲੱਭਾ ਤਾਂ ਦੁਖੀਹੋਕੇ ਪਿੱਡੂਵੇਦੇ ਜਾਨਦੀ ਤਿਆਰੀ ਕੀਤੀ, ਤੇ ਡਾਕਟਰ ਪਾਸੋਂ ਸਪਾਰਸ਼ ਦੀ ਚਿੱਠੀ ਮੰਗਵਾਈ। ਓਹ ਸ਼ਹਿਰ ਉਥੋਂ ਇੱਕ ਦਿਨਦਾ ਪੈਂਡਾ ਸਾ ਪਰ ਇਨ ਬਿਚਾਰੇ ਨੇ ਹੌਲੀ ੨ ਚਵਾਂਦਿਨਾਂਵਿਚ ਪੂਰਾ ਕੀਤਾ

ਛਕੜਿਆਂ ਉੱਤੇ ਖਾਣ ਪੀਣ ਦੀਆਂ ਅਨੇਕਚੀਜਾਂ ਨਾਲ ਸਨ, ਅਤੇ ਦੋ ਰਸੋਈਏ ਬੀ ਨਾਲ ਸੇ ਜੋ ਰਸਤੇ ਵਿੱਚ ਕਿਸੇਤਰ੍ਹਾਂ ਦਾ ਦੁਖ ਨਾ ਹੋਵੇ। ਜਦ ਪਰਮੇਸ਼੍ਰ ਦੀ ਕ੍ਰਿਪਾ ਨਾਲ ਰਮੂਜੀਨੀ ਦੇ ਬੂਹੇ ਤੇ ਪਹੁੰਚਿਆ ਤਾਂ ਪੰਜਾਂ ਸੱਤਾਂ ਆਦਮੀਆਂਦੇ ਆਸਰੇ ਬੜੀ ਤਕਲੀਫ ਨਾਲ ਗੱਡੀ ਵਿੱਚੋਂ ਬਾਹਰ ਨਿਕਲਕੇ ਮਕਾਨਦੇ ਅੰਦਰ ਗਇਆ। ਉੱਥੇਕੀ ਵੇਖਦਾ ਹੈ ਕਿ ਡਾਕਟਰ ਵੱਡੇ ਦਲਾਨ ਵਿੱਚ ਵੀਹ ਪੰਝੀ ਰੋਗੀਆਂ ਦੇ ਕੋਲਬੈਠਾ ਹੋਇਆ ਉਨ੍ਹਾਂ ਨੂੰ ਆਪਣੀ ਮਰਜੀ ਦੇ ਅਨੁਸਾਰ ਰੋਟੀ ਖੁਵਾ ਰਿਹਾ ਹੈ। ਇਕ ਰੋਗੀ ਨੂੰ ਇਹ ਆਖ ਰਿਹਾ ਹੈ ਕਿ ਜਦ ਤੀਕ ਤੂੰ ਰੋਟੀ ਦੇ ਦੋ ਤਿੰਨਗ੍ਰਾਸ ਇਸ ਮੁੰਗੀਦੀ ਦਾਲਨਾਲਨਾ ਖਾਏਂਗਾ ਤਦ ਤੋੜੀ ਤੇਰਾ ਤਪ ਨਹੀਂ ਉਤਰੇਗਾ। ਇਸਤਰ੍ਹਾਂ ਦੂਸਰੇ ਨੂੰ ਕਹਿੰਦਾ ਹੈ, ਕਿਏਹ ਸ਼ੋਰੂਏਦਾ ਗਿਲਾਸ ਭਰਿਆ ਭਰਾਇਆ ਪੀ ਲੈ, ਇਹ ਹੁਣੇ ਇੰਗਲਿਸਤਾਨੋਂ ਆਇਆ ਹੈ ਅਤੇ ਤੇਰੀ ਬੀਮਾਰੀ ਦੀ ਦਵਾ ਏਹੋ ਹੈ, ਪਰਮੇਸ੍ਰ ਨੇ ਚਾਹਿਆ ਤਾਂ ਤੂੰ ਇਸੇ ਨਾਲ ਚੰਗਾ ਹੋ ਜਾਏਂਗਾ। ਕਦੇ ਤੀਸਰੇ ਰੋਗੀ ਵੱਲ ਦੇਖਕੇ ਆਖਦਾ ਹੈ ਕਿ ਜੇਕਰ ਤੂੰ ਚਾਂਹਦਾ ਹੈਂ ਕਿ ਮੇਰਾ ਲੜਕਾ ਛੇਤੀ ਚੰਗਾ ਹੋ ਜਾਵੇ ਤਾਂ ਇਸਨੂੰ ਬਹੁਤ ਸਾਰੀਆਂ ਮੱਛੀਆਂ ਦੁਆਓ, ਇਸ ਵਿੱਚ ਕਸਰ ਨਾ ਰੱਖੋ॥

ਇਹ ਗੱਲਾਂ ਸੁਨਕੇ ਸ਼ਾਹੂਕਾਰ ਦੇ ਦਿਲ ਵਿੱਚ ਬੜੀ ਪ੍ਰਸੰਨਤਾ ਹੋਈ ਅਤੇ ਪਰਮੇਸਰਦਾ ਧੰਨਵਾਦ ਕਰਕੇ ਕਹਿਣਲੱਗਾ ਜੋ ਏਹ ਡਾਕਟਰ ਵੱਡਾ ਬੁਧਿਮਾਨ ਦਿੱਸਦਾ ਹੈ, ਕਿਉਂਕਿ ਰੋਗੀਆਂ ਨਾਲ ਬੜੀ ਕ੍ਰਿਪਾ ਕਰਕੇ ਬਾਤਾਂ ਕਰਦਾ ਅਤੇ ਇਨ੍ਹਾਂਦਾ ਧਿਆਨਕਰਕੇ ਹਰਤਰਾਂਹ ਦੀਆਂ ਚੀਜਾਂ ਖੁਆਲਦਾ ਹੈ। ਹੁਣ ਮੈਨੂੰ ਪੂਰਾ ਨਿਸਚਾ ਹੋ ਗਿਆ ਹੈ ਕਿ ਇਹ ਉਸ ਮੂਰਖ ਦੀ ਤਰਹ ਨਹੀਂ ਕਿ ਜਿਸਦੇ ਹੱਥੋਂ ਮੈਨੂੰ ਮੇਰੀ ਪ੍ਰਾਲਬਧ ਨੇ ਬਚਾਇਆ, ਕੇਵਲ ਰੋਟੀਅਤੇ ਪਾਨੀ ਦੇ ਉੱਪਰ ਕਦੇ ਬੀ ਨਾ ਰੱਖੇਗਾ, ਅਤੇ ਅਜੇਹਾ ਪਰਹੇਜ਼ ਬੀ ਨਾ ਦੱਸੇਗਾ ਕਿ ਜਿਸ ਕਰਕੇ ਪ੍ਰਾਣ ਦੁੱਖ ਵਿੱਚ ਪੈ ਜਾਣ ॥

ਜਦ ਉਹ ਸਾਰੇਰੋਗੀਚੰਗੀਤਰ੍ਹਾਂਖਾ ਪੀਕੇ ਡਾਕਟਰ ਨੂੰ ਅਸੀਸਾਂ ਦੇਂਦੇ ਵਿਦਿਆ ਹੋਏ ਤਾਂ ਰਮੂਜੀਨੀ ਉੱਠਕੇ ਉਸ ਧਨੀ ਪੁਰਖ ਦੇ ਪਾਸ ਆਇਆ ਅਤੇ ਬੜੇ ਆਦਰ ਨਾਲ ਉਸਦੀ ਸੁਖਸਾਂਦ ਪੁੱਛੀ, ਅਤੇ ਆਖਿਓਸੁ ਕਿ ਮੇਰੇ ਪਰਮ ਮਿੱਤ੍ਰ ਨੇ ਆਪਦੇ ਰੋਗ ਦਾ ਸਾਰਾ ਬਿਰਤਾਂਤ ਚਿੱਠੀ ਵਿੱਚ ਲਿਖ ਦਿੱਤਾ ਹੈ, ਦੱਸਣ ਦੀ ਕੋਈ ਲੋੜ ਨਹੀਂ ਭਾਵੇਂ ਆਪਦੀ ਬੀਮਾਰੀ ਅਸਾਧ ਹੈ, ਪਰ ਤਾਂ ਬੀ ਪਰ-ਮੇਸ਼ਰ ਦੀ ਕ੍ਰਿਪਾ ਹੈ ਜੋ ਅਜੇ ਉਮੇਦ ਬਾਕੀ ਹੈ, ਜੇਕਰ

ਆਪ ਮੇਰੀ ਦਵਾਈ ਕੀਤੀ ਚਾਂਹਦੇ ਹੋ ਤਾਂ ਆਪਣੇ ਸਾਰਿ-ਆਂ ਨੌਕਰਾਂ ਨੂੰ ਵਿਦਿਆ ਕਰ ਦੇਓ ਅਤੇ ਇਸ ਗੱਲ ਦਾ ਪੂਰਾ ੨ ਕਰਾਰ ਕਰੋ ਕਿ ਇੱਕ ਮਹੀਨੇ ਤੀਕੂੰ ਜਿਸਤਰਾਂ ਮੈਂ ਆਖਾਂ ਉਸੇ ਤਰਾਂ ਰਹੋ ਅਤੇ ਕਿਸੇ ਗੱਲ ਵਿੱਚ ਤਕਰਾਰ ਨ ਕਰੋ ਜੇਕਰ ਇਹ ਗੱਲਾਂ ਆਪਨੇ ਮੰਨਣੀਆਂ ਹੋਣ ਤਾਂ ਮੈਂ ਦਵਾਈ ਕਰਨ ਨੂੰ ਤਿਆਰ ਹਾਂ, ਨਹੀਂ ਤਾਂ ਮੈਂ ਸੱਚ ਕਹਿਦੇਂਦਾਹਾਂ ਕਿ ਜੇਕਰ ਆਪ ਸੱਤਾਂ ਦੀਪਾਂ ਦੇ ਬਾਦ-ਸ਼ਾਹ ਭੀ ਹੋ, ਮੈਂ ਦਵਾਈ ਨਹੀਂ ਕਰਨ ਵਾਲਾ ॥

ਧਨੀ–ਡਾਕਟਰ ਸਾਹਿਬ! ਜੇਕਰ ਆਪਦੇ ਪਲਟੇ ਦੂਜਾ ਕੋਈ ਮਨੁੱਖ ਹੁੰਦਾ ਤਾਂ ਮੈਂ ਕਦੇ ਬੀ ਉਸ ਨਾਲ ਇਹ ਪ੍ਰਤਿੱਗਜਾ ਨ ਕਰਦਾ, ਪਰ ਮੈਂ ਆਪ ਦੇ ਨਾਲ ਕਰਾਰ ਕਰਨ ਤੋਂ ਮੂੰਹ ਨਹੀਂ ਮੋੜਦਾ, ਕਿਉਂਕਿ ਮੈਂ ਤਾਂ ਆਪਣੀਆਂ ਅੱਖੀਆਂ ਨਾਲ ਆਪਦੀ ਦਵਾਈ ਕਰਣ ਦਾ ਤਰੀਕਾ ਦੇਖਲੀਤਾਹੈ, ਮੇਰੇ ਦਿਲ ਨੂੰ ਠੀਕ ੨ ਨਿਹਚਾ ਹੋ ਗਿਆ ਹੈ, ਆਪ ਜਿਵੇਂ ਆਖੋ ਮੈਂ ਤਿਆਰ ਹਾਂ ॥

ਡਾਕਟਰ–ਮਹਾਰਾਜ! ਮੈਂ ਤਾਂ ਖੋਲ੍ਹਕੇ ਆਖ ਦਿੱਤਾ ਹੈ ਭਾਵੇਂ ਤੁਸੀਂ ਦਵਾ ਕਰੋ ਭਾਵੇਂ ਨਾ ਕਰੋ ਤੁਸੀ ਮਾਲਕ ਹੋ, ਤੁਸੀਂ ਯਾਦ ਰੱਖੋ ਕਿ ਮੇਰਾ ਤਰੀਕਾ ਬਜਾਰ ਦੇ ਡਾਕਟਰਾਂ ਵਾਂਗ ਨਹੀਂ ਕਿ ਆਪਣੀ ਖੱਟੀ ਦੇ ਲਈ ਰੋਗੀ ਨੂੰ ਪ੍ਰਸੰਨ

ਕਰ ਦੇਵਾਂ ਅਤੇ ਮੁਖਤ ਵਿੱਚ ਉਸਦੇ ਪ੍ਰਾਣ ਲਵਾਂ। ਜਦ ਤੋੜੀ ਮੈਨੂੰ ਮਾਂਦੇ ਮਨੁੱਖ ਦੇ ਰਾਜੀ ਹੋਣਦਾ ਪੂਰਾ੨ ਨਿਹਚਾ ਨਾ ਹੋਵੇ, ਮੈਂ ਕਦੇ ਦਵਾਈ ਦਾ ਨਾਮ ਭੀ ਨਹੀਂ ਲੈਂਦਾ, ਕਿਉਂਕਿ ਇਸ ਵਿਚ ਮੈਨੂੰ ਆਪਣੀ ਨਮੋਸ਼ੀ ਦਾ ਭਯ ਹੈ। ਇਸ ਲਈ ਮਾਂਦੇ ਨੂੰ ਬੀ ਚਾਹੀਦਾ ਹੈ ਜੋ ਮੇਰੀ ਆਗਜਾ ਮੰਨੇ ਅਤੇ ਆਗਜਾ ਤੋਂ ਬਾਹਰ ਇੱਕ ਲਕੀਰ ਜਿੰਨਾ ਬੀ ਨਾ ਹੋਵੇ॥

ਧਨੀ—ਬੇਸ਼ਕ ਆਪਦਾ ਕਹਿਣਾ ਠੀਕ ਅਤੇ ਬਹੁਤ ਚੰਗਾ ਹੈ, ਮੈਂ ਆਪਦੀ ਦਵਾਈ ਦਾ ਢੰਗ ਦੇਖ ਲੀਤਾ ਹੈ ਅਸਲ ਵਿੱਚ ਤੁਸੀਂ ਬੜੇ ਪਰੀਖਯਕ ਅਤੇ ਉਸਤਾਦ ਡਾਕਟਰ ਹੋ, ਮੇਰਾ ਨਿਹਚਾ ਆਪ ਤੇ ਟਿਕ ਗਿਆ ਹੈ ਜਿਸ ਪ੍ਰਕਾਰ ਤੁਸੀਂ ਕਹੋਗੇ ਮੈਂ ਕਰਾਂਗਾ॥

ਇਹ ਕਹਿਕੇ ਧਨੀ ਪੁਰਖ ਨੇ ਆਪਣਿਆਂ ਨੌਕਰਾਂ ਨੂੰ ਵਿਦਿਆ ਕਰ ਦਿੱਤਾ ਅਤੇ ਤਕੀਦ ਕਰ ਦਿੱਤੀ ਕਿ ਇਕ ਮਹੀਨੇ ਤੋਂ ਪਿੱਛੇ ਤੁਸਾਂ ਮੇਰੇ ਕੋਲ ਆਜਾਣਾ। ਜਦ ਓਹ ਸਾਰੇ ਚਲੇ ਗਏ ਤਾਂ ਰਮੂਜੀਨੀ ਨੇ ਪੁੱਛਿਆ ਰਸਤੇ ਵਿੱਚ ਕਿਧਰੇ ਆਪ ਨੂੰ ਕਿਸੇ ਪ੍ਰਕਾਰ ਦਾ ਦੁੱਖ ਤਾਂ ਨਹੀਂ ਹੋਯਾ॥

ਧਨੀ-ਕੋਈ ਦੁਖ ਨਹੀਂ ਹੋਇਆ, ਬੜੇ ਆਨੰਦ ਨਾਲ ਇੱਥੋਂ ਤੀਕ ਆ ਗਿਆ,ਮੈਨੂੰ ਤਾਂ ਭਰੋਸਾ ਨਹੀਂ ਸਾ ਕਿ ਇਹ ਰਸਤਾ ਸੁਖ ਨਾਲ ਲੰਘਦਾ,ਪਰ ਇਸਵੇਲੇ ਮੈਨੂੰ ਬਹੁਤ ਸਾਰੀ ਭੁੱਖ ਲੱਗੀ ਹੈ, ਜੇਕਰ ਆਪ ਕ੍ਰਿਪਾ ਕਰਕੇ ਛੇਤੀ ਭੋਜਨ ਦੇਵੋ ਤਾਂ ਆਪਦਾ ਬੜਾ ਉਪਕਾਰ ਹੋਵੇਗਾ॥

ਡਾਕਟਰ-ਬਹੁਤ ਹੱਛਾ, ਅੱਠ ਬਜੇ ਰੋਟੀ ਖਾ ਲੌ, ਇਤਨੇ ਚਿਰ ਤੋੜੀ ਮੈਂ ਹੋਰ ਕਮਰਿਆਂ ਦੇ ਰੋਗੀਆਂ ਨੂੰ ਦੇਖ ਆਵਾਂ, ਇਹ ਗੱਲ ਕਰਕੇ ਡਾਕਟਰ ਤਾਂ ਰਫੂ ਚੱਕਰ ਹੋਇਆ ਅਤੇ ਇੱਥੇ ਓਹ ਧਨੀ ਪੁਰਖ ਖਿਆਲ ਕਰਨ ਲੱਗਾ ਕਿ ਮੈਨੂੰ ਨਿਸਚਾਹੈ ਕਿਅੱਜ ਭੋਜਨ ਉਮਦਾ ਮਿਲੇਗਾ ਅਤੇ ਕਈ ਭਰ੍ਹਾਂ ਦੀਆਂ ਚੀਜਾਂ ਖਾਨ ਵਿੱਚ ਆਉਨਗੀਆਂ, ਕਿਉਂ ਜੋ ਇਹ ਡਾਕਟਰ ਜਦ ਬਿਮਾਰਾਂ ਨੂੰ ਚੰਗੇ ੨ ਖਾਣੇ ਖੁਵਾਂਵਦਾ ਹੈ ਤਾਂ ਮੈਨੂੰ ਖੁਆਲਨਾਕੋਈ ਅਚਰਜ ਨਹੀਂ ਮੈਂ ਤਾਂ ਪ੍ਰਸਿੱਧ ਦੌਲਤ ਵਾਲਾਹਾਂ। ਬਹੁਤ ਚਿਰ ਤੋਂ ਇਸ ਸ਼ਹਿਰ ਦੀਆਂ ਮੱਛੀਆਂ ਦੀ ਮਸ਼ਹੂਰੀ ਸੁਨਦਾ ਸਾ ਕਿ ਬੜੀਆਂ ਚੰਗੀਆਂ ਅਤੇ ਸ੍ਵਾਦ ਵਾਲੀਆਂ ਹੁੰਦੀਆਂ ਹਨ, ਸੋ ਅੱਜ ਮੇਰੇ ਖਾਨ ਿ ੱਚ ਆਉਨਗੀਆਂ, ਇਸਤੋਂ ਬਿਨਾ ਇਹ ਬੀ ਜਾਪਦਾ ਹੈ ਕਿ ਡਾਕਟਰ ਦਾ ਰਸੋਈਆ ਬੀ ਬੜਾ ਉਸਤਾਦ ਹੋਵੇਗਾ, ਚੰਗੀਆਂ ੨

ਚੀਜਾਂ ਬਣਾਉਂਦਾ ਹੋਇਗਾ, ਕੋਈ ਅਜੇਹਾ ਕਾਰਣ ਨਹੀਂ ਦਿਸਦਾ ਕਿ ਜਿਸ ਕਰਕੇ ਆਪਣੇ ਨੌਕਰਾਂ ਨੂੰ ਵਿਦਿਆ ਕਰਨ ਦਾ ਅਫਸੋਸ ਕਰਨਾ ਪਏ ॥

ਇਹ ਤਾਂ ਇਸ ਪ੍ਰਕਾਰ ਮਨੋਰਾਜ ( ਖਿਆਲੀ ਪੁਲਾ ) ਕਰਕੇ ਖਾਣ ਦੀਆਂ ਘੜੀਆਂ ਗਿਨ ਰਿਹਾ ਸਾ ਕਿ ਭੁਖ ਲੱਗਨੀ ਅਰੰਭ ਹੋ ਪਈ ਅਤੇ ਥੋੜੇ ਚਿਰ ਤੀਕੂੰ ਆਂਦਰਾਂ ਕੁਰਲਾਉਣ ਲਗ ਪਈਆਂ। ਜਦ ਸਾਂਤਿ ਨ ਕਰ ਸੱਕਿਆ ਤਦ ਡਾਕਟਰ ਦੇ ਨੌਕਰਾਂ ਵਿੱਚੋਂ ਇਕ ਨੂੰ ਬੁਲਾਕੇ ਆਖਿਆ ਕਿ ਭਰਾਵਾ ਜਦ ਤੋੜੀ ਰੋਟੀ ਤਿਆਰ ਨਹੀਂ ਹੁੰਦੀ ਕੋਈ ਸ੍ਵਾਦਲੀ ਚੀਜ਼ ਮੈਨੂੰ ਲਿਆ ਦੇਓ ਜਿਸਦੇ ਨਾਲ਼ ਕੁਝ ਚਿਰ ਤੀਕੂੰ ਠਹਿਰ ਸੱਕਾਂ, ਕਿਉਂਕਿ ਅਜੇ ਅੱਠ ਚਿਰਾਕੇ ਵੱਜਨਗੇ । ਨੌਕਰ ਨੇ ਹੱਥ ਜੋੜਕੇ ਕਿਹਾ ਕਿ ਮਹਾਰਾਜ ਆਪਦੀ ਆਗਜਾ ਨੂੰ ਤਾਂ ਅਸੀ ਸਿਰ ਤੇ ਰੱਖਦੇ ਹਾਂ, ਪਰ ਕੀ ਕਰੀਏ ਜੋ ਅਪਨੇ ਸ੍ਵਾਮੀ ਦੀ ਆਗਜ਼ਾ ਤੋਂ ਲਾਚਾਰ ਹਾਂ, ਉਨ੍ਹਾਂ ਨੇ ਤਗੀਦ ਕਰ ਛੱਡੀ ਹੈ, ਜੇਕਰ ਕੋਈ ਨੌਕਰ ਮੇਰੇ ਹੁਕਮ ਤੋਂ ਬਿਨਾਂ ਕਿਸੇ ਮਰੀਜ਼ ਨੂੰ ਇੱਕ ਦਾਨਾ ਖਸਖਾਸ ਦਾ ਬੀ ਦੇਵੇਗਾ ਤਾਂ ਉਸੇ ਵੇਲੇ ਉਸਨੂੰ ਕੱਢ ਦਿਆਂਗਾ, ਅਤੇ ਇਹ ਆਗਜਾ ਉਨ੍ਹਾਂ ਦੀ ਮਰੀਜ਼ ਦੇ ਲਈ ਸੁਖਦਾਇਕ ਹੈ। ਜੋ ਕੁਝ ਖਾਣਾਂ

ਹੁੰਦਾ ਹੈ ਉਹ ਆਪਣੇ ਰੂਬਰੂ ਖੁਲਾਉਂਦੇ ਹਨ, ਥੋੜਾ ਸੰਤੋਖ ਕਰੋ, ਹੁਣੇ ਦੋ ਘੰਟਿਆਂ ਤੀਕੂੰ ਭੋਜਨ ਤਿਆਰ ਹੋ ਜਾਂਦਾ ਹੈ। ਇਹ ਸੁਨਕੇ ਸ਼ਾਹੂਕਾਰ ਨਿਰਾਸ ਹੋਗਿਆ ਅਤੇ ਦੋ ਘੰਟਿਆਂ ਤੀਕ ਚੁਪਚਾਪ ਹੋਕੇ ਬੈਠ ਰਿਹਾ, ਜਾਨ ਦੁਖ ਵਿੱਚ ਫਸ ਗਈ, ਕਿਉਂਕਿ ਸਾਰੀ ਉਮਰਾ ਵਿੱਚ ਇਹ ਪਹਿਲਾ ਹੀ ਸਮਯ ਸਾ ਜੋ ਇਸਨੂੰ ਭੁਖ ਸਹਾਰਨੀ ਪਈ। ਪਲ ੨ ਵਿੱਚ ਇਹੋ ਦਲੀਲਾਂ ਕਰਦਾ ਸਾ ਕਿ ਅੱਜ ਘੜੀ ਨੂੰ ਕੀ ਹੋਗਿਆ ਕਿ ਅੱਠ ਨਹੀਂ ਬਜਦੇ, ਓੜਕ ਰਾਮ ਰਾਮ ਕਰਦਿਆਂ ਜਦ ਰਮੂਜੀਨੀ ਆਪਣੇ ਪੂਰੇ ਸਮਯ ਪੁਰ ਆਯਾ ਅਤੇ ਭੋਜਨ ਦੀ ਆਗਯਾ ਦਿੱਤੀ ਤਾਂ ਦੌਲਤਮੰਦ ਦੇ ਪ੍ਰਾਣਾਂ ਵਿੱਚ ਪ੍ਰਾਣ ਆਏ। ਕੀ ਦੇਖਦਾ ਹੈ ਕਿ ਖਾਨਸਾਮਾਂ ਨੇ ਛੇ ਰਕਾਬੀਆਂ ਸਿਰਪੋਸ਼ ਨਾਲ ਕੱਜੀਆਂ ਹੋਈਆਂ ਮੇਜ ਪੁਰ ਲਿਆ ਰੱਖੀਆਂ ਹਨ, ਦਿਲ ਵਿੱਚ ਖ਼ੁਸ਼ੀ ਹੋਕੇ ਖਿਆਲ ਕਰਨ ਲੱਗਾ ਕਿ ਸਾਰੀ ਦੁਨੀਆਂ ਦੀਆਂ ਚੀਜਾਂ ਦਾ ਸੁਆਦ ਏਨਾਂ ਛਿਆਂ ਰਕਾਬੀਆਂ ਵਿੱਚ ਹੋਵੇਗਾ। ਇੱਛਿਆ ਕਰਦਾ ਸਾ ਜੋ ਹੱਥ ਅੱਗੇ ਕਰੇ ਪਰ ਡਾਕਟਰ ਨੇ ਮਨਹਿ ਕਰ ਦਿੱਤਾ ਕਿ ਰਕਾਬੀ ਖੋਲ੍ਹਨ ਤੋਂ ਪਹਿਲਾਂ ਆਪ ਇਤਨੀ ਗੱਲ ਸੁਨ ਲਵੋ, ਕਿ ਆਪਦੀ ਬੀਮਾਰੀ ਅਜੇਹੀ ਭੈੜੀ ਹੈ ਜਿਸ ਲਈ ਮੈਨੂੰ ਆਪ ਦੀਆਂ

ਖਾਨ ਪੀਨ ਦੀਆਂ ਸਾਰੀਆਂ ਚੀਜਾਂ ਵਿੱਚ ਦਵਾਈ ਮਿਲਾਉਣੀ ਹੋਵੇਗੀ। ਭਾਵੇਂ ਸੁਆਦ ਵਿੱਚ ਤਾਂ ਕੁਝ ਫਰਕ ਨਹੀਂ ਪਏਗਾ ਪਰ ਨਿਸਚਾ ਹੈ ਕਿ ਪੂਰਾ ਪੂਰਾ ਫਲ ਹੋਵੇਗਾ, ਇਸ ਲਈ ਇਸ ਗੱਲ ਦਾ ਜਰੂਰ ਧਿਆਨ ਰੱਖੋ ਕਿ ਜਿੱਥੋਂ ਤੀਕ ਬਨ ਪਵੇ ਥੋੜਾ ਖਾਓ। ਇਹ ਕਹਿਕੇ ਨੌਕਰਾਂ ਨੂੰ ਸਰਪੋਸ ਲਾਹੁਣ ਦੀ ਆਗਜਾ ਦਿੱਤੀ। ਸ਼ਾਹੂਕਾਰ ਕੀ ਵੇਖਦਾ ਹੈ ਕਿ ਇੱਕ ਰਕਾਬੀ ਵਿੱਚ ਸਿਰਫ ਦੋ ਹਜੀਰਾਂ ਹਨ, ਦੂਸਰੀ ਵਿੱਚ ਦੋ ਜੈਤੂੰਨ, ਤੀਸਰੀ ਵਿੱਚ ਦੋ ਸੇਉ, ਚੌਥੀ ਵਿਖੇ ਦੋ ਛੁਹਾਰੇ, ਪੰਜਵੀਂ ਵਿੱਚ ਦੋ ਉਬਾਲੇ ਹੋਏ ਆਲੂ, ਅਤੇ ਛੇਵੀਂ ਰਕਾਬੀ ਵਿੱਚ ਛੋਟਾ ਜਿਹਾ ਇੱਕ ਪਨੀਰਦਾ ਟੋਟਾ। ਇਹਦੇਖਦੇਸਾਰ ਧਨੀਪੁਰਖ ਦੀ ਹੋਸ਼ ਉੱਡ ਗਈ, ਘਬਰਾਕੇ ਬੋਲਿਆ ਹਾਇ ੨ ਏਹ ਕਿਹਾ ਅਨ੍ਹੇਰ ਹੈ, ਮੈਂ ਤਾਂ ਜੀਉਂਦਾ ਹੀ ਮੋਇਆ, ਕਿਉਂ ਜੀ ਡਾਕਟਰ ਸਾਹਿਬ ਆਪ ਨੇ ਇੱਸੇ ਲਈ ਮੇਰੇ ਨੌਕਰਾਂ ਨੂੰ ਇੱਥੋਂ ਕੱਢ ਦਿੱਤਾ ਜੇ, ਪਰਮੇਸ਼ੁਰ ਤੋਂ ਡਰੋ, ਇਹ ਕਿਹਾ ਖਾਣਾ ਮੇਰੇ ਸਾਮ੍ਹਣੇ ਲਿਆਏ ਹੋ। ਮੇਰੇ ਜੇਹੇ ਸ਼ਾਹੂਕਾਰ ਧਨਪਾਤ੍ਰ ਨੂੰ ਅਜੇਹੀਆਂ ਚੀਜਾਂ ਦਿੰਦੇ ਹੋ, ਜੋ ਉਨ੍ਹਾਂ ਮਜੂਰਾਂ ਕੋਲੋਂ ਨਾ ਖਾਧੀਆਂ ਜਾਨ ਕਿ ਜਿਨ੍ਹਾਂ ਨੂੰ ਮੇਰੇ ਸਾਮ੍ਹਣੇ ਤੁਸਾਂ ਆਪਣੇ ਹੱਥੀਂ ਪਦਾਰਥ ਦੁਲਾਏ ਹਨ॥

ਡਾਕਟਰ-ਮਹਾਰਾਜ ! ਆਪ ਘਬਰਾਓ ਨਾ, ਥੋੜ੍ਹਾ ਜੇਹਾ ਹੌਸਲਾ ਕਰੋ, ਇਹ ਤਾਂ ਮੈਂ ਆਪਦੀ ਅਰੋਗਤਾ ਦੇ ਲਈ ਤਦਬੀਰ ਕੀਤੀ ਹੈ, ਤੁਸੀਂ ਬੁਰਾ ਨ ਮੰਨੋ, ਜਾੜ੍ਹ ਦੇ ਕਰਨ ਨਾਲ ਆਪ ਦਾ ਲਹੂ ਗਰਮ ਹੋ ਗਿਆਹੈ। ਜੇ ਕਦੇ ਇਸ ਵੇਲੇ ਤੁਹਾਨੂੰ ਚੰਗੇ੨ ਪਦਾਰਥ ਖੁਲਾਵਾਂ ਤਾਂ ਸ਼ੀਘਰ ਹੀ ਤਪ ਚੜ੍ਹ ਜਾਏਗਾ, ਹਾਂ ਜਦ ਕੱਲ ਆਪ ਦਾ ਸਰੀਰ ਜਰਾ ਠਹਿਰ ਜਾਏਗਾ ਤਾਂ ਚੰਗੀ ਤਰਾਂਹ ਨਾਲ ਭੋਜਨ ਕਰਾਯਾ ਜਾਏਗਾ, ਕੋਈ ਤੁਹਾਨੂੰ ਰੋਕਨ ਵਾਲਾ ਨਹੀਂ। ਦੌਲਤਮੰਦ ਨੂੰ ਇਹ ਗੱਲ ਮੰਨਣੀ ਪਈ ਤੇ ਪਨੀਰ ਦੇ ਨਾਲ ਛੋਟਾ ਜਿਹਾ ਰੋਟੀ ਦਾ ਟੁਕੜਾ ਜੋ ਡਾਕਟਰ ਨੇ ਦਿੱਤਾ ਸਾ ਖਾ ਲੀਤਾ ਅਤੇ ਫੇਰ ਓਹ ਹਜੀਰਾਂ ਆਲੂ ਆਦਿ ਸਾਰੇ ਚੱਟ ਕਰ ਗਿਆ। ਭੁੱਖ ਦੇ ਹੋਣ ਕਰਕੇ ਉਸਨੂੰ ਓਹ ਚੀਜਾਂ ਅਜੇਹੀਆਂ ਸ੍ਵਾਦ ਵਾਲੀਆਂ ਹੋ ਗਈਆਂ ਕਿ ਕਦੇ ਮਠਿਆਈ ਅਤੇ ਕੜਾਹ ਪ੍ਰਸਾਦ ਬੀ ਅਜੇਹਾ ਸ੍ਵਾਦ ਵਾਲਾ ਨਹੀਂ ਮਲੂਮ ਹੋਇਆ ਸਾ। ਜਦ ਓਹ ਰਕਾਬੀਆਂ ਖਾਲੀ ਹੋ ਗਈਆਂ ਤਦ ਪੀਣ ਲਈ ਡਾਕਟਰ ਨੇ ਚਿੱਤ ਨੂੰ ਖੁਸ਼ੀ ਕਰਨਵਾਲਾ ਅਰਕ ਪਿਲਾਇਆ, ਜਿਸਦੇ ਨਾਲ ਉਸਦੀ ਜਾਨ ਵਿੱਚ ਜਾਨ ਆਈ॥

ਜਦ ਮੇਜ ਤੋਂ ਕਪੜਾ ਚੁੱਕਿਆ ਗਿਆ, ਤਦ ਡਾਕਟਰ ਸਾਹਿਬ ਉਸਦੇ ਨਾਲ ਦੋ ਘੰਟੇ ਤੀਕੂੰ ਲਾਭ ਅਤੇ ਕੰਮ ਦੀਆਂ ਗੱਲਾਂ ਕਰਦੇ ਰਹੇ, ਫੇਰ ਉਸਨੂੰ ਸੌਣ ਦਾ ਹੁਕਮ ਦਿੱਤਾ। ਸਾਰੇ ਦਿਨ ਦਾ ਥੱਕਿਆ ਹੋਇਆ ਤਾਂ ਹੈ ਸਾ, ਬੜਾ ਪ੍ਰਸੰਨ ਹੋਕੇ ਨੌਕਰ ਦੇ ਨਾਲ ਉਸ ਕਮਰੇ ਵਿੱਚ ਗਿਆ ਜੋ ਉਸਦੇ ਸੋਨ ਲਈ ਮੁਕੱਰਰ ਕੀਤਾ ਹੋਇਆ ਸਾ, ਕੀ ਦੇਖਦਾ ਹੈ ਕਿ ਨਾ ਉੱਥੇ ਕੋਈ ਬਿਛਾਈ ਦਾ ਸਮਜਾਨ ਹੈ ਅਤੇ ਨਾ ਕੋਈ ਫ਼ਰਸ਼ ਵਿਛਿਆ ਹੋਇਆ ਹੈ, ਸਿਰਫ ਇੱਕੋ ਸਾਦੀ ਮਜਹਿਰੀ ਪਈ ਹੈ, ਉਸਦੇ ਉੱਪਰ ਅਜੇਹਾ ਸਖ਼ਤ ਗਦੇਲਾ ਪਿਆ ਹੋਇਆ ਹੈ ਕਿ ਜਿਸ ਕੋਲੋਂ ਜ਼ਮੀਨ ਬੀ ਨਰਮ ਹੈ। ਫੇਰ ਤਾਂ ਧਨੀ ਪੁਰਖ ਕੋਲੋਂ ਰਿਹਾ ਨਾ ਗਿਆ, ਗੁੱਸੇ ਹੋਕੇ ਨੌਕਰਾਂ ਨੂੰ ਬੋਲਿਆ ਓਏ ਬਦਜਾਤੋ! ਮੈਨੂੰ ਕਦੇ ਬੀ ਇਹ ਨਿਸਚਾ ਨਹੀਂ ਕਿ ਡਾਕਟਰ ਨੇ ਮੇਰੇ ਸੌਣ ਲਈ ਇਹ ਕਮਰਾ ਆਖਿਆ ਹੋਵੇ, ਇਹ ਤਾਂ ਕੁੱਤਿਆਂ ਦੇ ਸੌਣ ਲਈ ਭੀ ਨਹੀਂ ਦਿਸਦਾ, ਚਲੋ ਮੈਨੂੰ ਦੂਸਰਾ ਕਮਰਾ ਦੱਸੋ ਜਿੱਥੇ ਥੋੜੀਕੁ ਨੀਂਦਰ ਤਾਂ ਆਵੇ॥

ਨੌਕਰ—ਮਹਾਰਾਜ ਮੈਨੂੰ ਇਸ ਗੱਲ ਦਾ ਬੜਾ ਅਸਚਰਜ ਹੈ ਕਿ ਤੁਸਾਂ ਇਸ ਕਮਰੇ ਨੂੰ ਪਸੰਦ ਨਹੀਂ ਕੀਤਾ, ਪਰ ਮੈਨੂੰ

ਤਾਂ ਇਹ ਗੱਲ ਚੰਗੀ ਤਰ੍ਹਾਂ ਯਾਦ ਹੈ, ਕਿ ਡਾਕਟਰ ਸਾਹਿਬ ਨੇ ਤੁਹਾਡੀ ਲਈ ਏਹੋ ਕਮਰਾ ਦੱਸਿਆ ਹੈ, ਅਸੀਂ ਕਦੇ ਏਹੋ ਜੇਹੀ ਗੱਲ ਭੁੱਲਦੇ ਹਾਂ ਜੋ ਆਪ ਦੀ ਅਰੋਗਤਾ ਦੇ ਲਈ ਬਨਾਈ ਗਈ ਹੋਵੇ ਅਤੇ ਅਸੀਂ ਹੋਰ ਦੱਸ ਦਈਏ, ਤੁਸੀਂ ਇੱਸੇ ਵਿੱਚ ਹੀ ਬਿਸ੍ਰਾਮ ਕਰੋ। ਇਹ ਆਖਕੇ ਬਾਹਰੋਂ ਤਾਕ ਬੰਦ ਕਰਕੇ ਨੌਕਰ ਤਾਂ ਰੱਫੂਚੱਕਰ ਹੋਇਆ। ਸ਼ਾਹੂਕਾਰ ਉਸ ਕਮਰੇ ਵਿੱਚ ਕ੍ਰੋਧ ਦਾ ਭਰਿਆ ਕਈ ਪ੍ਰਕਾਰ ਦੀਆਂ ਦਲੀਲਾਂ ਸੋਚਦਾ ਰਿਹਾ, ਓੜਕ ਜਦ ਨੀਂਦਰ ਨੇ ਛਾਹਲਾ ਜੋਰ ਪਾਇਆ ਤੇ ਅੱਖਾਂ ਮਿਟਣ ਲੱਗੀਆਂ ਤਾਂ ਕੱਪੜੇ ਲਾਹ ਕੇ ਉੱਸੇ ਮਸਹਿਰੀ ਤੇ ਲੇਟ ਗਿਆ। ਪਰ ਉਸ ਦਿਨ ਉਸਨੂੰ ਇਸ ਕਰੜੇ ਬਿਸਤਰੇ ਉੱਤੇ ਅਜੇਹੀ ਨੀਂਦਰ ਆਈ ਕਿ ਸਾਰੀ ਉਮਰ ਵਿੱਚ ਕਦੇ ਆਈ ਨਹੀਂ ਸੀ, ਇੱਕੋ ਪਾਸੇ ਸੁੱਤੇ ਨੂੰ ਦਿਨ ਚੜ੍ਹ ਆਇਆ। ਜਦ ਸਵੇਰੇ ਉੱਠਿਆ ਤਦ ਡਾਕਟਰ ਸਾਹਿਬ ਇਸਦੀ ਖਬਰ ਲੈਣ ਨੂੰ ਆਇਆ। ਭਾਵੇਂ ਧਨੀ ਪੁਰਖ ਇੱਸੇ ਸੋਚ ਵਿੱਚ ਸੌਂ ਗਿਆ ਸਾ ਕਿ ਦਿਨ ਚੜ੍ਹਦਿਆਂ ਹੀ ਡਾਕਟਰ ਨਾਲ ਸਮਝ ਲਵਾਂਗਾ ਅਤੇ ਜਿਸ ਪ੍ਰਕਾਰ ਹੋ ਸਕੇਗਾ ਆਪਣੇ ਆਪ ਨੂੰ ਇਸ ਨਿਰਦਈ ਕੋਲੋਂ ਬਚਾਵਾਂਗਾ, ਪਰ ਰਾਤ ਨੂੰ ਜੋ ਨੀਂਦਰ ਦਾ ਸੁਖ ਆਇਆ ਸਾ

ਅਤੇ ਡਾਕਟਰ ਨੇ ਬੀ ਬੜੀ ਨਰਮਾਈ ਪ੍ਰੇਮ ਨਾਲ ਸੁਖ ਸਾਂਦ ਪੁੱਛੀ, ਇਸ ਲਈ ਇਸਦਾ ਕ੍ਰੋਧ ਕੁਝ ਘਟਗਿਆ। ਉੱਤਰ ਦਿੱਤੋਸੁ ਕਿ ਅੱਜ ਸਰੀਰ ਤਾਂ ਹੱਛਾ ਹੈ,ਪਰ ਇਹ ਕਮਰਾ ਮਨੁੱਖਾਂ ਦੇ ਰਹਿਨ ਜੋਗਾ ਨਹੀਂ, ਜੇਕਰ ਇਸ ਨੂੰ ਭੂਤਾਂ ਦਾ ਘਰ ਆਖੀਏ ਤਾਂ ਬੁਰਾ ਨਹੀਂ ॥

ਡਾਕਟਰ—ਮਹਾਰਾਜ ਜੀ ਮੈਂ ਇੱਸੇ ਲਈ ਆਪ ਕੋਲੋਂ ਪਹਿਲਾਂ ਇਸ ਗੱਲ ਦਾ ਕਰਾਰ ਕਰਾ ਲਿਆ ਹੈ ਕਿ ਮਹੀਨੇ ਤੀਕੂੰ ਜਿਸ ਤਰਹ ਮੈਂ ਰੱਖਾਂ ਆਪਨੂੰ ਰਹਿਣਾ ਪਵੇਗਾ, ਅਤੇ ਆਪਨੂੰ ਇਸ ਗੱਲ ਪੁਰ ਨਿਹਚਾ ਕਰਨਾ ਚਾਹੀਦਾ ਹੈ ਕਿ ਮੈਂ ਜੋ ਕੁਛ ਕਰਦਾ ਹਾਂ ਆਪਦੀ ਅਰੋ- ਗਤਾ ਦੇ ਲਈ ਕਰਦਾ ਹਾਂ ਭਾਵੇਂ ਉਹ ਆਪ ਨੂੰ ਬੁਰਾ ਲੱਗੇ ਅਥਵਾ ਚੰਗਾ, ਇਹ ਗੱਲਾਂ ਮੈਂ ਸਾਰੀ ਉਮਰ ਦੀ ਪਰੀਖਜਾ ਨਾਲ ਲੱਭੀਆਂ ਹਨ ਅਤੇ ਮੇਰੀ ਤਦਬੀਰ ਆਪਦੀ ਸਮਝ ਤੋਂ ਬਾਹਰਹੈ। ਆਪਨੇ ਜੋ ਬਿਛਾਉਂਨੇ ਦਾ ਕਲੇਸ਼ ਆਖਿਆ ਹੈ ਉਹ ਮੇਰੀ ਅਕਲ ਵਿਚ ਬਿਲਕੁਲ ਠੀਕ ਹੈ,ਕਿਉਂਕਿ ਇਹਬਿਛਾਉਨਾ ਜਿਸਉੱਪਰਆਪਸੁੱਤੇ ਸੇ,ਦਵਾਈ ਦੀ ਸ਼ਕਤਿ ਤੋਂ ਖਾਲੀ ਨਹੀਂ ਸਾ। ਤੁਸੀਂਆਪ ਮੰਨਦੇ ਹੋ ਕਿ ਅੱਜ ਰਾਤ ਨੂੰ ਚੰਗੀ ਨੀਂਦਰ ਆਈ, ਇਸ ਦਾ ਮੂਲਮੰਤ੍ਰ ਦਵਾ ਸਾ, ਕਿਉਂਕਿ ਮਖਮਲ ਤੇ ਸਾਂਟਨਾਦਿ

ਗਦੇਲਿਆਂ ਵਿਚ ਇਹ ਤਾਕਤ ਕਦ ਹੋ ਸੱਕਦੀ ਹੈ ॥ ਜੇਕਰ ਆਪ ਅਰੋਗਤਾ ਚਾਹੁੰਦੇ ਹੋ ਤਾਂ ਇਨ੍ਹਾਂ ਗੱਲਾਂ ਵੱਲ ਬਿਲਕੁਲ ਧਿਆਨ ਨਾ ਕਰੋ ਅਤੇ ਐਂਵੇਂ ਕ੍ਰੋਧ ਨਾ ਕਰੋ, ਇਸ ਵੇਲੇ ਦਿਨ ਬਾਹਲਾ ਚੜ੍ਹ ਗਿਆ ਹੈ। ਜੇ ਕਰ ਆਪ ਦਾ ਦਿਲ ਚਾਹੁੰਦਾ ਹੋ ਤਾਂ ਪਲੰਘ ਤੋਂ ਉੱਠ ਕੇ ਹੱਥ, ਪੈਰ, ਮੂੰਹ ਧੋ, ਕੱਪੜੇ ਵਟਾ, ਬਾਹਰ ਆ ਬੈਠੋ ॥

ਰਮੂਜੀਨੀ ਨੇ ਨੌਕਰਾਂ ਨੂੰ ਬੁਲਾਇਆ ਅਤੇ ਉਨ੍ਹਾਂ ਨੇ ਆਕੇ ਮੂੰਹ ਹੱਥ ਧੁਵਾਕੇ ਕੱਪੜੇ ਪਵਾਏ। ਧਨੀ ਪੁਰਖ ਨੂੰ ਨਿਸਚਾ ਸਾ ਕਿ ਅੱਜ ਤਾਂ ਭੋਜਨ ਦੇ ਸਮਯ ਚੰਗੇ ੨ ਪਦਾਰਥ ਮਿਲਣਗੇ। ਪਰ ਜਾਂ ਇਸ ਦਿਨ ਬੀ ਉਸ ਨੂੰ ਇਕ ਟੁੱਕਰ ਰੋਟੀ ਦਾ ਅਤੇ ਇੱਕ ਪਿਆਲਾ ਸ਼ੋਰੂਏ ਦਾ ਦਿੱਤਾ ਗਿਆ ਤਾਂ ਇਸ ਦਾ ਦਿਲ ਸੜ ਬਲ ਕੇ ਕੋਲਾ ਹੋ ਗਿਆ। ਪਰ ਡਾਕਟਰ ਨੇ ਵੈਦਿਕਦੇ ਗ੍ਰੰਥਾਂਦੀਆਂ ਅਨੇਕ ਯੁਕਤੀਆਂ ਦੱਸੀਆਂ ਕਿ ਇਸ ਦੀ ਕੁਝ ਪੇਸ਼ ਨ ਚੱਲੀ। ਜਦ ਰੋਟੀ ਖਾ ਚੁੱਕਾ ਤਾਂ ਕੁਝ ਚਿਰ ਪਿੱਛੋਂ ਡਾਕਟਰ ਨੇ ਕਿਹਾ ਮਹਾਰਾਜ ਆਓ ਹੁਣ ਆਪ ਦੇ ਹੱਥ ਪੈਰ ਖੋਲ੍ਹਣ ਦੀ ਤਦਬੀਰ ਕਰਾਂ,ਕਿਉਂਕਿ ਤੁਰੇਫਿਰੇ ਬਾਝ ਦੁਵਾਈ ਕੁਝ ਅਸਰ ਨ ਕਰੇਗੀ। ਇਹ ਕਹਿਕੇ ਉਸਦੀ ਕੁਰਸੀ ਨੌਕਰ

ਦੇ ਮੋਢੇ ਚੁਕਵਾਈ ਅਤੇ ਇੱਕ ਕੋਠੜੀ ਵਿਚ ਲਿਜਾ ਕੇ ਆਖਨ ਲੱਗਾ ਕਿ ਇੱਥੇ ਕੁਰਸੀ ਤੋਂ ਹੇਠ ਹੋਕੇ ਖੜੇ ਹੋ ਜਾਓ ॥

ਧਨੀ-ਇਹ ਗੱਲ ਤਾਂ ਬਿਲਕੁਲ ਨਹੀਂ ਬਨਦੀ ਕਿਉਂਕਿ ਮੇਰੇ. ਵਿੱਚ ਤਾਂ ਖੜੇ ਹੋਨ ਦੀ ਤਾਕਤ ਨਹੀਂ ਅੱਜ ਤੀਕੂੰ ਤਿੰਨ ਵਰ੍ਹੇ ਹੋਏ ਹਨ ਕਿ ਮੈਂ ਕਦੇ ਬਿਨਾ ਆਸਰੇ ਦੇ ਬਾਝ ਜਮੀਨ ਤੇ ਪੈਰ ਨਹੀਂ ਰੱਖਦਾ ॥

ਡਾਕਟਰ-ਕੁਝ ਡਰ ਨਹੀਂ ਤੁਸੀਂ ਲਾਠੀਆਂ ਦੇ ਆਸਰੇ ਨਾਲ ਕੰਧ ਤੇ ਹੱਥ ਰੱਖਕੇ ਖੜੋਜਾਓ। ਇਸਗੱਲ ਨੂੰ ਸੁਨਕੇ ਧਨੀਪੁਰਖ ਮੁਸ਼ਕਲਨਾਲ ਸੋਟੀਆਂਦੇ ਆਸਰੇ ਖੜੋਤਾ, ਡਾਕਟਰਨੇ ਉੱਸੇ ਵੇਲੇ ਉਹ ਕੁਰਸੀ ਉੱਥੋਂ. ਚੁਕਾ ਦਿੱਤੀ ਅਤੇ ਆਪ ਬੀ ਛੇਤੀ ਨਾਲ ਬਾਹਰ ਆ, ਬੂਹੇ ਨੂੰ ਜੰਦਾ ਲੁਵਾ, ਤਿੱਤਰ ਹੋ ਗਿਆ। ਉਸ ਕੋਠੜੀ ਦਾ ਫਰਸ਼ ਲੋਹੇ ਦਾ ਬਨਿਆ ਹੋਯਾ ਸਾ ਅਰ ਉਸ ਦੇ ਹੇਠ ਕੋਲੇ ਭੱਖ ਰਹੇਸੀ, ਧੀਰੇ ੨ ਓਹ ਗਰਮ ਹੋਣ ਲੱਗੇ, ਥੋੜੇ ਚਿਰ ਵਿੱਚ ਓਹ ਫਰਸ਼ ਅਜੇਹਾ ਤਪ ਗਿਆ ਕਿ ਧਨੀ ਪੁਰਖ ਦੇ ਪੈਰ ਸੜਨ ਲੱਗੇ, ਘਬਰਾਕੇ ਹਾਇ ੨ ਕਹਿਕੇ ਰੌਲਾ ਪਾਉਣ ਲੱਗਾ, ਕਦੇ ਡਾਕਟਰ ਨੂੰ ਬੁਲਾਉਣ ਲੱਗਾ ਤੇ ਕਦੇ ਨੌਕਰਾਂ ਨੂੰ ਅਵਾਜਾਂ ਮਾਰਨ ਲੱਗਾ, ਪਰ ਜਦ ਕਿਸੇ

ਨੇ ਉੱਤਰ ਨਾ ਦਿੱਤਾ ਤਾਂ ਗਾਲ੍ਹਾਂ ਕੱਢਨ ਤੇ ਧਮਕੀਆਂ ਦੇਨ ਲੱਗਾ। ਜਦ ਇਸਤਰ੍ਹਾਂ ਬੀ ਕੁਝ ਨਾ ਬਣਿਆਂ ਤਾਂ ਇਨਾਮਦਾ ਲਾਲਚ ਦੇਣ ਲੱਗਾ ਅਤੇ ਫੇਰ ਬੇਨਤੀ ਕਰਕੇ ਝੁਰਣ ਲੱਗਾ ਪਰ ਕਮਰੇਦਾ ਦਰਵਾਜਾ ਨ ਖੁਲ੍ਹਿਆ। ਜਦ ਪੈਰਾਂਦੀਆਂ ਤਲੀਆਂ ਸੜਨ ਲੱਗੀਆਂ ਤਾਂ ਇਕਪੈਰ ਚੁੱਕ ਕੇ ਦੂਸਰੇ ਪੈਰ ਨਾਲ ਡੱਡੂ ਦੀ ਤਰਹ ਕੁੱਦਨ ਲੱਗਾ ਇਸ ਤਰੀਕੇ ਨਾਲ ਵਾਰੋ ਵਾਰੀ ਇਕ ਪੈਰ ਚੁੱਕਿਆ ਤੇ ਇਕ ਰੱਖਿਆ ਤੇ ਦੋ ਘੰਟਿਆਂ ਤੀਕੂੰ ਇਸ ਕਮਰੇ ਵਿੱਚ ਟੱਪਦਾ ਫਿਰਿਆ। ਜਦ ਸਾਰੀਆਂ ਨਾੜਾਂ ਚੰਗੀਤਰਾਂ ਖੁਲ੍ਹ ਗਈਆਂ ਅਤੇ ਸਾਰਾ ਸਰੀਰ ਪਾਣੀ ਪਾਣੀ ਹੋ ਗਿਆ ਤਾਂ ਡਾਕਟਰ ਨੇ ਬੂਹਾ ਖੋਲ੍ਹ ਕੇ ਇੱਕ ਬੜੀ ਸਾਰੀ ਬਿਸ੍ਰਾਮ ਕੁਰਸੀ ਗਦੇਲੇ ਤੇ ਤਕੀਏ ਸਮੇਤ ਬਿਛਵਾ ਦਿੱਤੀ, ਅਤੇ ਇਸ ਕਮਰੇ ਦੀ ਭੂੰਈਂ ਨੂੰ ਠੰਡੇ ਕਰਨਦੀ ਆਗਜ਼ਾ ਦਿੱਤੀ। ਕੁਰਸੀ ਨੂੰ ਦੇਖਦੇ ਸਾਰ ਧਣੀ ਪੁਰਖ ਦੀ ਜਾਨ ਵਿੱਚ ਜਾਨ ਆਈ, ਝੱਟ ਪੱਟ ਉਤਾਵਲ਼ੀ ਦੇ ਨਾਲ ਉਸ ਉੱਪਰ ਜਾ ਡਿੱਗਾ। ਸਾਰੀ ਉਮਰ ਵਿਖੇ ਇਹ ਪਹਿਲ਼ਾ ਸਮਾ ਸਾ ਜੋ ਉਸਨੇ ਬਿਸ੍ਰਾਮ ਦਾ ਆਨੰਦ ਲੀਤਾ, ਕਿਉਂ ਕਿ ਮਿਹਨਤ ਅਤੇ ਖੇਚਲ ਬਾਝ ਬਿਸ੍ਰਾਮ ਦਾ ਮਿਲਣਾ ਔਖਾ ਹੁੰਦਾ ਹੈ ॥

ਭੋਜਨ ਦੇ ਸਮਯ ਡਾਕਟਰ ਇਸਦੇ ਮੁੱਢ ਆਇਆ ਤੇ ਬਹਾਨਾ ਅਤੇ ਦਿਲ਼ਾਸਾ ਦਿੱਤਾ। ਇਨ੍ਹਾਂ ਗੱਲਾਂ ਨਾਲ ਭਾਵੇਂ ਉਸ ਦਾ ਕ੍ਰੋਧ ਹਟਿਆ ਨਹੀਂ ਸਾ ਪਰ ਭੁੰਨੇ ਹੋਏ ਕੁੱਕੜ ਦੇ ਕਬਾਬ ਦੀ ਸੁਗੰਧ ਨਾਲ ਉਸਦਾ ਕ੍ਰੋਧ ਬਿਲ-ਕੁਲ ਦੂਰ ਹੋ ਗਿਆ, ਚੰਗੀ ਤਰ੍ਹਾਂ ਢਿੱਡ ਭਰਕੇ ਖਾਹਦਾ ਅਤੇ ਫੇਰ ਡਾਕਟਰ ਦੀ ਆਗਜ਼ਾ ਨਾਲ ਸੁਗੰਧੀ ਵਾਲਾ ਅਰਕ ਪੀਤਾ॥

ਗੱਲ ਕਾਹਦੀ ਕਿ ਇੱਸੇਤਰਾਂ ਡਾਕਟਰ ਹਰ ਦਿਨ ਉਸ ਦੌਲਤਮੰਦ ਨੂੰ ਮੇਹਨਤ ਕਰਨ ਅਤੇ ਭੁਖ ਸਹਿਨ ਦੀ ਵਾਦੀ ( ਆਦਤ ) ਪਾਉਨ ਅਤੇ ਉਸਦੇ ਸੁਭਾ ਨੂੰ ਦਰੁਸਤ ਕਰਨ ਲੱਗਾ,ਇਸੇਤਰ੍ਹਾਂ ਮਹੀਨਾ ਪੂਰਾ ਹੋਗਿਆ, ਇਸ ਦੇ ਨੌਕਰ ਚਾਕਰ ਬੀ ਅਸਵਾਰੀ ਲੈਕੇ ਆ ਪਹੁੰਚੇ, ਇਸਨੇ ਕ੍ਰੋਧ ਦੇ ਮਾਰੇ ਨਾ ਤਾਂ ਡਾਕਟਰ ਪਾਸੋਂ ਵਿਦਾਇਗੀ ਮੰਗੀ ਅਤੇ ਨਾ ਉਸਦੇ ਨੌਕਰਾਂ ਨੂੰ ਹੀ ਕੁਝ ਕਿਹਾ,ਝਟਪੱਟ ਗੱਡੀ ਤੇ ਚੜ੍ਹ ਸਿੱਧਾ ਆਪਣੇ ਸ਼ਹਿਰ ਨੂੰ ਰਫੂ ਚੱਕਰ ਹੋਇਆ। ਜਦ ਸ਼ਹਿਰ ਵਿਚ ਆਇਆ ਤਾਂ ਪਹਿਲਾਂ ਉਸ ਡਾਕਟਰ ਦੇ ਘਰ ਗਿਆ ਜਿਸ ਨੇ ਸਪਾਰਸ਼ ਦੀ ਚਿੱਠੀ ਲਿਖ ਦਿੱਤੀ ਸੀ, ਭੇਟ ਹੋ ਗਈ ਤਾਂ ਉਸਨੇ ਧਨੀ ਪੁਰਖ ਨੂੰ ਦੇਰ ਨਾਲ ਪਛਾਤਾ, ਕਿਉਂਕਿ ਮਹੀਨੇ ਵਿੱਚ ਉਸਦੇ

ਸਰੀਰ ਦਾ ਰੰਗ ਢੰਗ ਬਿਲਕੁਲ ਬਦਲ ਗਿਆ ਸਾ, ਨਾ ਤਾਂ ਉਹ ਮੁਟਾਈ ਸੀ ਅਤੇ ਨ ਉਸ ਦਾ ਕੋਈ ਨਿਸ਼ਾਨ ਸਾ। ਜਾਂ ਤਾਂ ਲਾਠੀ ਤੋਂ ਬਿਨਾ ਤੁਰ ਨਹੀਂ ਸਕਦਾ ਸਾ ਜਾਂ ਹੱਥਾਂ ਪੈਰਾਂ ਵਿੱਚ ਅਜੇਹਾ ਬਲ ਆਗਿਆ ਕਿ ਮਾਨੋ ਕਦੇ ਭੀ ਨਿਕੰਮਾ ਨਹੀਂ ਰਿਹਾ ਹੈ। ਧਨੀ ਪੁਰਖ ਡਾਕਟਰ ਨੂੰ ਦੇਖਦੀ ਸਾਰ ਉਲਾਂਭੇ ਤੇ ਲਾਨਤਾਂ ਕੀਤੀਆਂ ਜੋ ਡਾਕਟਰ ਤੋਬਾ ਤੋਬ ਕਰ ਉਠਿਆ,ਕ੍ਰੋਧ ਨਾਲ ਸ਼ਾਹੂਕਾਰ ਬੋਲਿਆ ਕਿ ਵਾਹ ਜੀ ਵਾਹ ਸ਼ਾਬਾਸ਼ੇ ਤੁਸਾਂ ਤਾਂ ਖੂਬ ਮੇਰਾ ਇਲਾਜ ਕਰਾਯਾ, ਚੰਗੇ ਮਨੁੱਖਦੇ ਸਪੁਰਦ ਕੀਤਾ,ਮੈਂ ਨਹੀਂ ਜਾਨਦਾ ਕਿ ਕੇਹੜੇ ਜਨਮ ਦਾ ਵੈਰ ਤੁਸਾਂ ਮੇਰੇ ਕੋਲੋਂ ਲੀਤਾ ਹੈ॥

ਇਹ ਗੱਲ ਸੁਨ ਕੇ ਡਾਕਟਰ ਨੇ ਨਰਮਾਈ ਨਾਲ ਉੱਤਰ ਦਿੱਤਾ ਕਿ ਮਹਾਰਾਜ ਮੈਂ ਨਹੀਂ ਜਾਨਦਾ ਕਿ ਆਪ ਕਿਸਲਈ ਮੈਨੂੰ ਅਜੇਹੀਆਂਗੱਲਾਂ ਸੁਨਾਉਂਦੇ ਹੋ, ਮੈਂ ਆਪ ਨੂੰ ਭੇਜਕੇ ਉਸ ਡਾਕਟਰ ਦਾ ਇਲਾਜ ਨਹੀਂ ਕਰਾਯਾ,ਆਪ ਆਪਣੀ ਪ੍ਰਸੰਨਤਾ ਨਾਲ ਉਸਦੇ ਕੋਲ ਗਏ ਹੋ, ਹਾਂ ਇਤਨੀ ਤਾਂ ਮੇਰੀ ਭੁੱਲ ਹੈ ਕਿ ਆਪਦੀ ਇੱਛਿਆ ਨਾਲ ਉਸ ਨੂੰ ਚਿੱਠੀ ਲਿਖੀ ਸੀ ਤੇ ਉਸ ਵਿੱਚ ਆਪ ਦੀ ਖਾਤਰ ਬਾਹਲੀ ਸਪਾਰਸ਼ ਲਿਖੀ ਸੀ॥

ਧਨੀ ਪੁਰਖ–ਹਾਂ ਬੇਸ਼ਕ ਆਪ ਨੇ ਮੈਨੂੰ ਬੰਨ੍ਹ ਕੇ ਨਹੀਂ ਭੇਜਿਆ ਪਰ ਤੁਸਾਂ ਮੈਰੇ ਸਾਹਮਣੇ ਉਸਦੀ ਐਡੀ ਵਡਿਆਈ ਕਿਉਂ ਕੀਤੀ ?

ਡਾਕਟਰ–ਜੇ ਵਡਿਆਈ ਕੀਤੀ ਤਾਂ ਕੀ ਬੁਰਾ ਕੀਤਾ, ਕੀ ਮੇਰੀ ਗੱਲ ਝੂਠੀ ਸੀ, ਕਿਆ ਤੁਸਾਡੀ ਮਾਂਦਗੀ ਅੱਗੇ ਤੋਂ ਵਧੀਕ ਹੋ ਗਈ ?

ਧਨੀਪੁਰਖ–ਨਹੀਂ ਇਹ ਗੱਲ ਤਾਂ ਨਹੀਂ ਆਖਦਾ ਸਗਮਾ ਅੱਗੇ ਕੋਲੋਂ ਬਹੁਤ ਰਾਜੀ ਹੋ ਗਿਆ ਹਾਂ, ਅੰਨ ਠੀਕ ੨ ਪਚਦਾ ਹੈ, ਭੋਜਨ ਚੰਗੀ ਤਰਾਂ ਖਾ ਲੈਂਦਾ ਹਾਂ, ਨੀਂਦਰ ਅਜੇਹੀ ਆਉਣ ਲੱਗ ਪਈ ਹੈ ਜੋ ਸਾਰੀ ਉਮਰ ਨਹੀਂ ਆਈ ਸੀ ਅਤੇ ਇੱਸੇ ਤਰ੍ਹਾਂ ਤੁਰ ਫਿਰ ਬੀ ਸਕਦਾ ਹਾਂ ॥

ਡਾਕਟਰ–ਬਸ ਜਦਤੁਹਾਡਾ ਇਹਹਾਲਹੈਤਾਂਇਹ ਚਾਹੀਦਾ ਸਾ ਕਿ ਤੁਸੀ ਮੈਨੂੰ ਧੰਨਵਾਦ ਦੇਂਦੇ ਨਾ ਕਿ ਇਸ ਵੇਚਾਰੇ ਨੂੰ ਐਵੇਂ ਗਾਲ੍ਹਾਂ ਦੇਂਦੇ ਹੋ, ਮਹਾਰਾਜ ਤੁਹਾਡਾ ਕਿੱਧਰ ਧਿਆਨ ਹੈ, ਉਸਨੇ ਤਾਂ ਆਪ ਦੇ ਪੋਲੇ ਸਰੀਰ ਵਿੱਚ ਮਾਨੋ ਸਗੋਂ ਇੱਕ ਮਹੀਨੇ ਵਿੱਚ ਜਾਨ ਪਾ ਦਿੱਤੀ ਹੈ ਅਤੇ ਆਪ ਨੂੰ ਅਰੋਗ ਕਰ ਦਿੱਤਾ ਹੈ ॥

ਧਨੀ ਪੁਰਖ ਨੇ ਪਹਿਲਾਂ ਤਾਂ ਇਨ੍ਹਾਂ ਗੱਲਾਂ ਦਾ ਧਿਆਨ ਹੀ ਨਹੀਂ ਕੀਤਾ ਸਾ, ਜਦ ਡਾਕਟਰ ਨੇ ਇਸਨੂੰ ਸਮਝਾਯਾ ਤਾਂ ਇਸ ਮਹਾਤਮਾ ਦੀਆਂ ਅੱਖਾਂ ਖੁਲ੍ਹੀਆਂ ਅਤੇ ਦਿਲ ਵਿੱਚ ਕਹਿਣ ਲੱਗਾ ਕਿ ਇਹ ਤਾਂ ਸੱਚ ਕਹਿੰਦਾ ਹੈ। ਫੇਰ ਡਾਕਟਰ ਨੇ ਆਖਿਆ ਕਿ ਆਪ ਇਸ ਗੱਲ ਦੀ ਤਾਂ ਸ਼ਕਾਇਤ ਕਰ ਸਕਦੇ ਹੋ ਕਿ ਤੁਹਾਨੂੰ ਧੋਖਾ ਦੇਕੇ ਰਾਜ਼ੀ ਕੀਤਾ ਅਤੇ ਮੂਰਖ ਬਨਾਕੇ ਛੱਡਿਆ। ਜਦ ਤੁਸੀਂ ਉਸਦੇ ਘਰ ਪਹੁੰਚੇ ਸੇ ਉਸ ਵੇਲੇ ਕਈ ਗਰੀਬ ਰੋਗੀਆਂ ਨੂੰ ਉਸਦੇ ਮੇਜ ਉੱਤੇ ਕਈ ਪ੍ਰਕਾਰ ਦੇ ਭੋਜਨ ਖਾਂਦਿਆਂ ਨੂੰ ਦੇਖਕੇ ਤੁਸੀ ਧੋਖੇ ਵਿੱਚ ਆ ਗਏ ਸੇ, ਪਰ ਇਹ ਨਾ ਖਿਆਲ ਕੀਤਾ ਜੋ ਇਨ੍ਹਾਂ ਨੂੰ ਤਕੜਾ ਕਰਨ ਲਈ ਚੰਗੀਆਂ ਚੰਗੀਆਂ ਚੀਜਾਂ ਖੁਲਾਣੀਆਂ ਜ਼ਰੂਰ ਹਨ ਅਤੇ ਇਸਦੇ ਉਲਟਾ ਸ਼ਾਹੂਕਾਰਾਂ ਨੂੰ ਬਹੁਤਾ ਖਾਨ ਕਰਕੇ ਕਈ ਤਰਹਾਂ ਦੇ ਰੋਗ ਪੈਦਾ ਹੋ ਜਾਂਦੇ ਹਨ ਤਾਂ ਅਵੱਸ ਇਨ੍ਹਾਂ ਦੀਆਂ ਖਾਨ ਪੀਨ ਦੀਆਂ ਖਰਾਬੀਆਂ ਹਟਾਉਨਾ ਹੀ ਯੋਗ ਹੈ, ਤੇ ਇਨ੍ਹਾਂ ਨੂੰ ਸੰਜਮ ਅਤੇ ਪਰਿਸ਼੍ਰਮ ਕਰਨ ਦੀ ਵਾਦੀ ਪਾਣੀ ਚਾਹੀਦੀ ਹੈ, ਸੋ ਇਸ ਵਿੱਚ ਕਿਸੇ ਤਰ੍ਹਾਂ ਦਾ ਸੰਦੇਹ ਨਹੀ ਕਿ ਰਮ੍ਹਜੀਨੀ ਨੇ ਆਪ ਨੂੰ ਰਾਜ਼ੀ ਕਰ

ਦਿੱਤਾ ਹੈ, ਨਾ ਕੋਈ ਉਸਨੇ ਆਪਦੇ ਬਿਛਾਉਨੇ ਵਿੱਚ ਦਵਾਈ ਪਾਈ ਸੀ ਅਤੇ ਨ ਕੋਈ ਆਪਦੇ ਖਾਣੇ ਪੀਣੇ ਵਿੱਚ ਕੁਝ ਪਾਇਆ ਸਾ, ਕੇਵਲ ਉਸ ਨੂੰ ਆਪ ਦੀਆਂ ਵਾਦੀਆਂ ਹਟਾਨੀਆਂ ਸਨ, ਸੱਚ ਪੁੱਛੋ ਤਾਂ ਰਮੂਜੀਨੀ ਨੇ ਆਪਦਾ ਇਲਾਜ ਇਸ ਢੰਗ ਤੇ ਕੀਤਾ। ਜੇਕਰ ਤੁਸੀ ਇਸਨੂੰ ਅੱਧੀ ਦੌਲਤ ਬੀ ਦੇ ਦੇਓ ਤਾਂ ਬੀ ਇਸਦੇ ਹਿਸਾਨ ਦਾ ਬਦਲਾ ਆਪ ਕੋਲੋਂ ਨਹੀਂ ਉਤਰਦਾ, ਜਰਾ ਸੀਸਾ ਲੈਕੇ ਮੂੰਹ ਤਾਂ ਦੇਖੋ ਕਿ ਤੁਸੀ ਕੀ ਦੇ ਕੀ ਬਨ ਗਏ ਹੋ ॥

ਜਦ ਡਾਕਟਰ ਨੇ ਇਸ ਪ੍ਰਕਾਰ ਸਮਝਾਯਾ ਤਾਂ ਧਨੀ ਪੁਰਖ ਨਿਰੁੱਤਰ ਹੋ ਗਿਆ ਅਤੇ ਆਪਣੀਆਂ ਬਦ ਜਬਾਨਾਂ ਤੋਂ ਬਚਨ ਲਈ ਉਸਦੀ ਮਿੱਨਤ ਕਰਨ ਲੱਗਾ। ਫੇਰ ਆਪਨੇ ਮਕਾਨ ਤੇ ਆਉਂਦੀ ਸਾਰ ਹੀ ਇਕ ਚਿੱਠੀ ਧੰਨਵਾਦ ਦੀ ਲਿਖ ਕੇ ਅਤੇ ਬਹੁਤ ਸਾਰਾ ਧਨ ਦੇ ਭੇਜਿਆ ਤੇ ਜਿਤਨਾ ਚਿਰ ਜੀਉਂਦਾ ਰਿਹਾ, ਫਿਰ ਉਨ੍ਹਾਂ ਪੁਰਾਣੀਆਂ ਵਾਦੀਆਂ ਦੇ ਕੋਲ ਨਾ ਆਯਾ, ਚਾਲਚਲਨ ਨੂੰ ਠੀਕ ੨ ਕਰਕੇ ਖਾਨ ਪੀਨ ਦੀ ਸਮਤਾ ਰੱਖਣ ਲੱਗਾ। ਭੁੱਖ ਜਿੰਨਾ ਖਾਨਾ ਤੇ ਸਮਯ ਤੇ ਟੁਰਨਾਂ ਫਿਰਨਾ ਕਰਦਾ ਰਿਹਾ ਇਸ ਪ੍ਰਕਾਰ ਕਰਨ ਕਰਕੇ ਉਹ ਬੁਢਾਪੇ ਵਿੱਚ ਬੀ ਤਕੜਾ ਰਿਹਾ ਤੇ ਗ੍ਰਿਸੇਤਰਾਂ ਦੀ ਬੀਮਾਰੀ ਉਸਨੂੰ ਨ ਆਈ॥

# ਵੈਨਿਸ ਦਾ ਸੁਦਾਗਰ ॥

ਸ਼ਹਿਰ ਵੈਨਿਸ ਵਿੱਚ ਸ਼ਾਇਲਾਕ ਨਾਮੇ ਇਕ ਯਹੂਦੀ ਰਹਿੰਦਾ ਸਾ ਓਹ ਸ਼ਾਹੂਕਾਰਾ ਕਰਦਾ ਸਾ ਅਤੇ ਈਸਾਈ ਸੁਦਾਗਰਾਂ ਕੋਲੋਂ ਰੱਜਕੇ ਬਿਆਜ ਲੈਂਦਾ ਹੁੰਦਾ ਸਾ। ਇਸ ਤਰਾਂ ਉਸਨੇ ਅਖੁੱਟ ਧਨ ਇਕੱਠਾ ਕਰ ਲਿਆ। ਓਹ ਲੈਹਣੇ ਦੇਣੇ ਵਿੱਚ ਬੜਾ ਨਿਰਦਈ ਸਾ ਅਤੇ ਆਪਣੀਆਂ ਅਸਾਮੀਆਂ ਨਾਲ ਬੁਰੀ ਤਰਾਂ ਵਰਤ-ਦਾ ਸਾ। ਜਿਸ ਤੇ ਸਾਰੇ ਭਲੇ ਮਾਣਸ ਉਸਨੂੰ ਬੁਰਾ ਸਮਝਦੇ ਸਨ ਅਤੇ ਵੈਨਿਸ ਦੇ ਇਕ ਜੁਵਾਨ ਸੁਦਾਗਰ "ਐਂਟੋਨੀਓ" ਦਾ ਦਿਲ ਤਾਂ ਉਸਥੋਂ ਬਹੁਤ ਖੱਟਾ ਹੋਯਾ ਹੋਇਆ ਸਾ। ਉਧਰ ਸ਼ਾਇਲਾਕਭੀ ਐਂਟੋਨੀਓ ਨੂੰ ਦੇਖ ਨ ਸੁਖਾਉਂਦਾ ਸਾ ਕਿਉਂ ਜੋ ਓਹ ਬਾਹਲਾ ਲੋੜਵੰਦ ਦੁਖੀ ਲੋਕਾਂ ਨੂੰ ਬਿਆਜ ਲੀਤੇ ਬਿਨਾ ਰੁਪੱਯੇ ਹੁਦਾਰੇ ਦੇਂਦਾ ਹੁੰਦਾ ਸਾ ਇਸ ਕਰਕੇ ਉਸ ਲੋਭੀ ਬਿਆਜੜੀਏ ਅਤੇ ਓਸ ਦਾਤਾ ਸੁਦਾਗਰ ਵਿੱਚ ਇੱਟ ਕੁੱਤੇ ਦਾ ਵੈਰ ਹੋਗਿਆ ਸਾ ਜਦ ਕਦੇ ਮੰਡੀ ਵਿੱਚ ਇਹ ਦੋਵੇਂ ਇਕ ਦੂਏ ਨੂੰ ਟੱਕਰਦੇ ਤਾਂ ਐਂਟੋਨੀਓ ਸ਼ਾਇਲਾਕ ਨੂੰ ਬੜੀ ਝਾੜ ਪਾਉਂਦਾ ਅਤੇ ਕਹਿੰਦਾ ਕਿ ਤੂੰ ਕਿਉਂ ਲੋਕਾਂ ਕੋਲੋਂ

ਐਨਾਂ ਬਿਆਜ ਲੈਂਦਾ ਹੈਂ ਅਤੇ ਜ਼ੁਲਮੀ ਕਰਦਾ ਹੈਂ ? ਸ਼ਾਇਲਾਕ ਬਾਹਰੋਂ ਤਾਂ ਇਹ ਗੱਲਾਂ ਸੁਣਕੇ ਸਹਿ ਲੈਂਦਾ ਅਤੇ ਪੀ ਜਾਂਦਾ ਪਰ ਮਨ ਵਿੱਚ ਸਦਾ ਮੌਕਾ ਤਾੜਦਾ ਜੋ ਕਿਵੇਂ ਏਹ ਮੇਰੇ ਟੇਟੇ ਚੜ੍ਹੇ ਤੇ ਮੈਂ ਸਿੱਝਾਂ। ਐਂਟੋਨੀਓ ਬੜਾ ਭਲਾ ਲੋਕ ਸਾ। ਓਹਦੀ ਰਾਤੇਂ ਓਹੀ ਜੰਮਿਆ ਸਾ। ਓਹ ਉਪਕਾਰ ਕਰਣ ਦੀ ਬੜੀ ਚਾਹ ਰਖਦਾ ਸਾ ਅਤੇ ਲੋਕਾਂ ਦਾ ਭਲਾ ਕਰਦਾ ਥੱਕਦਾ ਨ ਸਾ।

ਸੱਚ ਮੁੱਚ ਸਾਰੇ ਇਟਲੀ ਦੇਸ ਵਿੱਚ ਐਂਟੋਨੀਓ ਹੀ ਅਜੇਹਾ ਪੁਰਖ ਸਾ ਜਿਸ ਵਿੱਚ ਪੁਰਾਣੇ ਰੂਮੀਆਂ ਦੀ ਸ਼ੋਭਾ ਪ੍ਰਕਾਸ਼ਮਾਨ ਪਈ ਹੁੰਦੀ ਸੀ। ਐਉਂ ਤਾਂ ਉਸ ਸ਼ਹਿਰ ਦੇ ਸਬ ਲੋਕ ਉਸ ਨਾਲ ਪ੍ਰੀਤ ਕਰਦੇ ਹੁੰਦੇ ਸਾਨ ਪਰ ਵੈਨਿਸ ਦਾ ਇਕ ਜੁਵਾਨ ਰਈਸ ਬੈਸੈਨੀਓ ਨਾਮੇ ਉਸਦਾ ਬੜਾ ਪਿਆਰਾ ਮਿਤ੍ਰ ਸਾ। ਤਿਸਦੇ ਵੱਡਿਆਂ ਦਾ ਧਨ ਖਾਓਣ ਉਡਾਉਨਦੇ ਮੂੰਹ ਲੱਗ ਚੁੱਕਾ ਸਾ ਜਿਹਾਕੁ ਬਾਹਲਾ ਬਖਤਾਵਰਾਂ ਦੇ ਪੁਤ੍ਰਾਂ ਦਾ ਹਾਲ ਹੁੰਦਾ ਹੈ। ਹੁਣ ਜਦ ਕਦੇ ਬੈਸੈਨੀਓ ਨੂੰ ਰੁਪਏਦੀ ਲੋੜ ਪੈਂਦੀ, ਐਂਟੋਨੀਓ ਖੁੱਲ੍ਹੇ ਜੀ ਨਾਲ ਓਹਦੀ ਮੱਦਤ ਕਰਦਾ ਅਤੇ ਉਨ੍ਹਾਂ ਵਿੱਚ ਬੜਾ ਪ੍ਰੇਮ ਸਾ, ਮਾਣੋ ਇਕ ਦੂਏ ਨੇ ਪੱਗ ਵਟਾਈ ਹੋਈ ਸੀ॥

ਇਕ ਦਿਨ ਬੈਸੈਨੀਓ ਆਪਣੇ ਪਜਾਰੇ ਮਿਤ੍ਰ ਐਂਟੋਨੀਓ ਕੋਲ ਆਇਆ ਅਤੇ ਇੱਧਰ ਉੱਧਰ ਦੀਆਂ ਗੱਲਾਂ ਕਰਕੇ ਬੋਲਿਆਃ—

ਬੈਸੇਨੀਓ—ਮੈਂ ਚਾਹੁੰਦਾ ਹਾਂ ਕਿ ਉਸ ਕੋਮਲ ਦਿੱਬ ਜੋਤ ਮੁਟਿਆਰ ਸੁੰਦ੍ਰੀ ਨਾਲ ਵਿਆਹ ਕਰਾਂ ਜਿਸਦਾ ਪ੍ਰੇਮ ਮੇਰੇ ਮਨ ਵਿੱਚ ਘਤ ਕਰ ਚੁੱਕਾ ਹੈ ਅਤੇ ਜੋ ਆਪਣੇ ਪੇਉ ਦੇ ਮਰਣ ਮਗਰੋਂ ਬਹੁਤ ਮਾਲ ਅਤੇ ਮਿਲਖਾਂ ਦੀ ਮਾਲਕ ਹੈ, ਜਿਸ ਸੰਜੋਗ ਨਾਲ ਮੈਂ ਸੌਰ ਜਾਵਾਂਗਾ। ਅਜੇ ਓਹਦਾ ਪੇਉ ਜੀਉਂਦਾ ਹੀ ਸਾ ਕਿ ਮੈਂ ਉਹਨੂੰ ਮਿਲ ਆਇਆ ਸਾ ਓਸ ਦੀਆਂ ਮਸਤ ਅੱਖਾਂ ਦੀਆਂ ਸੈਣਤਾਂ ਨਾਲ ਹੀ ਅੰਦਰੋਂ ਅੰਦਰ ਚੁੱਪ ਚੁਪਾਤੇ ਮੇਰੇ ਮਨ ਵਿੱਚ ਇਹ ਗੱਲ ਖੁੱਭ ਗਈ ਅਤੇ ਨਿਹਚਾ ਹੋ ਗਿਆ ਕਿ ਓ ਨੂੰ ਭੀ ਮੇਰੀ ਚਾਹ ਹੈ। ਪਰ ਕੀ ਕਰਾਂ ਇਸ ਵੇਲੇ ਮੇਰੇ ਕੋਲ ਐਨਾ ਧਨ ਨਹੀਂ ਹੈ ਜੋ ਉਸ ਮਨ ਮੋਹਨੀ, ਧਨਵੰਤੀ, ਪਜਾਰੀ ਦੀ ਪ੍ਰੀਤਿ ਦੱਸਣ ਲਈ ਜੋ ਜੋ ਪਦਾਰਥ ਲੋੜੀਦੇ ਹਨ ਲੈ ਸੱਕਾਂ, ( ਸਿਰ ਨੀਵਾਂ ਕਰਕੇ ) ਜਿੱਥੇ ਤੁਸਾਂ ਹੋਰ ਸੈਂਕੜੇ ਉਪਕਾਰ ਮੇਰੇ ਉੱਤੇ ਕੀਤੇ ਹਨ ਓਥੇ ਇਸ ਲੋੜ ਦੇ ਵੇਲੇ ਹੋਰ ਤਿੰਨ ਹਜ਼ਾਰ ਰੁਪਯੇ ਦੀ ਕ੍ਰਿਪਾ ਕਰੋ ॥

ਪਰ ਐਂਟੋਨੀਓ ਉਸ ਵੇਲੇ ਰੁਪੱਯਾ ਨ ਹੋਣਕਰਕੇ ਲਚਾਰ ਸਾ। ਤਾਂ ਬੀ ਦਿਸਾਓਰੀ ਮਾਲ ਨਾਲ ਲੱਦੇ ਹੋਏ ਓਹਦੇ ਜਹਾਜ ਆਉਣ ਹੀ ਵਾਲੇ ਸਨ, ਉਨ੍ਹਾਂ ਦਾ ਜਦ ਉਸਨੂੰ ਚੇੱਤਾ ਆਯਾ ਤਾਂ ਇਕ ਨਵੀਂ ਗੱਲ ਸੁੱਝੀ ਅਤੇ ਖਿੜੇ ਮੱਥੇ ਬੋਲਿਆ:—

ਐਂਟੋਨੀਓ—(ਥੋੜਾ ਚਿਰ ਚੁਪਰਹਿਕੇ)ਕੁਝ ਚਿੰਤਾ ਨਹੀਂ ਅਸੀਂ ਸ਼ਾਇਲਾਕ ਕੋਲ ਜਾਕੇ ਆਪਣੇ ਜਹਾਜਾਂ ਦੇ ਆਉਣ ਤਕ ਇਕਰਾਰ ਕਰਕੇ ਰੁਪਏ ਹੁਦਾਰੇ ਲਵਾਂਗੇ॥

ਤਿਸਦੇ ਮਗਰੋਂ ਐਂਟੋਨੀਓ ਅਤੇ ਬੈਸੈਨੀਓ ਮਿਲਕੇ ਸ਼ਾਇਲਾਕ ਕੋਲ ਆਏ ਅਤੇ ਓਹਨੂੰ ਕਿਹਾ ਕਿ ਸਾਨੂੰ ਤਿੰਨ ਹਜਾਰ ਰੁਪਏ ਹੁਦਾਰੇ ਦੇ ਜੋ ਐਂਟੋਨੀਓ ਦੇ ਜਹਾਜ ਆਉਣੇ ਪੁਰ ਬਿਆਜ ਸਮੇਤ ਮੂਲ ਦੇ ਦੇਵਾਂਗੇ॥

ਇਹ ਇੱਕ ਅਜੇਹੀ ਗੱਲ ਸੀ ਜਿਸਨੂੰ ਸੁਣਦੇ ਸਾਰ ਸ਼ਾਇਲਾਕ ਆਪਣੇ ਦਿਲ ਵਿੱਚ ਕਹਿਣ ਲੱਗਾ "ਮੌਕਾ ਤਾਂ ਚੰਗਾ ਹੈ, ਜੇ ਇਹ ਇਸ ਵੇਲੇ ਮੇਰੇ ਦਾਓ ਵਿੱਚ ਆ ਗਿਆ ਤਾਂ ਜੋ ਜੋ ਗਤ ਮੇਰੀ ਅੱਜ ਤਕ ਇਸਨੇ ਕੀਤੀ ਹੈ ਸਭ ਦਾ ਬਦਲਾ ਲੈ ਲਵਾਂਗਾ। ਇਹ ਅਸਾਡੇ ਯਹੂਦੀ ਲੋਕਾਂ ਨੂੰ ਤੂਰਾ ਸਮਝਦਾ ਹੈ। ਲੋਕਾਂ ਨੂੰ ਰੁਪਏ ਹੁਦਾਰੇ ਦੇਂਦਾ ਹੈ ਅਤੇ ਬਿਆਜ ਨਹੀਂ ਲੈਂਦਾ। ਸਾਰਿਆਂ ਬਪਾ-

ਰੀਆਂ ਦੇ ਸਾਮ੍ਹਣੇ ਮੇਰੀ ਹਲਾਲ ਦੀ ਕੁਮਾਈ ਨੂੰ ਬਿਆਜ ਕਹਿਕੇ ਨਿੰਦਦਾ ਹੈ ਅਤੇ ਮੈਨੂੰ ਦੁਰਕਾਰਦਾ ਰਹਿੰਦਾ ਹੈ। ਫਿੱਟੇ ਮੂੰਹ ਮੇਰੀ ਜਾਤਨੂੰ ਜੇ ਇਹਮੌਕਾਐਵੇਂਹੀਗੁਆਵਾਂ"॥

ਐਂਟੋਨੀਓ ਜਿਸਦਾ ਮਨ ਰੁਪਏਦੀ ਚਿੰਤਾਨਾਲਬਯਾ-ਕੁਲ ਹੋਰਿਹਾ ਸਾ ਉਸਨੂੰ ਸੋਚ ਵਿੱਚ ਪਿਆ ਦੇਖਕੇ ਅਤੇ ਆਪਣੀ ਗੱਲਦਾ ਕੁਝ ਉੱਤਰਨਮਿਲਣ ਕਰਕੇ ਬੋਲਿਆ॥

ਐਂਟੋਨੀਓ–ਸ਼ਾਈਲਾਕ, ਦੱਸੋ ਤਾਂ ਤੁਸਾਂ ਰੁਪਏ ਦੇਣੇ ਹਨ ਜਾਂ ਨਹੀਂ ?

ਸ਼ਾਈਲਾਕ–ਮਹਾਰਾਜ! ਤੁਹਾਨੂੰ ਯਾਦ ਹੋਣਾ ਹੈ ਕਿ ਤੁਸਾਂ ਕਈ ਵਾਰ ਮੈਨੂੰ ਮੇਰੇ ਧਨ ਨੂੰ ਅਤੇ ਬਿਆਜ ਖਾਣ ਨੂੰ ਨਿੰਦਿਆ ਹੈ ਪਰ ਮੈਂ ਇਹ ਸਾਰੀਆਂ ਗੱਲਾਂ ਸੁਣਕੇ ਸਹਾਰੀਆਂ ਹਨ, ਕਿਉਂ ਜੋ ਸਬਰ ਸ਼ੁਕਰ ਹੀ ਅਸਾਂ ਲੋਕਾਂ ( ਯਹੂਦੀਆਂ ) ਦੀ ਵਡਿਆਈ ਹੈ । ਤੁਸੀਂ ਮੈਨੂੰ ਬੇਈਮਾਨ, ਠੱਗ, ਕੁੱਤਾ ਅਤੇ ਰੱਬ ਜਾਣੇ ਹੋਰ ਕੀ ਕੀ ਬਣਾਇਆ, ਮੇਰੀ ਯਹੂਦੀ ਪੁਸ਼ਾਕ ਉੱਪਰ ਥੁੱਕਿਆ ਅਤੇ ਮੈਨੂੰ ਕੁੱਤੇ ਦੇ ਠੀਕਰੇ ਪਾਨੀ ਪਿਆਯਾ ਪਰ ਇਸ ਵੇਲੇ ਪਤਾ ਲੱਗਾ ਜੋ ਤੁਸੀਂ ਮੇਰੇ ਕੋਲੋਂ ਹੀ ਸਹਾਯਤਾ ਚਾਹੁੰਦੇ ਹੋ। ਮੇਰੇ ਕੋਲ ਆਕੇ ਕਹਿੰਦੇ ਹੋ "ਸ਼ਾਈਲਾਕ ਸਾਨੂੰ ਰੁਪਏ ਹੁਦਾਰੇ ਦੇ" ਕਦੀ ਕੁੱਤੇ ਕੋਲ ਭੀ ਰੁਪਏ

ਚੋਏ ਹਨ? ਕਦੇ ਕੁੱਤਾ ਨ ਕ੍ਰਾਰਾ ਬੀ ਤਿੰਨ ਹਜਾਰ ਰੁਪਏ ਹੁਦਾਰੇ ਦੇ ਸਕਦਾ ਹੈ? ਹੁਣ ਮੈਂ ਤੁਹਾਡੇ ਕੋਲੋਂ ਹੱਥ ਬੰਨ੍ਹ ਕੇ ਅਤੇ ਸਿਰ ਨਿਵਾ ਕੇ ਪੁੱਛਨਾਂ ਕਿ ਮੱਲ ਜੀ ਅੱਜ ਪਿਛਲੇ ਬੁੱਧਵਾਰ ਤੁਸੀ ਮੇਰੇ ਉੱਤੇ ਥੁੱਕ ਚੁੱਕੇ ਹੋ, ਉਸਤੇ ਪਹਿਲਾਂ ਕੁੱਤਾ ਬਣਾ ਚੁੱਕੇ ਹੋ ॥

ਏਹੋ ਤੁਹਾਡਾ ਵਰਤਾਰਾ ਹੈ,ਏਹੋ ਤੁਸਾਂ ਸਾਡੇਨਾਲ ਭਲਿਆਈਆਂ ਕੀਤੀਆਂ ਹਨ ਕਿ ਜਿਨ੍ਹਾਂ ਦੇ ਬਦਲੇ ਮੈਂ ਤੁਹਾਨੂੰ ਰੁਪਏ ਹੁਦਾਰੇ ਦਿਆਂ ?

ਐਂਟੋਨੀਓ–ਹੁਣ ਬੀ ਓਹੀ ਹੋਵੇਗਾ। ਮੈਂ ਜਰੂਰ ਤੇਰੇ ਉੱਤੇ ਥੁੱਕਾਂਗਾ ਅਤੇ ਫਿਟਕਾਰਾਂਗਾ । ਜੇ ਤੈਂ ਰੁਪਏ ਹੁਦਾਰੇ ਦੇਣੇ ਹਨ ਤਾਂ ਸੱਜਣ ਬਣਕੇ ਨਾ ਦੇ ਵੈਰੀ ਬਣਕੇ ਦੇ ਅਰਥਾਤ ਜੇ ਵੇਲੇ ਸਿਰ ਰਕਮ ਤੈਨੂੰ ਨ ਮਿਲੇ ਤਾਂ ਜੋ ਤੂੰ ਕਹੇਂ ਮੈਂ ਚੱਟੀ ਭਰ ਦਿਆਂਗਾ ॥

ਸ਼ਾਈਲਾਕ–ਦੇਖੋ ਜੀ ਤੁਸੀਂ ਸਾਡੇ ਨਾਲ ਐਂਨੇ ਲਾਲ ਪੀਲੇ ਕਿਉਂ ਹੁੰਦੇ ਹੋ।ਮੈਂ ਚਾਹੁੰਦਾ ਹਾਂ ਕਿ ਤੁਹਾਡੇ ਨਾਲ ਸਜਨਾਈ ਕਰਾਂ ਜਿਸਤੇ ਅੱਗੇ ਨੂੰ ਸਾਡਾ ਤੁਹਾਡਾ ਪਯਾਰ ਪੈ ਜਾਵੇ। ਜੋ ਕੁਝ ਤੁਸਾਂ ਮੈਨੂੰ ਬੁਰਾ ਭਲਾ ਕਿਹਾ ਹੈ ਮੈਂ ਸਭ ਕੁਝ ਭੁਲਣੇਦਾ ਜਤਨਕਰਾਂਗਾ । ਮੈਂ ਬਿਆਜ ਲੈ ਤੇ ਬਾਝ ਤੁਹਾਡੀ ਲੋੜ ਪੂਰੀ ਕਰਾਂਗਾ ॥

ਇਹ ਮਿੱਠੀਆਂ ਮਿੱਠੀਆਂ ਗੱਲਾਂ ਸੁਣਕੇ ਐਂਟੋ-ਨੀਓ ਹੱਕਾ ਬੱਕਾ ਰਹਿ ਗਿਆ। ਸ਼ਾਈਲਾਕ ਨੇ ਉੱਪਰੋਂ ਹਿਤ ਕਰਕੇ ਵਿੱਚੋਂ ਕੱਤੀ ਚਲਾਉਣੀ ਚਾਹੀ ਅਤੇ ਇਹ ਗੱਲ ਜਿਤਾਉਣ ਲਈ ਕਿ ਓਹ ਐਂਟੋਨੀਓ ਉੱਤੇ ਉਪ-ਕਾਰ ਕਰਕੇ ਓਹਨੂੰ ਮਿੱਤ੍ਰ ਬਣਾਉਣਾ ਚਾਹੁੰਦਾ ਹੈ,ਆਖਣ ਲੱਗਾ ਕਿ "ਤਿੰਨਹਜਾਰ ਰੁਪਏ ਹੁਦਾਰੇ ਦੇਣਨੂੰ ਮੈਂ ਤਿਆਰ ਹਾਂ ਅਤੇ ਬਿਆਜ ਬੀ ਨਾ ਲਵਾਂ ਗਾ" ਪਰ ਨਾਲ਼ੇ ਇਹ ਬੀ ਕਿਹਾਃ—

ਸ਼ਾਈਲਾਕ—ਪਰ ਇੱਕ ਗੱਲ ਹੈ,ਐਂਟੋਨੀਓ ਨੂੰ ਹਾਸੇ ਭਾਣੇ ਇਕ ਟੋਂਬੂ ਕਚਹਿਰੀ ਵਿੱਚ ਇਸ ਗੱਲ ਦਾ ਕਰ ਦੇਣਾਂ ਹੋਵੇਗਾ, ਕਿ ਜੇ ਐਂਟੋਨੀਓ ਫਲਾਨੀ ਤਰੀਕ ਨੂੰ ਸਾਰੀ ਰਕਮ ਨ ਦੇਵੇ ਤਾਂ ਸ਼ਾਈਲਾਕ ਜਿਥੋਂ ਚਾਹੇ ਅੱਧ ਸੇਰ ਮਾਸ ਐਂਟੋਨੀਓ ਦਾ ਵੱਢ ਲਏ॥

ਐਂਟੋਨੀਓ—ਇਹ ਗੱਲ ਮੈਂ ਮੰਨੀ, ਮੈਂ ਟੋਂਬੂ ਕਰਾਉਣ ਨੂੰ ਤਿਆਰ ਹਾਂ ਅਤੇ ਫੇਰ ਬੀ ਇਹ ਕਹਾਂਗਾ ਕਿ ਯਹੂਦੀ ਨੇ ਬੜੀ ਦਯਾ ਕੀਤੀ॥

ਬੈਸੈਨੀਓ—(ਗੱਲ ਟੋਕਕੇ) ਨਹੀਂ ਨਹੀਂ ਮੇਰੀ ਇਹ ਮਰਜੀ ਨਹੀਂ ਕਿ ਐਂਟੋਨੀਓ ਮੇਰੇ ਲਈ ਅਜੇਹਾ ਟੋਂਬੂ ਕਰਾਵੇ॥

ਐਂਟੋਨੀਓ-(ਹਠ ਕਰਕੇ) ਠਹਿਰੋ ਤਾਂ ਸਹੀ, ਮੈਂ ਜ਼ਰੂਰ ਟੌਂਬੂ ਕਰਾ ਦੇਵਾਂਗਾ। ਤੁਸੀਂ ਘਾਬਰਦੇ ਕਿਉਂ ਹੋ ? ਜਿਸ ਦਿਨ ਦਾ ਇਕਰਾਰ ਕਰਣ ਹੈ ਉਸਥੋਂ ਇੱਕ ਦਿਨ ਪਹਿਲੇ ਹੀ ਮੇਰੇ ਜਹਾਜ ਇਸ ਰੁਪਏ ਥੋਂ ਵਧੇਰੇ ਮੁੱਲ ਦੇ ਮਾਲ ਨਾਲ ਲੱਦੇ ਹੋਏ ਆ ਜਾਣਗੇ॥

ਸ਼ਾਈਲਾਕ—(ਦੋਹਾਂ ਦਾ ਝਗੜਾ ਸੁਨਕੇ) ਤੋਬਾ ਰ ਇਹ ਈਸਾਈਆਂ ਦੀ ਜਾਤ ਬੀ ਕਿਹੀ ਭਰਮਣ ਹੈ, ਲੋਕਾਂ ਨਾਲ ਜੋ ਇਨ੍ਹਾਂ ਦਾ ਵਰਤਾਰਾ ਬੁਰਾ ਹੈ ਤਾਂ ਇਹ ਸਮਝਦੇ ਹਨ ਕਿ ਜੇਹੇ ਅਸੀਂ ਹਾਂ ਸਾਰੇ ਆਦਮੀ ਓਹੋ ਜੇਹੇ ਹੀ ਹਨ ਅਤੇ ਕਿਸੇ ਦਾ ਵਸਾਹ ਨ ਕਰੋ॥

ਬੈਸੈਨੀਓ ! ਤੁਸੀਂ ਕ੍ਰਿਪਾ ਕਰਕੇ ਮੈਨੂੰ ਇਹ ਤਾਂ ਦੱਸੋ ਭਈ ਜੇ ਓਹਦੇ ਕੋਲੋਂ ਇਕਰਾਰ ਪੂਰਾ ਨਾ ਹੋਇਆ ਤਾਂ ਮੈਂ ਇਹ (ਮਾਸ ਦੀ) ਚੱਟੀ ਭਰਕੇ ਕੀ ਖੱਟ ਲੈਨਾ ਹੈ॥

ਜੇ ਮਨੁੱਖ ਦਾ ਮਾਸ ਅੱਧ ਸੇਰ ਉਸਦੇ ਸਰੀਰ ਥੋਂ ਵੱਢ ਬੀ ਲਿਆ ਜਾਵੇ ਤਾਂ ਓਹ ਐਨਾਂ ਬੀ ਤਾਂ ਕੰਮ ਨਹੀਂ ਆ ਸੱਕਦਾ ਜਿੰਨਾਂ ਬੱਕਰੇ ਦਾ ਮਾਸ,ਮੈਂ ਓਸ ਨਾਲ ਪਜਾਰ ਪਾਉਣ ਲਈ ਇਹ ਉਪਕਾਰ ਕਰਣਾ ਚਾਹੁੰਦਾ ਹਾਂ। ਜੇ ਮੰਨੇ ਤਾਂ ਵਾਹ ਭਲਾ ਨਹੀਂ ਤਾਂ ਓਹ ਜਾਣੇ॥

ਏਸੈਨੀਓ ਨੇ, ਜੋ ਯਹੂਦੀ ਦੀਆਂ ਬਾਹਰਲੀਆਂ ਪ੍ਰੇਮ ਭਰੀਆਂ ਗੱਲਾਂ ਨਾਲ ਨ ਪਤੀਜਿਆ ਸਾ, ਬਥੇਰਾ ਐਂਟੋਨੀਓ ਨੂੰ ਹਟਕਿਆ ਕਿ ਹੇ ਮਿੱਤ੍ਰ ਅਜੇਹੀ ਚੱਟੀ ਭਰਣ ਦੇ ਇਕਰਾਰ ਕਰਣ ਵਿੱਚ ਖਟਕਾ ਹੈ, ਤੂੰ ਇਨ੍ਹਾਂ ਬਖੇੜਿਆਂ ਵਿੱਚ ਨਾ ਪਓ, ਪਰ ਐਂਟੋਨੀਓ ਨੇ ਇਹ ਸਮਝਾ ਕੇ ਕਿ ਸੱਚ ਮੁੱਚ ਜਿੱਕੁਰ ਯਹੂਦੀ ਕਹਿੰਦਾ ਹੈ ਇਹ ਇਕਰਾਰ ਹਾਸੇ ਠੱਠੇ ਹੀ ਕਰਦਾ ਹੈ, ਓੜਕ ਨੂੰ ਟੌਂਬੂ ਕਰ ਹੀ ਦਿੱਤਾ ॥

ਇਹ ਧਨ ਵਾਲੀ ਸੁੰਦਰ ਇਸਤ੍ਰੀ ਜਿਸਨੂੰ ਬੈਸੈ-ਨੀਓ ਦੇ ਸੱਚੇ ਪ੍ਰੇਮ ਨੈ ਆਪਣੇ ਲਈ ਪਸਿੰਦ ਕੀਤਾ ਸਾ, ਵੈਨਿਸ ਦੇ ਲਾਗੇਹੀ ਬੈਲਮਾਂਟ ਨਾਮੇ ਥਾਂਉ ਪੁਰ ਰਹਿੰਦੀ ਸੀ। ਓਹਦਾ ਨਾਉਂ (ਪੋਰਸ਼ੀਆ) ਸਾ, ਅਤੇ ਸੁਹੱਪਣ ਅਤੇ ਸੁਘੜਤਾਈ ਵਿਚ ਉਸ ਪੁਰਾਨੇ ਸਮੇਂ ਦੀ ਪੋਰਸ਼ੀਆ ਥੋਂ ਘੱਟ ਨਾ ਸੀ ਜੋ ਕੇਟੋ ਦੀ ਧੀ ਅਤੇ ਬ੍ਰੂਟਸ ਬਾਦਸ਼ਾਹ ਦੀ ਇਸਤ੍ਰੀ ਸੀ ॥

ਬੈਸੈਨੀਓ, ਜਿਸਨੂੰ ਇਕ ਮਿੱਤ੍ਰਦੀ ਜਿੰਦ ਨੂੰ ਖਟਕੇ ਵਿੱਚ ਫਸਾਕੇ ਮਨ ਭਾਉਂਦਾ ਰੁਪੈਯਾ ਮਿਲ ਗਿਆ ਸਾ ਬੜੇ ਵੱਜ ਗੱਜਕੇ ਬੈਲਮਾਂਟ ਵੱਲ ਤੁਰ ਪਿਆ। ਹੋਰਨਾਂ ਮਨੁੱਖਾਂ ਛੁੱਟ ਉਸਨੇ ਆਪਣੇ ਨਾਲ ਗ੍ਰੈਸ਼ਯੈਨੋ ਨਾਂ

ਇਕ ਚਾਕਰ ਨੂੰ ਲੈਲਿਆ। ਬੈਸੈਨੀਓ ਦੀ ਮੁਰਾਦ ਝਬਦੇ ਹੀ ਪੂਰੀ ਹੋਗਈ। ਪੋਰਸ਼ੀਆ ਉਸਦੇ ਉੱਥੇਪੁੱਜਣ ਮਗਰੋਂ ਹੀ ਛੇਤੀ ਉਸਦੀ ਪਤਿਬ੍ਰਤਾ ਇਸਤ੍ਰੀ ਬਣਨ ਵਿੱਚ ਰਾਜ਼ੀ ਹੋਗਈ। ਬੈਸੈਨੀਓ ਨੇ ਪੋਰਸ਼ੀਆ ਨੂੰ ਸਿੱਧੀ ਤਰ੍ਹਾਂ ਕਹਿ ਦਿੱਤਾ ਕਿ ਮੇਰੇ ਕੋਲ ਧਨ ਦੌਲਤ ਨਹੀਂ, ਮੇਰੇ ਵਿੱਚ ਇਹੀਓ ਗੁਣ ਹੈ ਕਿ ਮੇਰਾ ਹੱਡ ਸੁੱਚਾ ਹੈ ਅਤੇ ਮੈਂ ਚੰਗੀ ਕੁਲ ਦਾ ਹਾਂ। ਪਰ ਪੋਰਸ਼ੀਆ, ਜਿਸ ਦੀ ਪ੍ਰੀਤ ਬੈਸੈਨੀਓ ਨਾਲ ਸੱਚੀ ਸੀ ਅਤੇ ਜਿਸਦੇ ਅਖੁੱਟ ਧਨ ਨੇ ਓਹਨੂੰ ਇਸ ਗੱਲਦੀ ਪਰਵਾਹ ਨਹੀਂ ਰੱਖੀਸੀ ਕਿ ਓਹ ਆਪਣੇ ਭਰਤੇ ਦੇ ਧਨ ਵੱਲ ਤੱਕਦੀ, ਸ਼ਰਮਾਕੇ ਭੋਲੇ ਭਾ ਕਹਿਣ ਲੱਗੀ ਜੋ ਮੈਂ ਹੁਣ ਥੋਂ ਹਜ਼ਾਰ ਗੁਣਾਂ ਬੀ ਵੱਧ ਸੋਹਣੀ ਅਤੇ ਪੈਸੇ ਵਾਲੀ ਹੁੰਦੀ ਤਦ ਬੀ ਤੁਹਾਡੇ ਜਿਹੇ ਗੁਣਵਾਂਨ ਪੁਰਖ ਦੇ ਸਾਹਮਣੇ ਮੈਂ ਤੁੱਛ ਸਾਂ ਇਸਤਰਾਂ ਪੋਰਸ਼ੀਆ ਨੇ ਆਪਣੇ ਬੁਧਿ ਬਲ ਨਾਲ ਡਾਢੀ ਅਧੀਨਗੀ ਦੱਸੀ ਅਤੇ ਆਖਿਆ ਕਿ ਮੈਂ ਮੂਰਖ ਅਞਾਂਣੀ ਅਤੇ ਅੱਲੜ੍ਹ ਕੁੜੀ ਹਾਂ ਪਰ ਅਜੇ ਮੇਰੀ ਅਵਸਥਾ ਕੁਝ ਸਿੱਖ ਮੱਤ ਲੈਣ ਦੀ ਹੈ। ਮੈਂ ਅੱਜ ਥੋਂ ਤੁਹਾਡੀ ਸਿੱਖਜਾਦੇਅਨੁਸਾਰ ਚੱਲਾਂਗੀ, ਤੁਹਾਡੀ ਹੀ ਮੀਜਾ ਵਿੱਚ ਰਹਾਂਗੀ। ਅੱਜ ਥੋਂ ਲੈਕੇ ਮੈਂ ਤਨ ਮਨ ਧਨ ਤੁਹਾਡੇ ਅਰਪਣ ਕਰ ਦਿੱਤਾ॥

ਹੇ ਪਤਿ ! ਕੱਲ੍ਹ ਤਕ ਮੈਂ ਇਨ੍ਹਾਂ ਮਹਲਾਂ ਮਾੜੀਆਂ ਦੀ ਮਾਲਕ ਸਾਂ, ਸ੍ਵਤੰਤ੍ਰ ਅਤੇ ਸਾਰਿਆਂ ਨੌਕਰਾਂ ਚਾਕਰਾਂ ਪੁਰ ਮੇਰਾ ਹੁਕਮ ਹਾਸਲ ਸਾ, ਹੁਣਇਹ ਘਰਬਾਰ ਟਹਲੂਏ ਅਤੇ ਮੈਂ ਆਪ ਤੁਹਾਡੀ ਹਾਂ ( ਇਕ ਛਾਪ ਦੇਕੇ ) ਇਹ ਸਾਰੀਆਂ ਚੀਜਾਂ ਇਸ ਛਾਪ ਸਮੇਤ ਤੁਹਾਡੀਆਂ ਹਨ॥

ੋਰਸ਼ੀਆ ਦੇਵੀ ਨੈ ਇਸਤਰ੍ਹਾਂ ਰੱਬ ਦਾ ਸ਼ੁਕਰ ਕਰਕੇ ਬੈਸੈਨੀਓ ਜੇਹੇ ਨਿਰਧਨ ਆਦਮੀ ਨੂੰ ਅੰਗੀਕਾਰ ਕੀਤਾ,ਅਤੇ ਉਹਦਾ ਅਜੇਹਾ ਮਾਨ ਕੀਤਾ ਕਿ ਉਹ ਹੱਕਾ ਬੱਕਾ ਰਹਿ ਗਿਆ, ਅਤੇ ਉਸਦਾ ਮਨ ਅਜੇਹਾ ਆਨੰਦ ਨਾਲ ਮਗਨ ਹੋ ਗਿਆ ਸਾ ਕਿ ਉਹਦੇ ਮੂੰਹੋਂ ਗੱਲ ਨਾ ਨਿਕਲੇ । ਛੇਕੜ ਮਸਾਂ ਮਸਾਂ ਉਹਨੇ ਦੋ ਚਾਰ ਟੁੱਟੇ ਫੁੱਟੇ ਸ਼ਬਦਾਂ ਵਿੱਚ ਪੋਰਸ਼ੀਆ ਦੇ ਪ੍ਰੇਮ ਅਤੇ ਉਪਕਾਰ ਦਾ ਧੰਨਵਾਦ ਕੀਤਾ, ਅਤੇ ਛਾਪ ਹੱਥ ਵਿਚ ਲੈਕੇ ਪੱਕਾ ਬਚਨ ਦਿੱਤਾ ਕਿ ਮੈਂ ਸਦਾ ਇਸ ਛਾਪ ਨੂੰ ਕਾਲਜੇ ਨਾਲ ਲਗਾਕੇ ਰੱਖਾਂਗਾ, ਅਤੇ ਆਪਣੀ ਜਿੰਦ ਜਾਨ ਸਮਝਕੇ ਆਪਨੇ ਥੋਂ ਇਸਨੂੰ ਅੱਡ ਨ ਕਰਾਂਗਾ ॥

ਗ੍ਰੈਸ਼ਯੈਨੋ ਅਤੇ ਪੋਰਸ਼ੀਆ ਦੀ ਗੋੱਲੀ ਨੈਰਿਸ੍ਾ ਦੋਵੇਂ ਉਸ ਵੇਲੇ ਆਪਣੇ ਮਾਲਕਾਂ ਦੇ ਨਾਲ ਸਨ, ਕਿ ਜਿਸ ਵੇਲੇ ਰੂਪਵਤੀ ਪੋਰਸ਼ੀਆ ਨੈ ਬੜੀ ਸੋਹਣੀ

ਤਰ੍ਹਾਂ ਬੈਸੈਨੀਓ ਦੀ ਆਗਿਆਕਾਰ ਇਸਤ੍ਰੀ ਬਣਕੇ ਰਹਿਣ ਦਾ ਇਕਰਾਰ ਕੀਤਾ ॥

ਗ੍ਰੈਸਯੈਨੋ ਨੇ ਆਪਣੇ ਸਾਈਂ ਅਤੇ ਉਸਦੀ ਸੁੰਦਰ ਇਸਤ੍ਰੀ ਦੇ ਆਨੰਦ ਨੂੰ ਵਧਾਉਣ ਲਈ ਪ੍ਰਾਰਥਨਾ ਕੀਤੀ ਕਿ ਮੇਰਾ ਵਿਆਹ ਬੀ ਇਸੇ ਵੇਲੇ ਕਰ ਦਿਓ ॥

ਬੈਸੈਨਜੋ ਤੇਰੀ ਗੱਲ ਸਿਰ ਮੱਥੇ ਉੱਤੇ ਪਰ ਇਹ ਤਾਂ ਦੱਸ ਕਿਸਦੇ ਨਾਲ ?

ਗ੍ਰੈਸਯੈਨੋ–ਮੇਰਾ ਮਨ ਬੇਬੇ ਜੀ ( ਪੋਰਸ਼ੀਆ) ਦੀ ਸਖੀ, ਨੈਰਿਸਾ ਨੇ ਮੋਹ ਲਿਆ ਹੈ ਅਤੇ ਆਪ ਹੀ ਉਸਨੇ ਇਕਰਾਰ ਕੀਤਾ ਹੈ ਕਿ ਜੇ ਭਾਈਏ ਹੋਰੀ (ਬੈਸੈ-ਨੀਜੋ ) ਅਤੇ ਬੇਬੇ ਹੋਰਾਂ ਦਾ ਸੰਜੋਗ ਹੋਗਿਆ ਤਾਂ ਮੈਂ ਬੀ ਤੇਰੀ ਹੋ ਰਹਾਂਗੀ ॥

ਪੋਰਸ਼ੀਆ–(ਆਪਨੀ ਗੋੱਲੀ ਨੂੰ)ਕਿਉਂ ਨੈਰਿਸਾ ਇਹ ਗੱਲ ਸੱਚ ਹੈ ?

ਨੈਰਿਸਾ-ਜੀ ਸੱਚ ਹੈ ਪਰ ਤੁਹਾਡਾ ਹੁਕਮ ਲੋੜੀਏ॥

ਪੋਰਸ਼ੀਆ-ਜੱਮ ਜੱਮ ਇਹਨੂੰ ਵਰ ॥

ਬੈਸੈਨਜੋ–ਗ੍ਰੈਸਯੈਨੋ,ਸੱਚ ਮੁੱਚ ਸਾਡੇ ਵਿਆਹਦੇ ਨਾਲ ਹੀ ਤੁਹਾਡਾ ਕਾਜ ਹੋਣਾ ਸਾਡੇ ਅਨੰਦ ਨੂੰ ਵਧਾਏਗਾ ॥

ਪਰ ਈਸ਼੍ਵਰ ਦੀ ਨੇਤ ਕਿ ਕੋਈ ਭੈੜਾ ਸੁਨੇਹਾ ਲੈ ਕੇ ਇਕ ਜਨਾ ਐਂਟੋਨੀਓਂ ਕੋਲੋਂ ਆਇਆ, ਜਿਸਥੋਂ ਉਨ੍ਹਾਂ ਸਾਰਿਆਂ ਸੱਜਨਾਂ ਦੇ ਆਨੰਦ ਵਿੱਚ ਭੰਗ ਪੈ ਗਿਆ ॥

ਐਂਟੋਨੀਓ ਦੀ ਚਿੱਠੀ ਪੜ੍ਹਦਿਆਂ ਸਾਰ ਬੈਸੈਨੀਓ ਦੀ ਖਾਨਿਓਂ ਗਈ, ਇੱਕ ਰੰਗ ਆਵੇ ਤੇ ਇੱਕ ਰੰਗ ਜਾਵੇ। ਇਹ ਦੇਖ ਪੋਰਸ਼ੀਆ ਉਦਾਸ ਹੋਕੇ ਪਈ ਓਹਦੇ ਵਲ ਤੱਕਦੀ ਸੀ ਕਿ ਦੇਖੀਏ ਕਦ ਇਹ ਸਿਰ ਚੁਕਕੇ ਕਿਸੇ ਮਿੱਠੇ ਪਜਾਰੇ ਦੇ ਮਰਣ ਦੀ ਖਬਰ ਸੁਣਾਉਂਦਾ ਹੈ॥

ਓੜਕ ਨਾ ਰਹਿ ਸੱਕੀ ਅਤੇ ਬਹੁਤ ਬਜਾਕੁਲਹੋਕੇ ਪੁੱਛਣ ਲੱਗੀ ॥

ਪੋਰਸ਼ੀਆ–ਕਿਉਂ ਸੁੱਖ ਤਾਂ ਹੈ, ਤੁਸੀਂ ਕਿਸ ਕਰਕੇ ਬੇ ਸੁੱਧ ਹੋ ਗਏ ?

ਬੈਸੈਨੀਓ–ਪਜਾਰੀ ਪੋਰਸ਼ੀਆ ਕਦੇ ਅਜਿਹੀ ਦੁਖ ਦੀ ਵਾਰਤਾ ਕਿਤੇ ਲਿਖੀ ਨਹੀਂ ਡਿੱਠੀ । ਤੁਹਾਨੂੰ ਯਾਦ ਹੋਵੇਗਾ ਕਿ ਸੰਜੋਗ ਹੋਣ ਥੋਂ ਪਹਿਲੇ ਹੀ ਮੈਂ ਤੁਹਾਨੂੰ ਆਪਣਾ ਹਾਲ ਸੱਚ ਸੱਚ ਕਹਿਵਿੱਤੀਸਾ ਕਿ ਮੈਂ ਆਪਣੀ ਸਾਰੀ ਮਾਯਾ ਫ਼ੈਲਸੂਫੀਆਂ ਦੇ ਮੂੰਹ ਉਡਾ ਛੱਡੀ,ਪਰ ਇਕ ਗੱਲਹੋਰਬੀਦਸਨੋਂਰਹਿੰਦੀਸੀ ਕਿ ਮੇਰਾ ਹਾਲ ਉਸ ਨਿਰ-

ਧਨ ਥੋਂ ਭੀ ਮੰਦਾ ਹੈ ਜਿਸਦੇ ਪੱਲੇ ਕੌਡੀ ਬੀ ਨ ਹੋਵੇ ਅਰਥਾਤ ਮੈਂ ਕਰਜ਼ਾਈ ਹਾਂ ॥

ਫੇਰ ਬੈਸੈਨਜੋ ਨੇ ਐਂਟੋਨੀਓ ਦੀ ਰਾਹੀਂ ਸ਼ਾਈ-ਲਾਕ ਥੋਂ ਹੁਦਾਰ ਲੇਣੇ ਦੀ ਗੱਲ ਸੁਣਾਈ ਅਤੇ ਇਹ ਬੀ ਦੱਸਿਆ ਕਿ ਐਂਟੋਨੀਓਨੈ ਹੱਥ ਵਢਕੇ ਦਿੱਤੇ ਹੋਏ ਹਨ ਕਿ ਜੇ ਫਲਾਨੇ ਦਿਨ ਇਹ ਰਕਮ ਨ ਦਿੱਤੀ ਜਾਵੇ, ਤਾਂ ਯਹੂਦੀ ਜਿੱਥੋਂ ਚਾਹੇ ਮੇਰੇ ਸ਼ਰੀਰ ਉੱਤੋਂ ਮਾਸ ਕੱਪ ਲਏ, ਫੇਰ ਬੈਸੈਨੀਓਂ ਨੇ ਐਂਟੋਨੀਓਂ ਦੀ ਚਿੱਠੀ ਪੜ੍ਹਕੇ ਸੁਣਾਈ ਜੋ ਅਸੀਂ ਹੇਠ ਲਿਖਦੇ ਹਾਂ ॥

॥ ਸਿੱਧ ਸ੍ਰੀ ਮਿਤ੍ਰ ਵਰ ਜੀ ॥

ਐਂਟੋਨੀਓ ਦੀ ਰਾਮ ਰਾਮ ਪਹੁੰਚੇ। ਹੋਰਜੀ ਸਮਾ-ਚਾਰ ਇਹ ਹੈ ਕਿ ਮੇਰੇ ਸਾਰੇ ਜਹਾਜ਼ ਨਸ਼ਟ ਹੋਗਏ ਹਨ, ਯਹੂਦੀ ਵਾਲੇ ਟੋਂਬ੍ਰ ਦੀ ਮੁਨਿਆਦ ਬੀ ਆ ਪੁੱਗੀ ਹੈ ਅਤੇ ਮੈਨੂੰ ਇਕਰਾਰ ਪੂਰਾ ਕਰਨਾ ਪਏਗਾ ਜੋ ਮੇਰੀ ਜਿੰਦ ਲੀਤੇ ਬਾਝ ਨਹੀਂ ਹੋ ਸਕਦਾ। ਇਸ ਲਈ ਮੇਰੀ ਇਹ ਲਾਲਸਾ ਹੈ ਕਿ ਅੰਤ ਦੇ ਵੇਲੇ ਤੁਹਾਡੇ ਦਰਸ਼ਨ ਕਰ ਲਵਾਂ, ਫੇਰ ਬੀ ਜਿੱਕੁਰ ਤੁਹਾਡੀ ਮਰਜੀ ਹੋਵੇ ਕਰੋ। ਜੇ ਪ੍ਰੇਮ ਦੇ ਬੱਧੇ ਹੋਏ ਤੁਸੀਂ ਇੱਧਰ ਨਾ ਬੀ ਆ ਸੱਕੋ ਤਾਂ ਇਸ ਚਿੱਠੀ ਦੀ ਪਰਵਾਹ ਬੀ ਨਾ ਕਰਨੀ ॥

ਪੋਰਸ਼ੀਆ—ਹੇ ਪ੍ਰੀਤਮ ਰੱਬ ਦੇ ਵਾਸਤੇ ਸਾਰੇ ਕੰਮ ਨੂੰ ਇਕ ਪਾਸੇ ਧਰਕੇ ਤੁਸੀਂ ਅੱਜ ਹੀ ਟੁਰ ਜਾਓ, ਢਿੱਲ ਨਾ ਕਰੋ। ਓਹ ਨਾ ਹੋਵੇ ਜੋ ਮੇਰੇ ਪਿਆਰੇ ਬੈਸੈਨੀਓ ਦੀ ਬੇ ਪਰਵਾਹੀ ਨਾਲ ਉਸ ਪਿਆਰੇ ਮਿਤ੍ਰ ਦਾ ਵਾਲ ਵਿੰਗਾ ਬੀ ਹੋ ਜਾਵੇ। ਤੁਸੀਂ ਵੀਹ ਗੁਣੀ ਰਕਮ ਦੇਨ ਲਈ ਤਿਆਰ ਹੋ ਜਾਓ, ਤੁਹਾਨੂੰ ਜੋ ਮੇਰੇ ਤੀਕੁਰ ਪਹੁੰਚਣ ਵਿਚ ਐਂਨਾ ਕਲੇਸ਼ ਹੋਇਆ ਹੈ ਮੈਂ ਬੀ ਤੁਹਾਡੇ ਨਾਲ ਓੱਨਾ ਹੀ ਬਹੁਤ ਪ੍ਰੇਮ ਕਰਾਂਗੀ ॥

ਤਿਸਦੇ ਉਪਰੰਤ ਪੋਰਸ਼ੀਆ ਨੇ ਕਿਹਾ ਕਿ ਟੁਰਣ ਥੋਂ ਪਹਿਲਾਂ ਵਯਾਹ ਹੋ ਜਾਨਾ ਜਰੂਰੀ ਹੈ ਜੋ ਇਸ ਧਨ ਦੌਲਤ ਉੱਪਰੋਂ ਤੁਹਾਡਾ ਕਾਨੂਨ ਵੱਲੋਂ ਅਧਿਕਾਰ ਪੱਕਾ ਹੋ ਜਾਵੇ। ਸੋ ਓਸੇ ਦਿਨ ਵਿਆਹ ਦੇ ਸਗਣ ਸ੍ਵਾਰਥ ਹੋ ਗਏ ਅਤੇ ਗ੍ਰੈਸਜੈਨੋ ਬੀ ਨੈਰਿਸਾ ਨਾਲ ਪਰਣੀਵਿਆ॥ ਜਦ ਇਹ ਕਾਰਜ ਹੋ ਗਏ ਤਾਂ ਗ੍ਰੈਸਜੈਨੋ ਅਤੇ ਬੈਸੈਨਜੋ ਵੈਨਿਸ ਵੱਲ ਚਲੇਗਏ ਉੱਥੇ ਜਾਕੇ ਕੀ ਦੇਖਦੇ ਹਨ ਕਿ ਐਂਟੋਨੀਓ ਜੇਲ੍ਹਖਾਨੇ ਵਿਚ ਕੈਦ ਹੈ॥

ਹੁਣ ਟਕਮ ਦੀ ਮੁਨਿਆਦ ਬੀਤ ਗਈ ਸੀ, ਇਸੇ ਕਰਕੇ ਨਿਰਦਈ ਯਹੂਦੀ ਨੂੰ ਜੋ ਰੁਪਯਾ ਬੈਸੈਨਜੋ ਨੇ ਦੇਨਾ

ਚਾਹਿਆ, ਓਹ ਲੈਣ ਨੂੰ ਰਾਜੀ ਨਾ ਹੋਇਆ। ਓਹ ਤਾਂ ਇਹੀਓ ਹਠ ਕਰਦਾ ਸਾ ਕਿ ਮੈਂ ਐਂਟੋਨੀਓ ਦਾ ਅੱਧ ਸੇਰ ਮਾਸ ਹੀ ਲੈਣਾ ਹੈ। ਵੈਨਿਸ ਦੇ ਡਯੂਕ ਅਰਥਾਤ ਹਾਕਮ ਕੋਲ ਇਸ ਅਨੋਖੇ ਮੁਕੱਦਮੇ ਦੀ ਤਰੀਕ ਪਈ ਜਿਸਨੂੰ ਬੇਸੈਨਯੋ ਬਯਾਕੁਲ ਹੋ ਉਡੀਕਣ ਲੱਗਾ॥

ਪੋਰਸ਼ੀਆਨੇ ਅਪਨੇ ਪਯਾਰੇਪਤਿ ਕੋਲੋਂ ਵਿਦਿਆ ਹੋਣਲਗਿਆਂ ਖਿੜੇ ਮੱਥੇ ਆਖਿਆ ਸਾ ਕਿ ਜਦੋਂ ਮੁੜਕੇ ਆਓਗੇ ਤਾਂ ਆਪਣੇ ਨਾਲ ਆਪਨੇ ਪਯਾਰੇ ਮਿੱਤ੍ਰ ਨੂੰ ਬੀ ਲੈ ਆਓਣਾ। ਪਰ ਦਿਲ ਵਿੱਚ ਇਹਦੇ ਬੀ ਚਿੰਤਾ ਸੀ ਕਿ ਦੇਖੀਏ ਐਂਟੋਨੀਓ ਨੂੰ ਕੀ ਕੀ ਬਿਪਤਾ ਪੈਂਦੀ ਹੈ। ਹੁਣ ਇਕੱਲੀ ਬਹਿਕੇ ਸੋਚਾਂ ਵਿੱਚ ਪੈ ਗਈ ਅਤੇ ਇਹਦੇ ਮਨ ਵਿੱਚ ਆਈ ਜੋ ਤੂੰ ਬੀ ਉੱਦਮ ਕਰ ਅਤੇ ਜਿੱਕੁਰ ਬਣੇ ਆਪਣੇ ਪਯਾਰੇ ਭਰਤੇ ਦੇ ਯਾਰ ਦੇ ਬਚਾਉਣ ਲਈ ਵਾਹ ਲਾ॥

ਭਾਵੇਂ ਆਪਣੇ ਖੌਂਦ ਦਾ ਮਾਨ ਰੱਖਨ ਲਈ ਉਸ ਨੇ ਬਹੁਤ ਅਧੀਨਗੀ ਨਾਲ ਆਖਿਆ ਸਾ ਕਿ ਮੈਂ ਤੁਹਾਡੀ ਇਸਤ੍ਰੀਹਾਂ ਅਤੇ ਸਭਨਾਂ ਗੱਲ਼ਾਂ ਵਿੱਚਤੁਹਾਡੀ ਮੱਤਉੱਪਰ ਚੱਲਾਂਗੀ, ਅਪਣੀ ਅਕਲ ਨੂੰ ਵੱਡਾ ਨ ਸਮਝਾਂਗੀ, ਪਰ ਅਪਨੇ ਮੰਨੇ ਪਰਵੰਨੇ ਖੌਂਦ ਦੇ ਯਾਰ ਦੀ ਇਹ ਦੁਰਦਿਸ਼ਾ

ਦੇਖਕੇ ਉਹਦੇ ਮਨ ਨੂੰ ਉਛਾਲ ਆਯਾ ਅਤੇ ਆਪਣੇ ਗੁਣ ਵੱਲ ਧਯਾਨ ਕਰਕੇ ਉਸਨੈ ਅਪਨੀ ਬੁੱਧਿਦੇ ਆਸਰੇਦਿਲ ਵਿੱਚ ਪੱਕੀ ਦਲੀਲ ਕਰਲਈ ਜੋ ਮੈਂ ਆਪ ਜਾਕੇ ਵੈਨਿਸ ਦੀ ਕਚਹਿਰੀ ਵਿੱਚ ਐਂਟੋਨੀਓ ਵੱਲੋਂ ਉੱਤ੍ਰ ਦਿਆਂਗੀ॥

ਪੋਰਸ਼ੀਆ ਦਾ ਇਕ ਸਨਬੰਧੀ ਬੇਲਾਰੀਓ ਨਾਮੇ ਕਨੂਨ ਵਿੱਚ ਬੜਾ ਪੱਕਾ ਵਕੀਲ ਸਾ। ਉਸਨੈ ਝੱਟ ਪੱਟ ਉਸਨੂੰ ਚਿੱਠੀ ਘੱਲ ਮੁਕੱਦਮੇ ਦਾ ਸਾਰਾ ਹਾਲ ਖੋਲ੍ਹ ਸੁਣਾਇਆ ਅਤੇ ਪੁੱਛਿਆ ਕਿ ਉਸ ਵਿੱਚ ਤੁਹਾਡੀ ਕੀ ਸਲਾਹ ਹੈ, ਨਾਲੇ ਇਹ ਬੀ ਪ੍ਰਾਰਥਨਾ ਕੀਤੀ ਕਿ ਇਸ ਗੱਲ ਦਾ ਉੱਤਰ ਦੇਕੇ ਓਹ ਪੁਸ਼ਾਕ ਭੀ ਕ੍ਰਿਪਾ ਕਰਕੇ ਮੰਗਵੀਂ ਦੇਨੀ ਜੋ ਬੈਰਿਸਟਰ ਪਾਉਂਦੇ ਹੁੰਦੇ ਹਨ। ਓਸ ਦਾ ਉੱਤਰ ਬੇਲਾਰੀਓ ਨੇ ਲਿਖ ਭੇਜਿਆ ਅਤੇ ਜੋ ਜੋ ਪੋਰਸ਼ੀਆ ਨੂੰ ਲੋੜੀਦਾ ਸਾ ਘੱਲ ਦਿੱਤਾ॥

ਪੋਰਸ਼ੀਆ ਨੈ ਆਪਨੇ ਨਾਲ ਆਪਣੀ ਗੋੱਲੀ ਨੈਰਿਸਾ ਨੂੰ ਬੀ ਮਰਦਾਵਾਂ ਭੇਸ ਕਰਾਇਆ ਅਤੇ ਆਪ ਵਕੀਲ ਬਣਕੇ ਅਤੇ ਨੈਰਿਸਾ ਨੂੰ ਆਪਣਾ ਮੁਨਸ਼ੀ ਬਣਾ ਝੱਟ ਪੱਟ ਟੁਰ ਪਈ ਅਤੇ ਉਸੈ ਦਿਨ ਵੈਨਿਸ ਵਿੱਚ ਜਾ ਵੜੀ ਜਿਸ ਦਿਨ ਮੁਕੱਦਮੇ ਦੀ ਪੇਸ਼ੀ ਸੀ। ਕਚੈਹਰੀ ਵਿੱਚ ਮੁਕੱਦਮਾਂ ਪੇਸ਼ ਸਾ ਅਤੇ ਦੋਹਾਂ ਧਿਰਾਂ ਦੇ

ਬਿਆਨ ਲੈਣ ਲੱਗੇ ਹੀ ਸਨ। ਬੈਲਗੀਓ ਦੀ ਉੱਤਮ ਸਿੱਖਿਆ ਪਾਕੇ ਪੋਰਸ਼ੀਆ ਕਚੈਹਰੀ ਵਿੱਚ ਝਗੜਣ ਲਈ ਡਾਢੀ ਤਿਆਰ ਹੋਕੇ ਆਈ ਸੀ ਅਤੇ ਇਸ ਗੱਲ ਪੁਰ ਅੜੀ ਹੋਈ ਸੀ ਕਿ ਜਿੱਕੁਰ ਬਣੇਗਾ ਮੈਂ ਆਪਣੇ ਪਜਾਰੇ ਖੌਂਦ ਦੇ ਯਾਰ ਦੀ ਜਿੰਦ ਬਚਾਵਾਂਗੀ। ਅਜੇਹਾ ਵੇਸ ਵਟਾਇਆ ਕਿ ਸੱਚ ਮੁੱਚ ਹੀ ਵਕੀਲ ਜਾਪਦੀ ਸੀ ਅਤੇ ਉਹਦਾ ਅਪਣਾ ਖੌਂਦ ਬੀ ਉਹ ਨੂੰ ਨਾਂ ਸਿਆਣ ਸੱਕਿਆ। ਇਸੇ ਤਰ੍ਹਾਂ ਉਸਦੀ ਗੋੱਲੀ ਨੈਰਿਸਾ ਬੀ ਨਿਰੀ ਮੁਨਸ਼ੀ ਹੀ ਲਗਦੀ ਸੀ॥

॥ ਹਣ ਕਚੈਹਰੀ ਦਾ ਵਰਨਣ ਕਰਦੇ ਹਾਂ ॥

ਵੈਨਿਸ ਦਾ ਡਿਊਕ ਅਰਥਾਤ ਹਾਕਮ ਨਿਆਉਂ ਕਰਣ ਨੂੰ ਵਿਚਕਾਰ ਬੈਠਾ ਹੈ। ਜਿਸਦੇ ਦੋਹੀਂ ਪਾਸੀਂ ਉਸਦੇ ਮੁਨਸ਼ੀ ਮੁਸੱਦੀ ਕੁਰਸੀਆਂ ਪੁਰ ਬੈਠੇ ਦਿਸਦੇ ਸਨ। ਹੋਰ ਨੌਕਰ ਚਾਕਰ ਹੁਕਮ ਦੇ ਬੱਧੇ ਖੜੇ ਹਨ॥

ਐਂਟੋਨੀਓ ਬੀ ਹਾਜ਼ਰ ਹੈ ਅਤੇ ਪਿਆ ਉਡੀਕਦਾ ਹੈ ਕਿ ਯਹੂਦੀ ਦੇ ਜੋਰ ਪਾਉਣ ਤੇ ਹੁਣੇ ਅਦਾਲਤ ਕੋਈ ਖੋਟਾ ਹੁਕਮ ਮੇਰੇ ਲਈ ਸੁਣਾਉਂਦੀ ਹੈ, ਉਸਦਾ ਮਿੱਤ੍ਰ ਬੈਸੈਨੀਓ ਨਿੰਮੋਝੂਣਾਂ ਹੋਕੇ ਉਹਦੇ ਕੋਲ ਖੜਾ ਹੈ। ਬੈਸੈਨੀਓ ਦਾ ਚਾਕਰ ਗ੍ਰੈਸਗੈਨੋ ਭੀ ਇਸ ਅਵੱਲੇ ਮੁਕੱਦਮ ਦਾ ਰ ਕੇ

ਵੇਖਕੇ ਉਹਦੇ ਮਨ ਨੂੰ ਉਛਾਲ ਆਯਾ ਅਤੇ ਆਪਣੇ ਗੁਣ ਵੱਲ ਧਯਾਨ ਕਰਕੇ ਉਸਨੈ ਅਪਨੀ ਬੁੱਧਿਦੇ ਆਸਰੇਦਿਲ ਵਿੱਚ ਪੱਕੀ ਦਲੀਲ ਕਰਲਈ ਜੋ ਮੈਂ ਆਪ ਜਾਕੇ ਵੈਨਿਸ ਦੀ ਕਚਹਿਰੀ ਵਿੱਚ ਐਂਟੋਨੀਓ ਵੱਲੋਂ ਉੱਤ੍ਰ ਦਿਆਂਗੀ॥

ਪੋਰਸ਼ੀਆ ਦਾ ਇਕ ਸਨਬੰਧੀ ਬੇਲਾਰੀਓ ਨਾਮੇ ਕਨੂਨ ਵਿੱਚ ਬੜਾ ਪੱਕਾ ਵਕੀਲ ਸਾ। ਉਸਨੈ ਝੱਟ ਪੱਟ ਉਸਨੂੰ ਚਿੱਠੀ ਘੱਲ ਮੁਕੱਦਮੇ ਦਾ ਸਾਰਾ ਹਾਲ ਖੋਲ੍ਹ ਸੁਣਾਇਆ ਅਤੇ ਪੁੱਛਿਆ ਕਿ ਉਸ ਵਿੱਚ ਤੁਹਾਡੀ ਕੀ ਸਲਾਹ ਹੈ, ਨਾਲੇ ਇਹ ਬੀ ਪ੍ਰਾਰਥਨਾ ਕੀਤੀ ਕਿ ਇਸ ਗੱਲ ਦਾ ਉੱਤਰ ਦੇਕੇ ਓਹ ਪੁਸ਼ਾਕ ਭੀ ਕ੍ਰਿਪਾ ਕਰਕੇ ਮੰਗਵੀਂ ਦੇਨੀ ਜੋ ਬੈਰਿਸਟਰ ਪਾਉਂਦੇ ਹੁੰਦੇ ਹਨ। ਓਸ ਦਾ ਉੱਤਰ ਬੇਲਾਰੀਓ ਨੇ ਲਿਖ ਭੇਜਿਆ ਅਤੇ ਜੋ ਜੋ ਪੋਰਸ਼ੀਆ ਨੂੰ ਲੋੜੀਦਾ ਸਾ ਘੱਲ ਦਿੱਤਾ॥

ਪੋਰਸ਼ੀਆ ਨੈ ਆਪਨੇ ਨਾਲ ਆਪਣੀ ਗੋੱਲੀ ਨੈਰਿਸਾ ਨੂੰ ਬੀ ਮਰਦਾਵਾਂ ਭੇਸ ਕਰਾਇਆ ਅਤੇ ਆਪ ਵਕੀਲ ਬਣਕੇ ਅਤੇ ਨੈਰਿਸਾ ਨੂੰ ਆਪਣਾ ਮੁਨਸ਼ੀ ਬਣਾ ਝੱਟ ਧੱਟ ਟੁਰ ਪਈ ਅਤੇ ਉਸੈ ਦਿਨ ਵੈਨਿਸ ਵਿੱਚ ਜਾ ਵੜੀ ਜਿਸ ਦਿਨ ਮੁਕੱਦਮੇ ਦੀ ਪੇਸ਼ੀ ਸੀ। ਕਚੈਹਰੀ ਵਿੱਚ ਮੁਕੱਦਮਾਂ ਪੇਸ਼ ਸਾ ਅਤੇ ਦੋਹਾਂ ਧਿਰਾਂ ਦੇ

ਬਿਆਨ ਲੈਣ ਲੱਗੇ ਹੀ ਸਨ। ਬੈਲਗੀਓ ਦੀ ਉੱਤਮ ਸਿੱਖਿਆ ਪਾਕੇ ਪੋਰਸ਼ੀਆ ਕਚੈਹਰੀ ਵਿੱਚ ਝਗੜਣ ਲਈ ਡਾਢੀ ਤਿਆਰ ਹੋਕੇ ਆਈ ਸੀ ਅਤੇ ਇਸ ਗੱਲ ਪੁਰ ਅੜੀ ਹੋਈ ਸੀ ਕਿ ਜਿੱਕੁਰ ਬਣੇਗਾ ਮੈਂ ਆਪਣੇ ਪਜਾਰੇ ਖੌਂਦ ਦੇ ਯਾਰ ਦੀ ਜਿੰਦ ਬਚਾਵਾਂਗੀ। ਅਜੇਹਾ ਵੇਸ ਵਟਾਇਆ ਕਿ ਸੱਚ ਮੁੱਚ ਹੀ ਵਕੀਲ ਜਾਪਦੀ ਸੀ ਅਤੇ ਉਹਦਾ ਆਪਣਾ ਖੌਂਦ ਬੀ ਉਹ ਨੂੰ ਨਾਂ ਸਿਆਨ ਸੱਕਿਆ। ਇਸੇ ਤਰ੍ਹਾਂ ਉਸਦੀ ਗੋੱਲੀ ਨੈਰਿਸਾ ਬੀ ਨਿਰੀ ਮੁਨਸ਼ੀ ਹੀ ਲਗਦੀ ਸੀ॥

॥ ਹਣ ਕਚੈਹਰੀ ਦਾ ਵਰਨਣ ਕਰਦੇ ਹਾਂ ॥

ਵੈਨਿਸ ਦਾ ਡਿਊਕ ਅਰਥਾਤ ਹਾਕਮ ਨਿਆਉਂ ਕਰਣ ਨੂੰ ਵਿਚਕਾਰ ਬੈਠਾ ਹੈ। ਜਿਸਦੇ ਦੋਹੀਂ ਪਾਸੀਂ ਉਸਦੇ ਮੁਨਸ਼ੀ ਮੁਸੱਦੀ ਕੁਰਸੀਆਂ ਪੁਰ ਬੈਠੇ ਦਿਸਦੇ ਸਨ। ਹੋਰ ਨੌਕਰ ਚਾਕਰ ਹੁਕਮ ਦੇ ਬੱਧੇ ਖੜੇ ਹਨ॥

ਐਂਟੋਨੀਓ ਬੀ ਹਾਜ਼ਰ ਹੈ ਅਤੇ ਪਿਆ ਉਡੀਕਦਾ ਹੈ ਕਿ ਯਹੂਦੀ ਦੇ ਜੋਰ ਪਾਉਣ ਤੇ ਹੁਣੇ ਅਦਾਲਤ ਕੋਈ ਖੋਟਾ ਹੁਕਮ ਮੇਰੇ ਲਈ ਸੁਨਾਉਂਦੀ ਹੈ, ਉਸਦਾ ਮਿੱਤ੍ਰ ਬੈਸੈਨੀਓ ਨਿੰਮੋਝੂਣਾਂ ਹੋਕੇ ਉਹਦੇ ਕੋਲ ਖੜਾ ਹੈ। ਬੈਸੈਨੀਓ ਦਾ ਚਾਕਰ ਗ੍ਰੈਸ਼ੈਨੋ ਭੀ ਇਸ ਅਵੱਲੇ ਮੁਕੱਦਮੇ ਦੇ ਰੇ

ਉਨ੍ਹਾਂ ਨੂੰ ਵਖਤ ਪਿਆ ਦੇਖ ਦੇਖ ਝੂਰਦਾ ਹੈ। ਪਰ ਯਹੂਦੀ ਦਾ ਅਜੇ ਤਕ ਪਤਾ ਨਹੀਂ ॥

ਡਿਊਕ—ਐਂਟੋਨੀਓ ਆਇਆ ਹੈ ?

ਐਂਟੋਨੀਓ—ਹਾਜ਼ਰ ਹਜ਼ੂਰ ॥

ਡਿਊਕ—ਮੈਨੂੰ ਬੜਾ ਅਰਮਾਨ ਹੈ ਕਿ ਤੇਰਾ ਅਜਿਹੇ ਹਤਿਆਰੇ ਨਾਲ ਮੱਥਾ ਲੱਗਾ ਹੈ ਜੋ ਜਾਣਦਾ ਹੀ ਨਹੀਂ ਕਿ ਦਯਾ ਕੀ ਹੁੰਦੀ ਹੈ, ਚੰਦਰੇ ਨੂੰ ਤਰਸ ਮੇਹਰ ਮੁੱਢੋਂ ਹੀ ਨਹੀਂ ਉਸਦੇ ਹਿਰਦੇ ਵਿੱਚ ਦਯਾ ਦਾ ਬੀਜ ਪਿਆ ਹੀ ਨਹੀਂ ॥

ਐਂਟੋਨੀਓ—ਹਜ਼ੂਰ ਨੈ ਜੋ ਕੁਝ ਵੀ ਉਹਦੀ ਨਿਰਦਯਤਾ ਅਤੇ ਕੁਲੱਛਣਾਂ ਦੀ ਬਾਬਤ ਕਿਹਾ ਹੈ ਮੈਂ ਸੁਣ ਲਿਆ ਹੈ। ਪਰ ਓਹ ਢੀਠ ਆਦਮੀ ਹੈ ਅਤੇ ਕਾਨੂਨ ਰਾਹੀਂ ਉਹਦੇ ਵੈਰ ਦੇ ਪੰਜੇ ਵਿੱਚੋਂ ਬਚਕੇ ਨਿਕਲਣ ਦਾ ਕੋਈ ਉਪਾਉ ਮੈਨੂੰ ਦਿਸਦਾ ਨਹੀਂ। ਇਸ ਕਰਕੇ ਜਿੰਨੀ ਚਾਹੇ ਮੇਰੇ ਉੱਤੇ ਜ਼ੁਲਮੀ ਕਰ ਲਏ ਮੈਂ ਉਹਦੇ ਸਾਮ੍ਹਨੇ ਨਿਊਂ ਗਿਆ ਹਾਂ ਅਤੇ ਸਬਰ ਸ਼ੁਕਰ ਕਰਕੇ ਜੋ ਭਾ ਪਈ ਹੈ ਕੱਟਾਂਗਾ ॥

ਡਿਊਕ—ਕੋਈ ਹੈ, ਜਾਏ ਉਸ ਯਹੂਦੀ ਨੂੰ ਕਚੈਹਰੀ ਵਿੱਚ ਲਿਆਕੇ ਹਾਜ਼ਰ ਕਰੇ ॥

ਅਰਦਲੀ–ਆਯਾ ਹੋਯਾ ਹੈ ਹਜ਼ੂਰ ਕਚੈਹਰੀ ਦੇ ਬੂਹੇ ਅੱਗੇ ਖੜਾ ਹੈ ਅਤੇ ਹੁਣੇ ਹਾਜ਼ਰ ਹੁੰਦਾ ਹੈ। (ਸ਼ਾਈਲਾਕ ਔਂਦਾ ਹੈ) ॥

ਡਿਊਕ–ਰਾਹ ਛੱਡ ਦਿਓ ਅਤੇ ਉਹਨੂੰ ਸਾਡੇ ਸਾਹਮਣੇ ਆਓਣ ਦਿਓ, ਸ਼ਾਈਲਾਕ! ਮੈਂ ਸਮਝਦਾ ਹਾਂ ਅਤੇ ਲੋਕਾਂ ਦਾ ਬੀ ਇਹੋ ਖਿਆਲ ਹੈ ਕਿ ਉੱਪਰੋਂ ਤਾਂ ਤੂੰ ਵੈਰ ਕਰਦਾ ਹੈਂ ਪਰ ਛੇਕੜ ਤੇਰਾ ਦਿਲਮੋਮ ਹੋ ਜਾਣਾਂ ਹੈ ਅਤੇ ਦੇਖਣ ਨੂੰ ਜਿੰਨਾਂ ਕਠੋਰ ਤੂੰ ਹੁਣ ਹੈਂ ਪਿੱਛੋਂ ਉੱਨਾਂ ਹੀ ਤਰਸ ਖਾਵੇਂਗਾ ਅਤੇ ਗਰੀਬ ਉੱਤੇ ਦਯਾ ਕਰੇਂਗਾ ਅਤੇ ਤੂੰ ਹੁਣ ਤਾਂ ਨਿਮਾਣੇ ਬੁਪਾਰੀ ਕੋਲੋਂ ਚੱਟੀ ਭਰਣ ਲਈ ਹਠ ਕਰਦਾ ਹੈਂ, ਜਿਸ ਵਿੱਚ ਉਸਦੇ ਅੱਧ ਸੇਰ ਮਾਸ ਛੁੱਟ ਹੋਰ ਕੁਝ ਤੇਰੇ ਪੱਲੇ ਨਹੀਂ ਪੈਣਾ, ਫੇਰ ਤੂੰ ਆਪੇ ਦਯਾਲ ਹੋਕੇ ਨ ਨਿਰਾ ਇਸ ਗੱਲ ਦਾ ਖੇਹੜਾ ਛੱਡ ਦੇਵੇਂਗਾ, ਹੱਥੋਂ ਮੂਲ ਵਿੱਚ ਅੱਧੀ ਛੋਟ ਕਰੇਂਗਾ, ਕਿਉਂ ਜੋ ਉਸ ਨਸੀਬ ਸੜੇ ਦਾ ਐਂਨਾ ਜਾਨ ਹੋਇਆ ਹੈ ਕਿ ਜਿਸਥੋਂ ਉਸਦਾ ਲੱਕ ਟੁੱਟ ਗਿਆ ਹੈ, ਜੇ ਕਿਸੇ ਪਾਤਸ਼ਾਹੀ ਬੁਪਾਰੀ ਦਾ ਬੀ ਐਂਨਾ ਮਾਲ ਨਸ਼ਟ ਹੋ ਜਾਂਦਾ ਤਾਂ ਉਹਦਾ ਕੱਖ ਨਾ ਰਹਿੰਦਾ। ਉਸਦਾ ਅਜੇਹਾ ਭੈੜਾ ਹਾਲ ਹੈ ਜੋ ਨਿਰਦਈ ਹੈਂਸਿਆਰੇ

ਤੁਰਕਾਂ ਅਤੇ ਜ਼ਾਲਮ ਤਾਤਾਰੀਆਂ ਨੂੰ ਬੀ, ਜਿਨ੍ਹਾਂ ਦਾ ਜਿਗਰਾ ਪੱਥਰ ਜਿਹਾ ਕਰੜਾ ਹੈ, ਉਸ ਉੱਤੇ ਤਰਸ ਔਂਦਾ ਹੈ। ਸਾਨੂੰ ਭਰੋਸਾ ਹੈ ਜੋ ਤੇਰੇ ਮੂੰਹੋਂ ਕੋਈ ਸ਼ੁਭ ਅਤੇ ਦਯਾ ਦਾ ਉੱਤਰ ਸੁਣਾਂਗੇ॥

ਸ਼ਾਈਲਾਕ–ਹਜ਼ੂਰ ਅੱਜ ਮੇਰੀਆਂ ਬਹੁਤ ਚਿਰਾਂ ਦੀਆਂ ਆਸਾਂ ਪੁਜੀਣ ਦਾ ਵੇਲਾ ਆਇਆ ਹੈ। ਮੈਂ ਸੌਂਹ ਖਾ ਚੁੱਕਾ ਹਾਂ ਕਿ ਇਸ ਕਾਗਤ ਵਿੱਚ ਜੋ ਮੇਰਾ ਹੱਕ ਹੋ ਗਿਆ ਹੈ ਓਸ ਨੂੰ ਨਾ ਛੱਡਾਂਗਾ। ਜੇ ਇਸ ਗੱਲ ਵਿੱਚ ਕੁਝ ਵਿਸ਼ਵਾਸ ਕਰਦੇ ਹੋ ਤਾਂ ਆਪਣੇ ਕਾਨੂਨ ਅਤੇ ਦੇਸ ਦੀ ਸੁਤੰਤ੍ਰਤਾ ਨੂੰ ਬੰਨੇ ਰੱਖ ਦਿਓ, ਖਬਰੇ ਤੁਸੀਂ ਮੈਥੋਂ ਪੁੱਛੋਗੇ ਕਿ ਮੈਂ ਤਿੰਨ ਹਜ਼ਾਰ ਰੁਪਏ ਉੱਤੋਂ ਲੱਤ ਮਾਰਕੇ ਕਿਉਂ ਅੱਧ ਸੇਰ ਮਾਸ ਦੇ ਪਿੱਛੇ ਪਿਆ ਹਾਂ, ਪਰ ਮੈਂ ਕਦੇ ਇਸਦਾ ਉੱਤ੍ਰ ਨਾਂ ਦਿਆਂਗਾ, ਹਾਂ ਇੰਨੀ ਗੱਲ ਕਹਿ ਦੇਵਾਂਗਾ, ਮੇਰੇ ਮਨ ਦੀ ਮੌਜ, ਮੇਰਾ ਉੱਤਰ ਸੁਣਲਿਆ ਜੇ ? ਹੱਛਾ ਹੁਣ ਮੈਂ ਤੁਹਾਥੋਂ ਪੁੱਛਦਾ ਹਾਂ ਕਿ ਜੇ ਕੋਈ ਚੂਹਾ ਮੇਰੇ ਘਰ ਵਿੱਚ ਰਹਿਕੇ ਮੈਨੂੰ ਦੁਖ ਦੇਵੇ ਅਤੇ ਉਹਨੂੰ ਮਾਰਣ ਲਈ ਮੇਰੇ ਦਸ ਹਜ਼ਾਰ ਰੁਪਏ ਬੀ ਲੱਗ ਜਾਣ ਤਾਂ ਤੁਹਾਡਾ ਇਸ ਵਿੱਚ ਕੀ ਵਿਗੜਦਾ ਹੈ, ਮੇਰਾ ਉੱਤਰ ਮਿਲ਼ ਗਿਆ ਜੇ ?

ਹੱਛਾ ਇਹ ਬੀ ਨ ਸਹੀ, ਸੁਨੋਂ ਕਈਆਂ ਨੂੰ ਮੂੰਹ ਖੋਲ੍ਹਕੇ ਦੌੜਨ ਵਾਲ਼ਾ ਸੂਰ ਬਹੁਤ ਬੁਰਾ ਲੱਗਦਾ ਹੈ, ਅਤੇ ਕਈ ਬਿੱਲੀ ਸਾਰਖੀ ਨੂੰ ਵੇਖਦਿਆਂ ਹੀ ਕ੍ਰੋਧ ਨਾਲ ਭੱਜ ਜਾਂਦੇ ਹਨ। ਹੁਣ ਕੋਈ ਨਹੀਂ ਦੱਸ ਸਕਦਾ ਕਿ ਕ੍ਰਿਸ ਕਰਕੇ ਓਹ ਮੂੰਹ ਵਾਕਣ ਵਾਲੇ ਸੂਰ ਅਤੇ ਇਹ ਬਿੱਲੀ ਨੂੰ, ਜੋ ਕਿਸੇ ਦਾ ਕੁਝ ਨਹੀਂ ਲੈਂਦੀ, ਬੁਰਾ ਸਮਝਦੇ ਹਨ। ਇਸਤਰ੍ਹਾਂ ਮੈਂ ਬੀ ਆਪਣੇ ਹਠ ਦਾ ਕਾਰਨ ਨਹੀਂ ਦੱਸ ਸਕਦਾ ਅਤੇ ਨ ਦੱਸਾਂਗਾ ਮੇਰੀ ਉਹਦੇ ਨਾਲ ਲੱਗਦੀ ਹੈ, ਮੈਨੂੰ ਉਹ ਨਹੀਂ ਭਾਉਂਦਾ, ਇਸੇ ਲਈ ਮੈਂ ਲਚਾਰ ਹੋਕੇ ਓਹਦੇ ਉੱਤੇ ਮੁਕੱਦਮਾਂ ਚਲਾਇਆ ਹੈ, ਹੁਣ ਤਾਂ ਲੈ ਲਿਆ ਜੇ ਮੇਰਾ ਉੱਤਰ॥

ਬੈਸੈਨੀਓ–ਓਇ ਨਿਰਦਈ! ਇਹ ਕੋਈ ਠੀਕ ਉੱਤਰ ਨਹੀਂ, ਜੋ ਤੂੰ ਇਸ ਬਹਾਨੇ ਉਸ ਉੱਤੇ ਜੁਲਮੀ ਕਰੇਂ॥

ਸ਼ਾਈਲਾਕ–ਕੋਈ ਜ਼ਰੂਰ ਮੈਂ ਤੇਰਾ ਮਨ ਭਾਉਂਦਾ ਉੱਤਰ ਥੋੜ੍ਹਾ ਦੇਣਾ ਹੈ?

ਬੈਸੈਨੀਓ–ਕੀ ਸਾਰੇ ਲੋਕ ਉਨ੍ਹਾਂਨੂੰ ਮਾਰ ਹੀ ਸਟਦੇ ਹੁੰਦੇ ਹਨ ਜੋ ਉਨ੍ਹਾਂ ਨੂੰ ਨਾ ਭਾਓਣ?

ਸ਼ਾਈਲਾਕ-ਇਹ ਬੀ ਕਦੇ ਹੋ ਸਕਦਾ ਹੈ ਕਿ ਜੋ ਕਿਸੇ ਨੂੰ ਨਾਂ ਭਾਵੇਂ ਉਸਨੂੰ ਓਹ ਮਾਰਨਾ ਨਾ ਚਾਹੇ ?

ਬੈਸੈਨੀਓ-ਇਹ ਗੱਲ ਚੰਗੀ ਨਹੀਂ ਕਿ ਜੋ ਜਰਾ ਮਨ ਨੂੰ ਬੁਰਾ ਲੱਗੇ ਉਸਨੂੰ ਦੁਰਕਾਰਣ ਲੱਗ ਪਈਏ ॥

ਸ਼ਾਈਲਾਕ-ਇਕ ਵਾਰ ਜੇ ਤੈਨੂੰ ਸੱਪ ਲੜੇ ਤਾਂ ਤੂੰ ਦੂਜੀ ਵਾਰ ਬੀ ਲੜਵਾਨਾ ਚਾਹੇਂਗਾ ?

ਐਂਟੋਨੀਓ-ਰਤਾ ਵਿਚਾਰ ਤਾਂ ਕਰੋ ਕਿ ਤੁਸੀਂ ਕਿਸ ਨਾਲ ਮੱਥਾ ਲਾਇਆ ਹੈ, ਇਕ ਯਹੂਦੀ ਨਾਲ ? ਇਹ ਤਾਂ ਓਹੋ ਗੱਲ ਹੈ ਕਿ ਜਿੱਕੁਰ ਕੋਈ ਆਦਮੀ ਸਮੁੰਦਰ ਦੇ ਕੰਢੇ ਪੁਰ ਖਲੋਕੇ ਉੱਭਰ ਉੱਭਰ ਕੇ ਆਉਂਦੇ ਹੜ ਨੂੰ ਰੋਕੇ, ਜਾਂ ਕਿਸੇ ਬਘਿਆੜ ਕੋਲੋਂ ਪੁੱਛੇ ਕਿ ਤੈਂ ਕਿਸੇ ਮੇਮਨੇ ਦਾ ਸ਼ਿਕਾਰ ਕਰਕੇ ਕਿਉਂ ਅਨਰਥ ਕੀਤਾ ਹੈ, ਜਾਂ ਉੱਚੇ ਪਹਾੜਾਂ ਪਰ ਵਾਉ ਨਾਲ ਹਿਲਦਿਆਂ ਰੁੱਖਾਂ ਨੂੰ ਵਰਜੇ ਕਿ ਤੁਸੀਂ ਹੁਲਾਰੇ ਤਾਂ ਨਿਸੰਗ ਲਓ ਪਰ ਸ਼ਾਂ ਸ਼ਾਂ ਨ ਕਰੋ, ਇਹ ਸਾਰੀਆਂ ਗੱਲਾਂ ਅਜੇਹੀਆਂ ਹੀ ਅਨਹੋਨੀਆਂ ਹਨ ਜਿੱਕੁਰ ਕਿਸੇ ਨਿਰਦਈ ਯਹੂਦੀ ਦੇ ਦਿਲ ਵਿੱਚ ਤਰਸ ਆਉਂਣਾ, ਇਸ ਵਾਸਤੇ ਮੇਰੀ ਅਰਜ ਮੰਨੋ ਅਤੇ ਮੁਕਾਰਥ ਇਹਦੇ ਨਾਲ ਨਾ ਰੁੱਝੋ।

ਇਨ੍ਹਾਂ ਤਿਲਾਂ ਵਿਚ ਤੇਲ ਨਹੀਂ । ਜੋ ਮੇਰੇ ਭਾਗਾਂ ਵਿੱਚ ਹੈ, ਮੈਨੂੰ ਭੋਗਣ ਦਿਓ, ਮੇਰੇ ਕਰਮ ਮੇਰੇ ਨਾਲ। ਯਹੂਦੀ ਪਰਸਿੰਨ ਹੋ ਜਾਇ ॥

ਬੈਸੈਨੀਓ–ਮੈਂ ਤੇਰੇ ਤਿੰਨ ਹਜ਼ਾਰ ਰੁਪਏ ਦੀ ਥਾਂ ਛੇ ਹਜ਼ਾਰ ਰੁਪਯਾ ਦੇਣ ਨੂੰ ਤਿਆਰ ਹਾਂ ॥

ਸ਼ਾਈਲਾਕ–ਮੈਨੂੰ ਛੇਆਂ ਹਜ਼ਾਰਾਂ ਦਾ ਛੇ ਗੁਣਾਂ ਦੇਵੇਂ ਤਾਂ ਬੀ ਮੈਂ ਨਹੀਂ ਲੈਣਾ, ਮੈਂ ਤਾਂ ਓਹੀਓ ਲੈਣਾ ਹੈ ਜੋ ਟੋਂਬੂ ਵਿੱਚ ਲਿਖਿਆ ਹੈ ॥

ਡਿਊਕ–ਜਦ ਤੂੰ ਹੋਰਣਾਂ ਨਾਲ ਅਜੇਹਾ ਨਿਰਦਈ ਹੋਕੇ ਵਰਤਦਾ ਹੈਂ ਤਾਂ ਤੈਨੂੰ ਕੀ ਆਸ ਹੋ ਸੱਕਦੀ ਹੈ ਜੋ ਤੇਰੇ ਉੱਤੇ ਬੀ ਕੋਈ ਦਯਾ ਕਰੇਗਾ?

ਸ਼ਾਈਲਾਕ–ਮੈਂ ਕੀ ਅਪਰਾਧ ਕੀਤਾ ਹੈ ਜੋ ਨਿਆਉਂ ਕਰਾਉਣ ਥੋਂ ਡਰਾਂ। ਤੁਸਾਂ ਕੋਲ ਬਹੁਤ ਸਾਰੇ ਮੁੱਲ ਲਏ ਹੋਏ ਗੁਲਾਮ ਹਨ, ਜਿਨ੍ਹਾਂ ਕੋਲੋਂ ਖੋਤਿਆਂ, ਕੁੱਤਿਆਂ ਅਤੇ ਖੱਚਰਾਂ ਵਾਂਙੂ ਸੰਸਾਰ ਵਿਖੇ ਨਿਖਿੱਧ ਤੋਂ ਨਿਖਿੱਧ ਕੰਮ ਲੈਂਦੇ ਹੋ, ਇਸੇ ਲਈ ਨਾ, ਕਿ ਤੁਸੀਂ ਓਨ੍ਹਾਂ ਨੂੰ ਮੁੱਲ ਲਿਆ ਹੈ। ਮੈਂ ਬੀ ਕਹਾਂ ਕਿ ਉਨ੍ਹਾਂ ਦੀ ਬੰਦ ਖਲਾਸ ਕਰ ਦਿਓ, ਆਪਣੀ ਕੁਲ ਦੀਆਂ ਕੁੜੀਆਂ ਦਾ ਸਾਕ ਉਨ੍ਹਾਂ ਨੂੰ ਦਿਓ, ਉਨ੍ਹਾਂ ਕੋਲੋਂ ਕਿਉਂ

ਐਨੀ ਮੇਹਨਤ ਕਰਾਉਂਦੇ ਹੋ? ਸਿਰ ਤੋਂ ਪੈਰ ਤਕ ਮੁੜ੍ਹਕਾ ਆਜਾਂਦਾ ਹੈ। ਆਪਣੇ ਜਿਹੀ ਮੁਲਾਇਮ ਸੇਜ ਪੁਰ ਉਨ੍ਹਾਂ ਨੂੰ ਬੀ ਸੁਆਉ, ਜੇਹੇ ਚੰਗੇ ਚੋਖੇ ਖਾਣੇ ਰਾਤ ਦਿਨ ਆਪ ਖਾਂਦੇ ਹੋ ਉਨ੍ਹਾਂ ਦੀ ਜੀਭ ਨੂੰ ਬੀ ਉਨ੍ਹਾਂ ਦਾ ਸੁਆਦ ਲੈਣ ਦਿਓ। ਤੁਸੀਂ ਜ਼ਰੂਰ ਇਸਦਾ ਉੱਤਰ ਇਹ ਦੇਵੋਗੇ ਕਿ ਇਹ ਸਾਡੇ ਗੁਲਾਮ ਹਨ, ਇਸੇ ਤਰਾਂਹ ਮੇਰਾ ਬੀ ਇਹੀਓ ਉੱਤਰ ਹੈ ਕਿ ਅੱਧ ਸੇਰ ਮਾਸ ਜਿਸ ਲਈ ਮੈਂ ਐਨਾਂ ਹਠ ਕਰਦਾ ਹਾਂ ਬਹੁਤ ਮੁੱਲ ਦੇਕੇ ਲਿਆ ਹੈ, ਓਹ ਮੇਰਾ ਹੈ ਅਤੇ ਮੈਂ ਜਰੂਰ ਲਵਾਂਗਾ। ਜੇ ਤੁਸਾਂ ਰਤਾ ਬੀ ਨਾਹ ਨੁੱਕਰ ਕੀਤੀ ਤਾਂ ਫੇਰ ਤੁਹਾਡੇ ਕਾਨੂਨ ਦਾ ਕੋਈ ਠਿਕਾਨਾ ਨਹੀਂ। ਲਖ ਲਾਨਤ ਹੈ ਅਜੇਹੇ ਕਾਨੂਨ ਉੱਪਰ। ਪਤਾ ਲੱਗ ਗਿਆ ਕਿ ਵੈਨਿਸ ਦੇ ਬਾਦਸ਼ਾਹੀ ਹੁਕਮਾਂ ਨੂੰ ਕੋਈ ਨਹੀਂ ਪੁੱਛਦਾ, ਮੈਂ ਨਿਆਉਂ ਚਾਹੁੰਦਾ ਹਾਂ। ਇਹ ਦੱਸ, ਪਈ ਨਿਆਉਂ ਹੋਵੇਗਾ ਜਾਂ ਨਹੀਂ ?

ਡਿਊਕ–ਮੈਂ ਆਪਣੇ ਅਧਿਕਾਰ ਨਾਲ ਤਦੋਂ ਤਕ ਇਸ ਮੁਕੱਦਮੇ ਨੂੰ ਠੱਲ੍ਹ ਛੱਡਦਾ ਹਾਂ ਜਦ ਤਕ ਵਿਦ੍ਵਾਨ ਵਕੀਲ ਬੈਲਾਰੀਓ, ਜਿਸਨੂੰ ਮੈਂ ਨਿਰਾ ਇਸ ਮੁਕੱਦਮੇ ਦੀ ਖਾਤਰ ਬੁਲਾਇਆ ਹੈ, ਆ ਨਾ ਜਾਵੇ॥

ਨੌਕਰ–ਗਰੀਬਨਿਵਾਜ ਇਕ ਆਦਮੀ ਉਸ ਵਕੀਲ ਦੀ ਅਰਦਾਸ ਲੈਕੇ ਹੁਣੇ ਪੈਡੂਏ ਥੋਂ ਆਇਆ ਹੈ॥

ਡਿਊਕ–ਲਿਆਓ, ਲਿਆਓ, ਛੇਤੀ ਚਿੱਠੀ ਲਿਆਕੇ ਮੈਨੂੰ ਦਿਓ ਅਤੇ ਉਸ ਆਦਮੀ ਨੂੰ ਇੱਧਰ ਬੁਲਾਓ॥

ਬੈਸੈਨੀਓ—ਐਂਟੋਨੀਓ ਮਨ ਨੂੰ ਡੁਲਾਉ ਨਾ, ਪਰਮੇਸ਼ਰ ਭਲੀ ਕਰੇਗਾ। ਪਹਿਲਾਂ ਯਹੂਦੀ ਦੇ ਹੱਥੋਂ ਮੇਰਾ ਮਾਸ ਲਹੂ ਹੱਡੀਆਂ ਆਦਿਕ ਮਿੱਟੀ ਵਿੱਚ ਮਿਲ ਚੁੱਕਣਗੀਆਂ ਤੇ ਪਿੱਛੋਂ ਤੇਰੇ ਲਹੂ ਦੀ ਇਕ ਬੂੰਦ ਧਰਤੀ ਉੱਤੇ ਚੋਵੇਗੀ॥

ਐਂਟੋਨੀਓ—ਮੇਰਾ ਤਾਂ ਹੁਣ ਓਹ ਹਾਲ ਹੈ ਜੋ ਇੱਜੜ ਵਿੱਚ ਉਸ ਭੇਡੂ ਦਾ ਹੁੰਦਾ ਹੈ ਜੋ ਮਾਂਦਾ ਹੋਣ ਕਰਕੇ ਹਲਾਲ ਕਰਣੇ ਜੋਗ ਹੋਵੇ। ਸਭ ਥੀਂ ਹੌਲਾ ਫਲ ਪਹਿਲੇ ਭੁਏਂ ਤੇ ਡਿਗ ਪੈਂਦਾ ਹੈ ਅਤੇ ਏਹੋ ਹਾਲ ਮੇਰਾ ਹੋਣ ਲੱਗਾ ਹੈ॥

ਬੈਸੈਨੀਓ–ਇਸ ਥੋਂ ਚੰਗੀ ਗੱਲ ਕੋਈ ਹੋਰ ਤੁਹਾਡੇ ਲਈ ਨਹੀਂ ਹੈ ਕਿ ਜੋ ਭਾ ਪਈ ਹੈ ਹੁਣ ਚੁੱਪ ਕਰਕੇ ਹੌਂਸਲੇ ਨਾਲ ਕੱਟੋ ਅਤੇ ਮੇਰੇ ਪਿੱਛੋਂ ਵਿਰ-ਲਾਪ ਕਰਕੇ ਦਿਲ ਦੀ ਹਵਾੜ ਕੱਢਣਾਂ॥

ਨੈਰਿਸਾ ਇੱਕ ਵਿਦ੍ਵਾਨ ਵਕੀਲ ਦੇ ਚਤੁਰ ਮੁਨਸ਼ੀ ਦੇ ਵੇਸ ਵਿੱਚ ਕਚਹਿਰੀ ਦੇ ਅੰਦਰ ਆਉਂਦੀ ਹੈ॥

ਡਿਊਕ—ਪੈਡੂਆ ਨਗਰ ਦੇ ਵਿਦ੍ਵਾਨ ਵਕੀਲ ਬੈਲਾਰੀਓ ਕੋਲੋਂ ਆਏ ਹੋ ?

ਨੈਰਿਸਾ—ਜੀ ਹਾਂ ਹਜੂਰ ਉਥੋਂ ਹੀ, ਬੈਲਾਰੀਓ ਨੇ ਚਰਣ ਬੰਦਨਾਂ ਆਖੀ ਹੈ॥

(ਇਕ ਚਿੱਠੀ ਦੇਂਦੀ ਹੈ)

ਬੈਸੈਨੀਓ—( ਯਹੂਦੀ ਵੱਲ ਤੱਕ ਕੇ ) ਇਹ ਤੂੰ ਕਿਉਂ ਬੜੀ ਪ੍ਰੀਤ ਨਾਲ ਛੁਰਾ ਤੇਜ ਕਰਨ ਡਹਿਆ ਹੈਂ?

ਸ਼ਾਈਲਾਕ—ਉਸ ਦੁਆਲੀਏ ਦੀ ਹਿੱਕ ਉੱਤੋਂ ਮਾਸ ਵੱਢਣ ਲਈ ਜਿਸਦਾ ਇਕਰਾਰ ਕੀਤਾ ਹੋਯਾ ਸੂ॥

ਗ੍ਰੈਸਯੈਨੋ—(ਯਹੂਦੀ ਨੂੰ ਆਪਣੀ ਜੁੱਤੀ ਦੇ ਤਲੇ ਉੱਤੇ ਛੁਰਾ ਲਾਉਂਦਿਆਂ ਦੇਖਕੇ ਅੱਗ ਭਬੂਕਾ ਹੋਗਿਆ ) ਓਏ ਚੰਦਰੇ ਯਹੂਦੀ ! ਇਹ ਤੂੰ ਆਪਣੀ ਜੁੱਤੀ ਦੇ ਤਲੇ ਪੁਰ ਨਹੀਂ, ਇਹ ਤਾਂ ਤੂੰ ਆਪਣੀ ਜੁੱਤੀ ਥੋਂ ਬੀ ਨਿਖਿੱਧ ਆਤਮਾ ਪੁਰ ਛੁਰਾ ਤਿੱਖਾ ਕਰਦਾ ਹੈਂ। ਪਰ ਤੇਰਾ ਦ੍ਰੋਹ ਨਾਲ ਭਰਿਆ ਹੋਇਆ ਮਨ ਸਾਰੀਆਂ ਧਾਤਾਂ ਕੀ ਇਹ ਤਾਂ ਜਲਾਦ ਦੀ ਘਾਤ ਕਰਨ ਵਾਲੀ ਤਲਵਾਰ ਥੋਂ ਬ

ਵੱਧ ਤਿੱਖਾ ਹੈ। ਹਾਇ ਓਏ ਜ਼ਾਲਮਾਂ ! ਸਾਡੀਆਂ ਮਿੰਨਤਾਂ ਬੀ ਐਵੇਂ ਹੀ ਗਈਆਂ॥

ਸ਼ਾਈਲਾਕ--ਨਹੀਂ,ਨਹੀਂ,ਮੈਂ ਤੁਹਾਡੀਆਂ ਮਤ-ਲਬੀ ਮਿਨਤਾਂ ਨਹੀਂ ਸੁਨਣ ਵਾਲਾ ॥

ਗ੍ਰੈਸਯੈਨੋ–ਓ ਨਿਰਦਈ ਕੁੱਤੇ ! ਤੈਨੂੰ ਰੱਬ ਦੀ ਮਾਰ, ਤੇਰਾ ਜਿਊਂਣਾ ਬਿਅਰਥ ਹੈ। ਮੈਨੂੰ ਪਾਇਥ ਗੋਰਸ ਹਕੀਮ ਦੇ ਮਤ ਉੱਪਰ ਨਿਹਚਾ ਆਗਿਆਹੈ ਕਿਬਾਹਲਾ ਜਨੌਰਾਂ ਦਾ ਭੌਰ ਮਨੁੱਖਾ ਦੇਹ ਵਿੱਚ ਆਵਾਗੌਣ ਨਾਲ ਚਲਿਆ ਜਾਂਦਾ ਹੈ, ਮੈਨੂੰ ਭਰਮ ਪੈਂਦਾ ਹੈ ਕਿ ਪਿਛਲੇ ਜਨਮ ਦਾ ਤੂੰ ਬਘਿਆੜ ਹੈਂ ਜਿਸਨੂੰ ਮਾਨੁੱਖ ਮਾਰਣਦਾ ਡੰਡ ਦੇਣ ਨੂੰ ਫਾਹੇ ਦਿੱਤਾ ਗਿਆ, ਜਿਸਦਾ ਭੌਰ ਤੇਰੀ ਮਾਂ ਦੇ ਮਲੀਨ ਗਰਭ ਵਿੱਚ ਵੜ ਗਿਆ,ਕਿਉਂਜੋ ਤੇਰੇ ਸਾਰੇ ਲੱਛਣ ਲਹੂ ਪੀਣ ਵਾਲੇ ਅਤੇ ਜਿੰਦ ਕੱਢਣ ਵਾਲੇ ਬਘਿਆੜਾਂ ਦੇ ਹਨ ॥

ਸ਼ਾਈਲਾਕ—ਮੇਰੇ ਟੌਂਬੂ ਉੱਤੋਂ ਤੁਸੀਂ ਉਸਦੀ ਮੋਹਰ ਯਾਂ ਸਹੀ ਤਾਂ ਮੇਟ ਹੀ ਨਹੀਂ ਸਕਦੇ। ਇਸ ਲਈ ਪੈ ਚੀਕੋ ਅਤੇ ਰੌਲਾ ਪਏ ਪਾਓ ਆਪਣਾ ਹੀ ਸੰਘ ਪਾੜੋ ਮੇਰਾ ਕੀ ਜਾਂਦਾ ਹੈ, ਬੀਬਾ ਅਕਲ ਦੀ ਗੱਲ ਕਰ। ਨਹੀਂ

ਤਾਂ ਐਵੇਂ ਪਿੱਛੋਂ ਔਖਾ ਹੋਵੇਂਗਾ,ਮੈਂ ਇੱਥੇ ਇਸਵੇਲੇ ਇਸ ਕਰਕੇ ਖੜਾ ਹਾਂ ਕਿ ਕਾਨੂਨ ਮੇਰਾ ਨਿਆਉਂ ਕਰੇ ॥

ਡਿਊਕ—ਬੈਲਾਰੀਓ ਨੇ ਇਸ ਚਿੱਠੀ ਵਿੱਚ ਸਿਫ਼ਾਰਸ਼ ਕਰਕੇ ਇਕ ਚਤੁਰ ਵਕੀਲ ਨੂੰ ਸਾਡੇ ਕੋਲ ਘੱਲਿਆ ਹੈ (ਨੈਰਿਸਾ ਨੂੰ) ਉਹ ਕਿੱਥੇ ਹੈ ?

ਨੈਰਿਸਾ—ਐਥੇ ਹੀ ਨੇੜੇ ਹੀ ਹੈ ਅਤੇ ਉਡੀਕਦਾ ਹੈ ਕਿ ਆਪ ਹੁਕਮ ਦਿਓ ਤਾਂ ਉਹ ਕਚਹਿਰੀ ਵਿੱਚ ਹਾਜ਼ਰ ਹੋਵੇ ॥

ਡਿਊਕ—ਸਿਰ ਮੱਥੇ ਪੁਰ (ਮੁਸਾਹਿਬਾਂ ਵੱਲ ਤੱਕ ਕੇ) ਤੁਹਾਡੇ ਵਿੱਚੋਂ ਤਿੰਨ ਚਾਰ ਆਦਮੀ ਜਾ ਕਰਕੇ ਆਦਰ ਭਾਉ ਨਾਲ ਉਹਨੂੰ ਲੈ ਆਵੋ। ਇੰਨੇ ਚਿਰ ਵਿੱਚ ਅਦਾਲਤ ਬੀ ਬੈਲਾਰੀਓ ਦੀ ਚਿੱਠੀ ਸੁਣ ਲਵੇ ॥

( ਇਕ ਮੁਨਸ਼ੀ ਅਰਦਾਸ ਪੜ੍ਹਦਾ ਹੈ )

ਸਿਧ ਸ੍ਰੀ ੬ ਧਰਮਾਵਤਾਰ ਪ੍ਰਜਾਪਾਲਿਕ ਵੈਲਿਸ ਜੀ ਮਹਾਰਾਜ ॥

ਪ੍ਰਾਰਥਨਾ ਇਹ ਹੈ ਕਿ ਆਪਦਾ ਕ੍ਰਿਪਾ ਪੱਤ੍ਰ ਪੁੱਜਾ, ਪਰ ਸ਼ੋਕ ਹੈ ਕਿ ਮੇਰਾ ਸ਼ਰੀਰ ਇਸ ਵੇਲੇ ਬਹੁਤ ਢਿੱਲਾ ਹੈ ਪਰ ਬਾਰਥਾਸਰ ਨਾਮੇ ਰੋਮ ਦਾ ਇਕ ਜੁਆਨ ਵਕੀਲ, ਜਿਸਦਾ ਮੇਰੇ ਨਾਲ ਬਹੁਤ ਪਿਆਰ ਹੈ, ਮੈਨੂੰ

ਮਿਲਣ ਆਇਆ ਹੋਯਾ ਹੈ। ਯਹੂਦੀ ਅਤੇ ਸੁਦਾਗਰ ਵਿੱਚ ਜਿੱਕੁਰ ਬਖੇੜਾ ਪਿਆ ਹੋਯਾ ਹੈ ਮੈਂ ਉਸਨੂੰ ਸਾਰਾ ਬ੍ਰਿਤਾਂਤ ਚੰਗੀ ਤਰ੍ਹਾਂ ਸਮਝਾ ਦਿੱਤਾ ਹੈ : ਤਿਸਦੇ ਮਗਰੋਂ ਅਸਾਂ ਦੋਹਾਂ ਨੇ ਕਈ ਕਾਨੂਨ ਦੀਆਂ ਕਿਤਾਬਾਂ ਉਲਟੀਆਂ ਅਤੇ ਆਪਨੀ ਸਲਾਹ ਬੀ ਚੰਗੀਤਰਾਂ ਉਹਨੂੰ ਦੱਸ ਦਿੱਤੀ ਅਤੇ ਹਰ ਇੱਕ ਗੱਲ ਦਾ ਵੇਰਵਾ ਖੋਲ੍ਹ ਦਿੱਤਾ ਹੈ, ਜਿਸ ਨੂੰ ਉਸਨੇ ਆਪਣੀ ਵਿੱਦਯਾ ਦੇ ਬਲ ਨਾਲ, ਜੋ ਮੇਰੇ ਕਥਨ ਤੋਂ ਬਾਹਰ ਹੈ, ਹੋਰ ਬੀ ਪੱਕਾ ਕਰ ਲਿਆ ਹੈ, ਓਹ ਆਪ ਦੇ ਅੱਗੇ ਹਾਜਰ ਹੁੰਦਾ ਹੈ॥ ਕਿਉਂ ਜੋ ਮੈਂ ਉਸ ਨੂੰ ਕਿਹਾ ਹੈ ਕਿ ਕਿਰਪਾ ਕਰਕੇ ਆਪਦੀ ਆਗ੍ਯਾ ਮੂਜਬ ਉੱਥੇ ਹਾਜਰ ਹੋਕੇ ਮੇਰੀ ਥਾਂ ਕੰਮ ਕਰੇ! ਹੋਰ ਹੱਥ ਜੋੜ ਕੇ ਪ੍ਰਾਰਥਨਾ ਕਰਦਾ ਹਾਂ ਕਿ ਆਪ ਉਸਦੀ ਅਵਸਥਾ ਦੇਖਕੇ ਘੱਟ ਮਾਨ ਨਾ ਕਰਨਾ। ਨਿਹਚਾ ਕਰਕੇ ਜਾਨਣਾ ਕਿ ਮੈਂ ਕਦੇ ਕਿਸੇ ਛੋਟੀ ਅਵਸਥਾ ਵਾਲੇ ਜੁਆਨ ਨੂੰ ਅਜਿਹਾ ਚਤੁਰ ਅਤੇ ਬੁਧਿਮਾਨ ਨਹੀਂ ਵੇਖਿਆ ਮੈਂ ਏਸਨੂੰ ਆਪਦੀ ਪਰਮ ਕਿਰਪਾ ਦਾ ਪਾਤ੍ਰ ਬਣਾਕੇ ਭਰੋਸਾ ਰੱਖਦਾ ਹਾਂ ਕਿ ਆਪ ਕਚੈਹਰੀ ਵਿੱਚ ਇਸਨੂੰ ਆਪੇ ਪਰਤਾ ਲਓਗੇ।

ਆਪ ਦਾ ਦਾਸ ਬੈਲਾਰੀਓ।

ਡਿਊਕ—ਤੁਸਾਂ ਸੁਣਿਆ ਹੈ ਵਿਦ੍ਵਾਨ ਬੇਲਾਰੀਓ ਨੇ ਕੀ ਲਿਖਿਆ ਹੈ। ਲਓ! ਹੋਵੇ ਨ ਤਾਂ ਉਹੀਓ ਜੁਆਨ ਵਕੀਲ ਪਿਆ ਆਉਂਦਾ ਹੋਵੇ ॥

( ਪੋਰਸ਼ੀਆ ਵਕੀਲ ਦੇ ਵੇਸ ਵਿੱਚ ਆਉਂਦੀ ਹੈ)

ਆਹਾ ! ਪੈਡੂਆ ਤੋਂ ਤੁਸੀਂ ਹੀ ਆਏ ਹੋ ! ਆਓ ਜ਼ਰਾ ਹੱਥ ਤਾਂ ਮਿਲਾਈਏ ॥

ਪੋਰਸ਼ੀਆ—ਜੀ ਮਹਾਰਾਜ ॥

ਡਿਊਕ—ਜੀ ਆਇਆਂ ਨੂੰ, ਹੱਛਾ ਆਪਣੀ ਥਾਂ ਬਿਰਾਜੋ, ਤੁਹਾਨੂੰ ਮਲੂਮ ਹੈ ਕਿ ਇਸ ਵੇਲੇ ਕਚੈਹਰੀ ਵਿੱਚ ਜੋ ਮੁਕੱਦਮਾਂ ਪੇਸ਼ ਹੈ, ਉਸ ਵਿੱਚ ਕੇਹੜੀ ੨ ਗੱਲ ਦਾ ਝਗੜਾ ਹੈ ॥

ਪੋਰਸ਼ੀਆ—ਜੀ ਹਾਂ, ਮੈਂ ਇਸ ਮੁਕੱਦਮੇ ਦਾ ਸਾਰਾ ਹਾਲ ਜਾਨਦਾ ਹਾਂ, ਓਹ ਯਹੂਦੀ ਕਿੱਥੇ ਅਤੇ ਓਹ ਸੁਦਾਗਰ ਕੇਹੜਾ ਹੈ ॥

ਡਿਊਕ—ਐਂਟੋਨੀਓ ਅਤੇ ਬੁੱਢਾ ਸ਼ਾਈਲਾਕ ਦੋਵੇਂ ਅੱਗੇ ਵੱਧ ਕੇ ਖੜੇ ਹੋ ਜਾਓ ॥

ਪੋਰਸ਼ੀਆ—( ਸ਼ਾਈਲਾਕ ਵੱਲ ਤੱਕ ਕੇ) ਤੁਹਾਡਾ ਹੀ ਨਾਓਂ ਸ਼ਾਈਲਾਕ ਹੈ ?

ਸ਼ਾਈਲਾਕ—ਜੀ ਹਾਂ ਮੇਰਾ ਹੀ ਨਾਉਂ ਸ਼ਾਈਲਾਕ ਹੈ ॥

ਪੋਰਸ਼ੀਆ—ਤੁਸਾਂ ਬੀ ਅਨੋਖੀ ਨਾਲਿਸ਼ ਕੀਤੀ ਹੈ। ਹੱਛਾ ਜੋ ਕੁਝ ਹੋਇਆ ਸੋ ਹੋਇਆ, ਵੈਨਿਸ ਦੇ ਕਾਨੂਨ ਮੂਜਿਬ ਤੁਹਾਡਾ ਦਾਵਾ ਟੁੱਟ ਨਹੀਂ ਸਕਦਾ। (ਐਂਟੋਨੀਓ ਵੱਲ ਤੱਕ ਕੇ) ਤੁਸੀਂ ਬਿਲਕੁਲ ਇਨ੍ਹਾਂ ਦੇ ਵੱਸ ਹੋ, ਜਿਸ ਤਰ੍ਹਾਂ ਚਾਹੁਣ ਤੁਹਾਡੇ ਨਾਲ ਵਰਤਣ ਕਿਉਂ ਹੈ ਨਾਂ ਇਹੀਓ ਗੱਲ ?

ਐਂਟੋਨੀਓ—ਜੀ ਹਾਂ ਇਹੋ ਇਹ ਕਹਿੰਦਾ ਹੈ ॥

ਪੋਰਸ਼ੀਆ—ਤਾਂ ਯਹੂਦੀ ਨੂੰ ਦਯਾ ਕਰਨੀ ਚਾਹੀਦੀ ਹੈ ?

ਸ਼ਾਈਲਾਕ—ਪਰ ਇਹ ਤਾਂ ਦੱਸੋ ਕਿ ਮੈਨੂੰ ਕੋਈ ਬੰਨ੍ਹਕੇ ਦਯਾ ਕਰਾ ਸੱਕਦਾ ਹੈ ?

ਪੋਰਸ਼ੀਆ— ॥ ਦੋਹਰੇ ॥

ਦਯਾ ਹ੍ਰਿਦਯ ਦਾ ਭਾਵ ਹੈ ਬੱਝ ਨ ਕਰਦਾ ਕੋਇ।
ਜਿੱਕੁਰ ਬਰਖਾ ਅੰਬਰੋਂ ਧਰਤੀ ਉੱਪਰ ਹੋਇ ॥
ਜੋ ਨ ਕਰਦਾ ਹੈ ਦਯਾ ਜਿਸ ਪੁਰ ਕਰਦਾ ਆਨ।
ਦੋਹਾਂ ਨੂੰ ਇਹ ਤਾਰਦੀ ਨਹਿ ਗੁਣ ਦਯਾ ਸਮਾਨ ॥

ਮਹਾ ਬਲੀ ਥੋਂ ਬਲੀ ਬੀ ਦਯਾ ਵਿੱਚ ਸੰਸਾਰ।
ਰਾਜੇ ਦੇ ਇਹ ਮੁਕਟ ਨੂੰ ਸ਼ੋਭਾ ਦੇਵਣਹਾਰ॥
ਹੱਥੀਂ ਡੰਡਾ ਰਾਜਿਆਂ ਲਈ ਨਿਸ਼ਾਨੀ ਥਾਪ।
ਬਹੁਤ ਵਿਖਾਉਂਦੇ ਆਪਣਾ ਲੋਕਾਂ ਨੂੰ ਪਰਤਾਪ॥
ਡੰਡਾ ਡਰ ਉਪਜਾਉਂਦਾ ਦਯਾ ਕਰੇ ਭੌ ਨਾਸ।
ਉਹਰਹਿੰਦਾਵਿੱਚਹੱਥਦੇ ਦਿਲਵਿੱਚਇਹਦਾਵਾਸ॥
ਦਯਾ ਆਪ ਭਗਵਾਨ ਦਾ ਗੁਣ ਜਾਣੋ ਹੇ ਮੀਤ।
ਪਰਮ ਧਰਮ ਹੈ ਜੀਵਦਾ ਦਯਾ ਕਰੇ ਇਹਨੀਤ॥
ਹੋਵੈ ਮੇਲ ਨਿਆਉਂਦਾ ਪਰ ਇਹ ਕਰੋ ਵਿਚਾਰ।
ਲੇਖੇ ਕਦੇ ਨ ਛੁੱਟੀਏ ਉਸ ਸਚੇ ਦਰਬਾਰ॥
ਈਸ੍ਵਰ ਅੱਗੇ ਬੇਨਤੀ ਬੰਦਾ ਕਰਦਾ ਆਪ।
ਦਯਾ ਕਰੀਂ ਮਹਾਰਾਜ ਤੂੰ ਬਖ਼ਸ਼ੀਂ ਸਾਡੇ ਪਾਪ॥
ਸੋ ਹੇ ਮੂਰਖ ਬੰਦਿਆ ਇਹ ਤੂੰ ਰੱਖ ਖਿਆਲ।
ਦਯਾ ਕਰੇਂਗਾ ਆਪ ਜੇ ਹੋਸੀ ਰੱਬ ਦਿਆਲ॥

ਹੇ ਸ਼ਾਈਲਾਕ ਮੈਂ ਇਹ ਸਾਰੀਆਂ ਗੱਲਾਂ ਤੈਨੂੰ ਇਸ ਵਾਸਤੇ ਆਖੀਆਂ ਹਨ ਕਿ ਨਿਆਉਂ ਵਰਤਣ ਵਿੱਚ ਕੁਝ ਨਰਮੀ ਕਰਣ ਲਈ ਤਿਆਰ ਹੋ ਜਾਓ, ਪਰ ਜੇਕਰ ਤੁਸੀਂ ਆਪਣੇ ਹਠੋਂ ਨ ਟਲੇ ਤਾਂ ਵੈਨਿਸ ਦੀ ਅਦਾਲਤ

ਜੋ ਪੂਰੀ ੨ ਕਨੂਨ ਉੱਪਰ ਚੱਲਦੀ ਹੈ, ਲਚਾਰ ਹੋਕੇ ਸੁਦਾਗਰ ਦੇ ਬਰਖ਼ਿਲਾਫ਼ ਫੈਸਲਾ ਕਰ ਦੇਵੇਗੀ ॥

ਸ਼ਾਈਲਾਕ—ਮੈਂ ਆਪਣੇ ਕੀਤੇ ਦਾ ਵਲ ਆਪੇ ਪਾ ਲਵਾਂਗਾ, ਮੇਰੀ ਕਰਣੀ ਮੇਰੇ ਅੱਗੇ ਆਵੇਗੀ । ਮੈਂ ਇਸ ਵੇਲੇ ਕਾਨੂਨ ਮੂਜਬ ਨਿਆਉਂ ਕਰਾਉਂਣਾ ਅਤੇ ਆਪਣਾ ਹੱਕ ਲੈਣਾ ਚਾਹੁੰਦਾ ਹਾਂ ॥

ਪੋਰਸ਼ੀਆ—ਓਹ ਰੁਪਯਾ ਨਹੀਂ ਦੇ ਸਕਦਾ ?

ਬੈਸੈਨੀਓ—ਰੁਪੈਯਾ ਏਥੇ ਹੈ, ਜਿੰਨਾ ਕਹੋ ਉਹਦੇ ਵੱਲੋਂ ਹੁਣੇ ਅਦਾਲਤ ਵਿੱਚ ਜਮਾ ਕਰਾਦੇਂਦਾ ਹਾਂ। ਦੂਣਾ ਸਹੀ। ਜੇ ਨਾਂ ਮੰਨੇ ਤਾਂ ਦਸ ਗੁਣਾਂ ਹੀ ਸਹੀ। ਇਹ ਰੁਪਯਾ ਜਮਾ ਕਰਾ ਦੇਣਾ ਮੇਰੇ ਜਿੰਮੇ ਵਿੱਚ ਹੈ, ਜੇ ਮੈਂ ਨ ਕਰਾਇਆ ਤਾਂ ਮੈਂ ਆਪਣੇ ਹੱਥ ਆਪਣਾ ਸਿਰ ਅਤੇ ਆਪਣਾ ਦਿਲ ਸਬ ਚੱਟੀ ਵਿੱਚ ਭਰ ਦਿਆਂਗਾ। ਇਹ ਗੱਲ ਜਰੂਰ ਉੱਘੀ ਹੋਣਾ ਚਾਹੀਦੀ ਹੈ ਕਿ ਦਿਲ ਦੇ ਵੈਰ ਨੇ ਸਚਿਆਈ ਨੂੰ ਪਿੱਛੇ ਪਾ ਦਿੱਤਾ ਹੈ। ਮੈਂ ਅਧੀਨਗੀ ਨਾਲ ਬੇਨਤੀ ਕਰਦਾ ਹਾਂ ਕਿ ਥੋੜੇ ਚਿਰ ਲਈ ਕਾਨੂਨ ਆਪਣੇ ਹੱਥ ਵਿੱਚ ਲੈਕੇ ਇਕ ਬੜਾ ਭਲਿਆਈ ਦਾ ਕੰਮ ਕਰਨ ਲਈ ਕਾਨੂਨ ਨੂੰ ਤੋੜ ਹੀ ਦਿਓ ।

ਪੋਰਸ਼ੀਆ—ਨਹੀਂ,ਨਹੀਂ, ਇਹ ਗੱਲ ਅਨਹੋਣੀ ਹੈ, ਵੈਨਿਸ ਵਿੱਚ ਕਿਸਦੀ ਸਮਰਥ ਹੈ ਜੋ ਕਾਨੂਨ ਨੂੰ ਤੋੜ ਸੱਕੇ, ਫੇਰ ਤਾਂ ਅੱਗੇ ਨੂੰ ਇਹ ਗੱਲ ਪਰਵਾਨ ਹੋ ਜਾਏ-ਗੀ ਜਿਸ ਥੀਂ ਸੈਂਕੜੇ ਵਾਰ ਕਾਨੂਨ ਟੁੱਟ ਕੇ ਅਨਰਥ ਹੋਇਆ ਕਰੇਗਾ। ਕਾਨੂਨ ਕਦੇ ਟੁੱਟ ਹੀ ਨਹੀਂ ਸਕਦਾ॥

ਸ਼ਾਈਲਾਕ—ਇਹ ਤਾਂ ਕੋਈ ਦਨਾ ਵਕੀਲ ਨਿਆਉਂ ਕਰਣ ਆਇਆ ਹੈ! ਹੇ ਨਜਾਇਕਾਰੀ ਜੁਆਨ ਮੈਂ ਕਿਸ ਮੂੰਹ ਨਾਲ ਤੇਰੀ ਵਡਿਆਈ ਕਰਾਂ॥

ਪੋਰਸ਼ੀਆ—ਕਿਰਪਾ ਕਰਕੇ ਜ਼ਰਾ ਟੋਂਬੂ ਤਾਂ ਮੈਨੂੰ ਦਿਖਾਵੋ॥

ਸ਼ਾਈਲਾਕ—ਲਓ ਮੇਰੇ ਮੰਨੇ ਪਰਮੰਨੇ ਵਕੀਲ ਸਾਹਿਬ, ਲਓ॥

ਪੋਰਸ਼ੀਆ—ਦੇਖੋ ਤਿਊਣਾ ਰੁਪਯਾ ਤੁਹਾਡੀ ਭੇਟ ਹੁੰਦਾ ਹੈ॥

ਸ਼ਾਈਲਾਕ—ਰੱਬ ਦੀ ਸੌਂਹ ਮੈਂ ਤਾਂ ਸੁਗੰਦ ਖਾ ਚੁੱਕਾ ਹਾਂ। ਇਹ ਭਾਰ ਕੌਣ ਸਿਰ ਪੁਰ ਝੱਲੇ, ਨਹੀਂ, ਨਹੀਂ, ਜੇ ਸਾਰੀ ਵੈਨਿਸ ਦੀ ਨਗਰੀ ਬੀ ਮੈਨੂੰ ਮਿਲੇ ਤਾਂ ਬੀ ਮੈਂ ਆਪਣੀ ਸੌਂਹ ਨਾ ਭੰਨਾਂ॥

ਪੋਰਸ਼ੀਆ–ਇਹ ਤਾਂ ਸੱਚ ਹੈ ਕਿ ਟੌਂਬੂ ਪੱਕਾ ਹੈ ਅਤੇ ਯਹੂਦੀ ਦਾ ਕਨੂੰਨ ਵੱਲੋਂ ਹੱਕ ਹੈ ਕਿ ਉਹ ਸੁਦਾਗਰ ਦੀ ਹਿੱਕ ਉੱਤੋਂ ਅੱਧਸੇਰ ਮਾਸ ਵੱਢਲਏ, ਪਰ ਹੇ ਯਹੂਦੀ! ਹੁਣ ਬੀ ਤਰਸ ਖਾਕੇ ਤਿਉਣਾ ਰੁਪਯਾ ਲੈਣ ਨੂੰ ਰਾਜ਼ੀ ਹੋ ਜਾਓ ਅਤੇ ਕਹਿ ਦਿਓ ਕਿ ਮੈਂ ਇਸ ਟੌਂਬੂ ਨੂੰ ਪਾੜਕੇ ਸੁੱਟ ਪਾਵਾਂ॥

ਸ਼ਾਈਲਾਕ—ਤਦ ਤਕ ਨਹੀਂ ਜਦ ਤਕ ਟੌਂਬੂ ਦੀ ਲਿਖਤ ਮੂਜਬ ਮੇਰਾ ਹੱਕ ਨਾ ਮਿਲ ਜਾਵੇ। ਤੁਸੀਂ ਨਯਾਯਕਾਰੀ, ਚਤੁਰ, ਸਿਆਣੇ ਵਕੀਲ ਜਾਪਦੇ ਹੋ ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ ਕਿ ਕਾਨੂੰਨ ਕੀ ਕਹਿੰਦਾ ਹੈ ਤੁਹਾਡੀਆਂ ਗੱਲਾਂ ਥੋਂ ਪਰਤੀਤ ਹੁੰਦਾ ਹੈ ਕਿ ਤੁਸੀਂ ਬੜੇ ਵਿਚਾਰਵਾਨ ਹੋ। ਉੱਸੇ ਕਾਨੂੰਨ ਵੱਲ ਧਯਾਨ ਕਰੋ ਜਿਸ ਦੇ ਤੁਸੀਂ ਥੰਮ੍ਹ ਹੋ, ਹੁਣ ਜੋ ਕੁਝ ਇਸ ਮੁਕੱਦਮੇ ਵਿੱਚ ਕਰਣਾ ਹੈ ਕਰੋ, ਮੈਨੂੰ ਆਪਣੇ ਸ਼ਰੀਰ ਦੀ ਸੌਂਹ ਕਿਸੇ ਮਨੁੱਖ ਦੀ ਜਿਹਵਾ ਵਿੱਚ ਇਹ ਸਮਰੱਥ ਨਹੀਂ ਜੋ ਮੈਨੂੰ ਆਪਣੀ ਗੱਲ ਥੋਂ ਟਾਲੇ, ਮੈਂ ਟੌਂਬੂ ਦਾ ਇਕਰਾਰ ਪੂਰਾ ਕਰਾਉਣਾ ਹੈ॥

ਐਂਟੋਨੀਓ–ਮੈਂ ਅਦਾਲਤ ਅੱਗੇ ਹੱਥ ਜੋੜ ਬੇਨਤੀ ਕਰਦਾ ਹਾਂ ਕਿ ਬਸ ਹੁਣ ਮੇਰਾ ਨਿਬੇੜਾ ਕਰ ਦਿਓ॥

ਪੋਰਸ਼ੀਆ—ਹੱਛਾ ਜੇ ਇਹ ਗੱਲ ਹੈ ਤਾਂ ਤੁਸੀਂ ਆਪਣੀ ਛਾਤੀ ਨੂੰ ਉਹਦੇ ਛੁਰੇ ਲਈ ਤਿਆਰ ਰੱਖੋ ॥

ਸ਼ਾਈਲਾਕ—ਬਲਿਹਾਰ ਜਾਵਾਂ ਇਸ ਨਿਆਯ-ਕਾਰੀ ਭਲੇ ਮਾਨਸ ਜੁਆਨ ਵਕੀਲ ਉੱਤੋਂ ॥

ਪੋਰਸ਼ੀਆ—ਕਿਉਂ ਜੋ ਕਾਨੂਨ ਦਾ ਮਤਲਬ ਇਹੀਓ ਹੈ ਕਿ ਜੋ ਇਸ ਟੋਂਬੂ ਵਿੱਚ ਲਿਖਿਆ ਹੈ ਚੰਗਾ ਮੰਦਾ, ਉਹ ਜਰੂਰ ਹੋਵੇ ॥

ਸ਼ਾਈਲਾਕ—ਬਹੁਤ ਠੀਕ ਹੈ,ਵਾਹ ਮੇਰੇ ਬੁਧਿਵਾਨ ਸੱਚੇ ਮੁਨਸਬ, ਵਾਹ, ਤੇਰੀਆਂ ਸਿਆਨਪਾਂ ਤੇਰੀ ਛੋਟੀ ਅਵਸਥਾ ਥੋਂ ਕਿਤੇ ਵੱਧਕੇ ਹਨ ॥

ਪੋਰਸ਼ੀਆ—( ਐਂਟੋਨੀਓ ਨੂੰ ) ਤਾਂ ਆਪਣੀ ਹਿੱਕ ਨੰਗੀ ਕਰੋ ॥

ਸ਼ਾਈਲਾਕ—ਉਸਦੀ ਹਿੱਕ ਉੱਪਰ, ਇਹ ਸ਼ਬਦ ਟੋਂਬੂ ਵਿੱਚ ਹਨ ਨਾ ? ਮੇਰੇ ਚਤੁਰ ਮੁਨਸਬ ਇਹੀਓ ਹਨ ਨਾ ? ਅਤੇ—ਉਸ ਦੇ ਦਿਲ ਕੋਲੋਂ—ਬਸ ਇਹ ਸ਼ਬਦ ਹਨ ਨਾ ?

ਪੋਰਸ਼ੀਆ—ਹਾਂ, ਹਾਂ, ਇਹੀਓ ਹੀ ਹਨ ਪਰ ਮਾਸ ਦੇ ਤੋਲਣ ਲਈ ਕੋਈ ਤੱਕੜੀ ਬੀ ਐਥੇ ਹੈ ਯਾ ਨਹੀਂ ?

ਸ਼ਾਈਲਾਕ-ਇਹ ਲਓ ਮੇਰੇ ਕੋਲ ਹੈ॥

ਪੋਰਸ਼ੀਆ—ਹੱਛਾ ਸ਼ਾਈਲਾਕ ਤੁਸੀਂ ਆਪਣੇ ਪੱਲਿਓਂ ਖਰਚ ਕਰਕੇ ਕਿਸੇ ਸਿਆਨੇ ਨੂੰ ਬੀ ਸੱਦ ਲਓ ਜੋ ਉਸ ਗਰੀਬ ਦੇ ਘਾਓ ਦੀ ਤਾਂ ਖ਼ਬਰ ਸੁਰਤ ਰੱਖੇ ਨਹੀਂ ਤਾਂ ਉਹ ਵਿਚਾਰਾ ਐਨਾ ਲਹੂ ਜਾਣ ਨਾਲ ਮਰ ਜਾਏਗਾ॥

ਸ਼ਾਈਲਾਕ—ਇਹ ਬੀ ਟੋਂਬੂ ਵਿੱਚ ਲਿਖਿਆ ਹੋਯਾ ਹੈ ?

ਪੋਰਸ਼ੀਆ-ਟੋਂਬੂ ਵਿੱਚ ਤਾਂ ਇਹ ਗੱਲ ਕਿਤੇ ਨਹੀਂ ਲਿਖੀ ਪਰ ਉਸ ਉੱਤੇ ਦਯਾ ਕਰਕੇ ਅਜੇਹਾ ਚਾ ਕਰੋ ਤਾਂ ਤੁਹਾਡਾ ਕੀ ਵਿਗੜਦਾ ਹੈ ?

ਸ਼ਾਈਲਾਕ-ਇਹ ਗੱਲ ਤਾਂ ਟੋਂਬੂ ਵਿੱਚ ਕਿਤੇ ਨਹੀਂ ਦਿਸਦੀ,ਮੈਨੂੰ ਤਾਂ ਨਹੀਂ ਜਾਪਦੀ ?

ਪੋਰਸ਼ੀਆ-ਸੁਦਾਗਰ, ਅੱਗੇ ਵਧੋ, ਤਸਾਂ ਕੁਝ ਕਹਿਣਾ ਸੁਨਣਾਂ ਤਾਂ ਨਹੀਂ ?

ਐਂਟੋਨੀਓ—ਹੈ ਤਾਂ ਸਹੀ, ਪਰ ਥੋੜੀਆਂ ਹੀ ਗੱਲਾਂ ਹਨ, ਮੇਰਾ ਮਨ ਨਹੀਂ ਡੋਲਿਆ। ਮੈਂ ਸਬ ਤਰ੍ਹਾਂ ਤਿਆਰ ਹਾਂ. ਹੱਛਾ ਬੇਸੈਨੀਓ ਰਾਮ ਰਾਮ, ਹੁਣ ਮੈਂ

ਵਿਦਿਆ ਹੁੰਦਾ ਹਾਂ ਮੈਨੂੰ ਆਪਣਾ ਹੱਥ ਦਿਓ। ਤੁਸੀਂ ਰਤਾ ਬੀ ਇਸ ਗੱਲ ਦਾ ਅਰਮਾਨ ਨਾਂ ਕਰਣਾਂ ਕਿ ਤੁਹਾਡੇ ਕਾਰਨ ਮੇਰੀ ਇਹ ਗਤ ਹੋਈ ਹੈ, ਕਿਉਂ ਜੋ ਹੋਣੀ ਨੈ ਮੇਰੇ ਨਾਲ ਫੇਰ ਬੀ ਚੰਗੀ ਕੀਤੀ, ਹੋਣੀ ਦਾ ਦਸਤੂਰ ਹੈ ਕਿ ਜਿਸ ਪੁਰ ਪੈਂਦੀ ਹੈ ਉਸ ਨਸੀਬ ਸੜੇ ਆਦਮੀਦਾ ਧਨ ਛੀਣ ਹੋਜਾਂਦਾਹੈ,ਮਗਰੋਂ ਤਿਸਨੂੰ ਜੀਉਂ-ਦਿਆਂ ਰੱਖਕੇ ਅੱਖਾਂ ਵਿੱਚ ਟੋਏ ਅਤੇ ਚੇਹਰੇ ਪੁਰ ਝੁਰੜੀ-ਆਂ ਪਾਕੇ ਬਿਪਤਾ ਭੁਗੌਂਦੀ ਹੈ, ਪਰ ਇਨ੍ਹਾਂ ਦੁੱਖਾਂ ਤੋਂ ਮੈਨੂੰ ਉਸਨੈ ਬਚਾ ਲਿਆ॥

ਆਪਨੀਆਦਰਯੋਗਇਸਤ੍ਰੀ ਨੂੰ ਮੇਰਾਹਾਲ ਸੁਣਾਕੇ ਜੋ ਮੇਰੇ ਪੁਰ ਬੀਤੀ ਹੈ ਦੱਸ ਦੇਣਾ ਅਤੇ ਇਹ ਬੀ ਜਿਤਾ ਦੇਣਾਂ ਕਿ ਮੈਂ ਤੁਸਾਡੇ ਨਾਲ ਕਿਹੀ ਪ੍ਰੀਤ ਰੱਖਦਾ ਸਾਂ, ਮੇਰੇ ਪਿਆਰੇ ਮਿੱਤ੍ਰ! ਅੰਤ ਦੇ ਵੇਲੇ ਮੈਨੂੰ ਭਲਿਆਈ ਨਾਲ ਯਾਦ ਕਰਣਾ। ਇਹ ਸਾਰਾ ਬ੍ਰਿਤਾਂਤ ਕਹਿਕੇ ਉਸੇ ਕੋਲੋਂ ਪੁੱਛਣਾ ਕਿ ਧਰਮ ਨਾਲ ਕਹੋ ਬੈਸੈਨੀਓ ਦਾ ਬੀ ਕੋਈ ਸੱਚਾ ਮਿੱਤ੍ਰ ਸਾ ਯਾ ਨਹੀਂ, ਤੁਸਾਂ ਆਪਨੇ ਤੁਛ ਮਿੱਤ੍ਰ ਨੂੰ ਹੱਥੋਂ ਗੁਆ ਕੇ ਰਤਾ ਬੀ ਸੋਗ ਨਾ ਕਰਣਾਂ। ਉਹਨੂੰ ਬੀ ਤੁਹਾਡੇ ਹੁਦਾਰ ਲਾਹੁਣ ਦਾ ਅਰਮਾਨ ਨਹੀਂ ਹੈ ਕਿਉਂ ਕਿ ਜੇ ਯਹੂਦੀ ਨੇ ਬਹੁਤ ਡੂੰਘਾ ਘਾਉ ਕਰ ਦਿੱਤਾ ਤਾਂ

ਜਾਣੋ ਕਿ ਮੈਂ ਸੱਚ ਮੁੱਚ ਤਨ ਮਨ ਧਨ ਨਾਲ ਮਿਤ੍ਰਾਈ ਦਾ ਅੰਗ ਪਾਲਣ ਵਾਲਾ ਹੋਵਾਂਗਾ ॥

ਬੈਸੈਨੀਓ—ਐਂਟੋਨੀਓ ! ਇਸ ਵਿੱਚ ਸੰਸਾ ਨਹੀਂ ਕਿ ਮੈਂ ਆਪਣੀ ਨਵਰਣੀ ਇਸਤ੍ਰੀ ਨੂੰ ਪ੍ਰਾਣਾਂ ਥੋਂ ਬੀ ਵੱਧ ਪਜ਼ਾਰੀ ਸਮਝਦਾ ਹਾਂ ਪਰ ਮੇਰੇ ਪ੍ਰਾਣ, ਮੇਰੀ ਇਸਤ੍ਰੀ,ਅਤੇ ਸਾਰਾਸੰਸਾਰਮੇਰੇ ਅੱਗੇਤੁਹਾਡੀ ਜਿੰਦਦੇਤੋਲ ਨਹੀਂ ਤੁਲਦੇ। ਜੇ ਤੁਹਾਡੀ ਜਿੰਦ ਬਚ ਜਾਏ ਤਾਂ ਮੈਂ ਇਹ ਸਭ ਕੁਝ ਉਸ ਦੁਸ਼ਟ ਨੂੰ ਸੌਂਪਣ ਲਈ ਤਿਆਰ ਹਾਂ ॥

ਪੋਰਸ਼ੀਆ—ਜੇ ਤੁਹਾਡੀ ਇਸਤ੍ਰੀ ਤੁਹਾਡੀਆਂ ਇਹ ਦਲੇਰੀ ਦੀਆਂ ਗੱਲਾਂ ਸੁਣਲਏ ਤਾਂ ਤੁਹਾਡਾ ਕੇਹਾ ਧੰਨਵਾਦ ਕਰੇ ॥

ਗ੍ਰੈਸ਼ਯੈਨੋ—ਬਲ਼ਾਲੈ ਮੇਰੀ ਪਜ਼ਾਰੀ ਇਸਤ੍ਰੀ ਜਿਸ ਨਾਲ ਮੇਰਾ ਸੱਚਾਪ੍ਰੇਮ ਹੈ ਇਸ ਵੇਲੇ ਉੱਪਰ ਰੱਬ ਦੀ ਦਰਗਾਹ ਵਿੱਚ ਹੁੰਦੀ ਅਤੇ ਬੇਨਤੀ ਕਰਦੀ ਕਿ ਹੇ ਮਹਾਰਾਜ ਇਸ ਭੈੜੇ ਯਹੂਦੀ ਦਾ ਮਨ ਵਟਾ ਦੇ, ਤੇਰੇ ਘਰ ਕਿਸ ਗੱਲ ਦੀ ਥੁੜ ਹੈ?

ਨੈਰਿਸਾ-ਇਹ ਬੀ ਚੰਗੀ ਗੱਲ ਹੈ ਕਿ ਉਹ ਇਸ ਵੇਲੇ ਐਥੇ ਨਹੀਂ,ਨਹੀਂ ਤਾਂ ਤੁਹਾਡੀਆਂ ਇਹ ਗੱਲਾਂ ਕਿਤੇ ਸੁਣ ਲੈਂਦੀ ਤਾਂ ਘਰ ਵਿੱਚ ਭੜਥੂ ਪੈ ਜਾਂਦਾ॥

ਸ਼ਾਈਲਾਕ-(ਆਪਣੇ ਮਨ ਵਿੱਚ) ਇਹ ਦੇਖੋ ਇਨ੍ਹਾਂ ਈਸਾਈ ਖੌਂਦਾ ਦਾ ਹਾਲ, ਮੇਰੀ ਬੀ ਇਕ ਧੀ ਹੈ ਹਾਇ ਕਿਹੀ ਹੱਛੀ ਗੱਲ ਹੁੰਦੀ ਜੋ ਉਹ ਈਸਾਈ ਦੀ ਥਾਂ ਕਿਸੇ ਯਹੂਦੀ ਦੀ ਬਣਕੇ ਰਹਿੰਦੀ॥

(ਉੱਚੀ)ਹੁਣ ਤਾਂ ਵੇਲਾ ਐਵੇਂ ਪਿਆ ਜਾਂਦਾ ਹੈ ਜੋ ਕੁਝ ਹੋਣਾ ਹੈ ਪਰੇ ਹੋ ਜਾਵੇ॥

ਪੋਰਸ਼ੀਆ-ਇਸਵਿੱਚ ਸੰਸਾ ਨਹੀਂ ਕਿ ਇਸਸੁਦਾਗਰ ਦਾ ਅੱਧ ਸੇਰ ਮਾਸ ਤੇਰਾ ਹੀ ਹੈ, ਏਹੋ ਅਦਾਲਤ ਦ ਹੁਕਮ ਅਤੇ ਕਾਨੂਨ ਦੀ ਮਰਜੀ ਹੈ॥

ਸ਼ਾਈਲਾਕ-ਬਲਿਹਾਰ ਜਾਵਾਂ। ਕੇਹਾ ਧਰਮੋ ਧਰਮ ਨਬੇੜਾ ਕੀਤਾ ਸੁ। ਦੂਜਾ ਦਾਨੀਆਲ ਨਿਆਂ ਕਰਨ ਆਯਾ ਹੈ। ( ਐਂਟੋਂਨੀਓ ਨੂੰ ) ਆ ਜਾਓ, ਤਿਆਰ ਹੋ ਜਾਓ॥

ਪੋਰਸ਼ੀਆ-ਰਤਾ ਧੀਰਜ ਕਰਣਾ। ਇਕ ਹੋਰ ਬੀ ਗੱਲ ਹੈ, ਟੋਂਬ੍ਹ ਵਿੱਚ ਲਹੂ ਦੀ ਇਕ ਬੂੰਦ ਦਾ ਬੀ ਭੋਗ ਨਹੀਂ ਪਾਇਆ, ਲਿਖਤ ਇਹੀਓ ਹੈ ਕਿ ਨਿਰਾ ਮਾਸ, ਏਹ ਲਓ ਤੁਹਾਡਾ ਟੋਂਬ੍ਹ ਹੈ। ਰੱਬ ਤੁਹਾਡਾ ਭਲਾ ਕਰ

ਆਪਣਾ ਅੱਧ ਸੇਰ ਮਾਸ ਲੈ ਲਓ, ਪਰ ਇਹ ਚੇਤੇ ਰੱਖਣਾ ਕਿ ਜੇ ਮਾਸ ਵੱਢਣ ਵਿੱਚ ਇਕ ਬੂੰਦ ਬੀ ਈਸਾਈ ਦੇ ਲਹੂ ਦੀ ਡਿੱਗੀ ਤਾਂ ਵੈਨਿਸ ਦੇ ਕਾਨੂਨ ਮੂਜਿਬ ਤੁਹਾਡੀ ਸਾਰੀ ਮਿਲਖ ਖੁਸਕੇ ਵੈਨਿਸ ਦੀ ਸਰਕਾਰ ਦੀ ਹੋ ਜਾਏਗੀ ॥

ਗ੍ਰੈਸਯੈਨੋ-(ਪਰਸਿੰਨ ਹੋਕੇ) ਆਹਾ ਹਾ ਕੇਹਾ ਵਿਦਜ-ਵਾਨ ਮੁਨਸਬ ਹੈ, ਦੇਖ ਓਇ ਯਹੂਦੀ ਕੇਹਾ ਨਿਆਉਂ ਕਰਣ ਵਾਲਾ ਹਾਕਮ ਹੈ ॥

ਸ਼ਾਈਲਾਕ–ਹੈਂ ! ਕੀ ਕਾਨੂਨ ਇਸੇ ਦਾ ਨਾਉਂ ਹੈ ?

ਪੋਰਸ਼ੀਆ–ਤੁਸੀਂ ਆਪ ਦੇਖ ਲਓ। ਤੁਸੀਂ ਨਿਆਉਂ ਕਰਾਉਣਾ ਚਾਹੁੰਦੇ ਹੋ ਇਸਵਾਸਤੇ ਤੁਹਾਡੇ ਨਾਲ ਤੁਹਾਡੀ ਆਸ ਤੇ ਵੱਧਕੇ ਪੂਰਾ ਨਿਆਉਂ ਕੀਤਾ ਜਾਏਗਾ ॥

ਗ੍ਰੈਸਯੈਨੋ–ਨਿਆਉਂ ਕਰਨ ਵਾਲੇ ਅ ੇਹੇ ਹੀ ਹੁੰਦੇ ਹਨ, ਵੇਖਿਆ ਤੂੰ ਨੌਸ਼ੇਰਵਾਂ ਦਾ ਨਿਆਉਂ ॥

ਸ਼ਾਈਲਾਕ–ਹੱਛਾ ਤਾਂ ਮੈਂ ਪਹਿਲੀ ਸਲਾਹ ਮੰਨਲਈ, ਲਿਆਉ ਤਿਉਣਾ ਰੁਪਯਾ ਕਿੱਥੇ ਹੈ ? ਚਲੋ ਇਸ ਈਸਾਈ ਨੂੰ ਛੱਡ ਦੇਓ ॥

ਬੈਸੈਨੀਓ—ਲਓ, ਲਓ, ਇਹ ਰੁਪਯਾ ਤਿਆਰ ਹੈ॥

ਪੋਰਸ਼ੀਆ-ਧੀਰਜ ਕਰੋ, ਕੁਝ ਕਾਹਲੀ ਨਹੀਂ। ਯਹੂਦੀ ਨਾਲ ਪੂਰਾ ਪੂਰਾ ਨਿਆਉਂ ਕੀਤਾ ਜਾਵੇਗਾ ਅਤੇ ਹੁਣ ਅਸੀਂ ਉਹਨੂੰ ਟੌਂਬੂ ਵਾਲੀ ਛੱਟੀ ਛੁੱਟ ਹੋਰ ਕੁਝ ਦੁਆਲ ਨਹੀਂ ॥

ਗ੍ਰੈਸਯੈਨੋ-ਕਿਉਂ ਯਹੂਦੀ, ਵੇਖਿਆ ਤੈਂ ਇਸ ਵਿਦ੍ਵਾਨ ਅਤੇ ਨਿਆਉਂ ਕਰਨ ਵਾਲੇ ਮੁਨਸਬ ਨੂੰ ॥

ਪੋਰਸ਼ੀਆ-ਬਸ ਹੁਣ ਢਿੱਲ ਕਿਉਂ ਪਏ ਕਰਦੇ ਹੋ? ਲਉ ਵੱਢੋ ਨਾ ਅੱਧ ਸੇਰ ਮਾਸ ਪਰ ਇੰਨਾ ਰੱਖਣਾ ਜੋ ਘੱਟ ਵੱਧ ਨਾ ਹੋਵੇ, ਜੇ ਰੱਤੀ ਕੂ ਬੀ ਇੱਧਰ ਉੱਧਰ ਹੋਯਾ ਰੱਤੀ ਕੀ ਜੇ ਵਾਲ ਕੁ ਬੀ ਤੱਕੜੀ ਦੇ ਪੱਲਿਆਂ ਵਿੱਚ ਫਰਕ ਆਇਆ ਤਾਂ ਤੁਹਾਡੀ ਬੀ ਸੁਖ ਨਹੀਂ ਅਤੇ ਮਾਲ ਮਿਲਖ ਖੁਸ ਜਾਏਗਾ ॥

ਗ੍ਰੈਸਯੈਨੋ-ਸੁਣਾਉ ਯਹੂਦੀ ਜੀ ਮਹਾਰਾਜ ਕੀ ਡੌਲ ਹੈ, ਦੇਖਿਆ ਹੈ ਦੂਜਾ ਦਾਨੀਆਲ। ਹੁਣ ਤਾਂ ਮੇਰੀ ਚੜ੍ਹ ਮਚੀ ਹੈ ॥

ਪੋਰਸ਼ੀਆ-ਯਹੂਦੀ, ਕਿਉਂ ਝਿਜਕਦੇ ਹੋ ? ਕਰੋ ਆਪਣਾ ਕੰਮ ॥

ਸ਼ਾਈਲਾਕ-ਮੈਂ ਬਿਆਜ ਬੀ ਛੱਡਿਆ, ਲਿਆਓ ਮੇਰਾ ਮੂਲ ਹੀ ਮੇਰੇ ਹਵਾਲੇ ਕਰੋ ਤੇ ਮੈਂ ਜਾਵਾਂ ॥

ਬੈਸੈਨੀਓ–ਹੁਣੇ ਲਓ ! ਰੁਪੈਯਾ ਤਿਆਰ ਹੈ ॥

ਪੋਰਸ਼ੀਆ–ਨਹੀਂ, ਨਹੀਂ, ਯਹੂਦੀ ਨੇ ਭਰੀ ਕਚੈਹਰੀ ਵਿੱਚ ਰੁਪਯਾ ਲੈਣ ਤੋਂ ਨਾਂਹ ਕੀਤੀ ਹੈ। ਉਹ ਆਪਣਾ ਹੱਕ ਲਏਗਾ। ਉਸਨੂੰ ਉਹੋਓ ਮਿਲੇਗਾ, ਜੋ ਟੋਂਬੂ ਵਿੱਚ ਲਿਖਿਆ ਹੋਇਆ ਹੈ ॥

ਗ੍ਰੈਸਯੈਨੋ–ਦੂਜਾ ਦਾਨੀਆਲ ਹੈ ਯਹੂਦੀ ਤੈਂ ਮੇਰੇ ਉੱਤੇ ਉਪਕਾਰ ਕੀਤਾ ਹੈ ਜੋ ਮੈਨੂੰ ਇਹ ਸ਼ਬਦ ਯਾਦ ਕਰਾ ਦਿੱਤਾ ਹੈ॥

ਸ਼ਾਈਲਾਕ–ਤਾਂ ਕੀ ਮੇਰਾ ਮੂਲ ਬੀ ਮਾਰਿਆ ਜਾਵੇਗਾ ?

ਪੋਰਸ਼ੀਆ–ਟੋਂਬੂ ਦੀ ਚੱਟੀ ਛੁੱਟ ਕੁਝ ਬੀ ਨਹੀਂ ਅਤੇ ਓਹ ਬੀ ਆਪਣੇ ਆਪਨੂੰ ਖਟਕੇ ਵਿੱਚ ਫਸਾਕੇ ॥

ਸ਼ਾਈਲਾਕ–ਸੁੱਖ, ਸ਼ੈਤਾਨ ਉਹਦੇ ਨਾਲ ਸਿੱਝ ਲਏਗਾ। ਹੁਣ ਮੈਂ ਇੱਥੇ ਠਹਿਰਕੇ ਗੱਲ ਨਹੀਂ ਬਨਾਵਾਂਗਾ ॥

ਪੋਰਸ਼ੀਆ–ਠਹਿਰਣਾ, ਠਹਿਰਣਾ, ਅਜੇ ਇੱਕ ਹੋਰ ਕਾਨੂਨ ਦੀ ਪਕੜ ਬਾਕੀ ਹੈ, ਵੈਨਿਸ ਦੇ ਕਨੂਨ ਵਿੱਚ ਸਾਫ਼ ਲਿਖਿਆ ਹੋਯਾ ਹੈ ਕਿ ਜੋ ਇਹ ਗੱਲ ਸਿੱਧ ਹੋ ਜਾਵੇ ਕਿ ਭਈ ਕਿਸੇ ਪਰਦੇਸੀ ਨੇ ਖੁੱਲਮਖੁੱਲਾ ਯਾ ਅੰਦਰਲੇ

ਖਾਨਿਓਂ ਕਿਸੇ ਵੈਨਿਸ ਵਾਸੀ ਨੂੰ ਮਾਰਣ ਦੀ ਠਾਣੀ ਹੈ, ਤਾਂ ਜਿਸ ਮਨੁੱਖ ਦੀਉਹਜਿੰਦਲੈਣੀਚਾਹੁੰਦਾ ਹੈ ਓਹ ਉਸ ਪਰਦੇਸੀ ਦੀ ਮਿਲਕ ਦਾ ਅੱਧ ਦਾ ਹੱਕਦਾਰ ਹੋਵੇਗਾ। ਬਾਕੀ ਰਹੀ ਉਹਦੀ ਅਪਣੀ ਜਿੰਦ, ਸੋ ਡਿਊਕ ਦੇ ਹੱਥ ਹੈ ਚਾਹੇ ਬਖਸ਼ੇ ਚਾਹੇ ਨਾ ਬਖਸ਼ੇ ॥

ਮੈਂ ਕਹਿ ਸੱਕਦਾ ਹਾਂ ਕਿ ਤੁਹਾਡਾ ਬੀ ਇਹੀਓ ਹਾਲ ਹੈ, ਕਿਉਂ 'ਜੋ ਇਹ ਗੱਲ ਜ਼ਾਹਰੀ ਤਰ੍ਹਾਂ ਸਿੱਧ ਹੋ ਚੁੱਕੀ ਹੈ ਕਿ ਤੁਸਾਂ ਸਰੀਹਨ ਅਤੇ ਅੰਦਰ ਗਤੀ ਦੋਵੇਂ ਤਰ੍ਹਾਂ ਮੁੱਦਾਲੈ ਦੀ ਜਿੰਦ ਲੈਣ ਲਈ ਜ਼ੋਰ ਲਾਇਆ ਹੈ ਅਤੇ ਉਹਨੂੰ ਉਸ ਖਟਕੇ ਵਿੱਚ ਵਸਾਣਾ ਚਾਹਿਆ ਸਾ, ਜਿਸਦੀ ਬਾਬਤ ਮੈਂ ਹੁਣੇ ਕਹਿ ਚੁੱਕਾ ਹਾਂ। ਇਸਲਈ ਤੁਹਾਨੂੰ ਜੋਗ ਹੈ ਕਿ ਝੱਟ ਪੱਟ ਡਿਊਕ ਦੇ ਪੈਰੀਂ ਪੈ ਜਾਓ ਅਤੇ ਬੇਨਤੀ ਕਰਕੇ ਅਪਣੀ ਜਿੰਦ ਬਖਸ਼ਾ ਲਓ ॥

ਗ੍ਰੈਸ਼ਯੈਨੋ—ਹਾਂ ਹਾਂ ਡਿਊਕ ਦੇ ਪੈਰੀਂ ਪੈਕੇ ਆਪਣੇ ਆਪਨੂੰ ਫਾਹੇ ਦੇਣ ਦੀ ਆਗਯਾ ਲੈ ਲੈ। ਪਰ ਹੁਣ ਤਾਂ ਸਾਰੀ ਮਿਲਖ ਤਾਂ ਤੇਰੀ ਸਰਕਾਰ ਦਾ ਮਾਲ ਹੋ ਗਈ ਹੁਣ ਤਾਂ ਫਾਹੇ ਲਈ ਰੱਸੀ ਮੁੱਲ ਲੈਣ ਲਈ ਬੀ, ਤੇਰੇ

ਕੋਲ ਪੈਸੇ ਨ ਹੋਣਗੇ। ਚਲੋ ਕੁਝ ਵਿਸ੍ਵਾਸ ਨਹੀਂ ਸਰ-ਕਾਰੀ ਖਰਚ ਪੁਰ ਫਾਹੇ ਦਿੱਤਾ ਜਾਵੇਂਗਾ॥

ਡਿਊਕ–ਤੈਨੂੰ ਇਹ ਦੱਸਣ ਲਈ ਕਿ ਸਾਡਾ ਈਸਾਈ ਲੋਕਾਂ ਦਾ ਦਿਲ ਤੇਰੇ ਕਠੋਰ ਦਿਲ ਦੇ ਸਾਮ੍ਹਣੇ ਕੇਹਾ ਨਰਮ ਹੈ ਤੇਰੇ ਬੇਨਤੀ ਕਰਣ ਤੋਂ ਪਹਿਲਾਂ ਹੀ ਤੈਨੂੰ ਖਿਮਾਂ ਕੀਤਾ ਜਾਂਦਾ ਹੈ, ਤੇਰੀ ਅੱਧੀ ਮਿਲਖ ਤਾਂ ਐਂਟੋਨੀਓ ਦੀ ਹੋ ਚੁੱਕੀ, ਬਾਕੀ ਅੱਧੀ ਜੋ ਸਰਕਾਰ ਦਾ ਹੱਕ ਹੈ ਉਹਦੀ ਥਾਂ ਕੁਝ ਜਰੀਮਾਨਾਂ ਕਰ ਦੇਵਾਂਗਾ ਜੋ ਤੂੰ ਅਧੀਨਗੀ ਫੜੇਂ॥

ਸ਼ਾਈਲਾਕ–ਨਹੀਂ, ਨਹੀਂ, ਇਹ ਸਬ ਕੁਝ ਖੋਹ ਲੋ ਨਾਲੇ ਮੇਰੀ ਜਿੰਦ ਬੀ ਲੈ ਲਓ, ਖਿਮਾ ਬਿਲਕੁਲ ਨਾ ਕਰੋ। ਕਿਉਂ ਜੋ ਜਦ ਆਪ ਨੈ ਉਨ੍ਹਾਂ ਚੀਜ਼ਾਂ ਨੂੰ ਲੈ ਲਿਆ ਜੋ ਮੇਰੇ ਘਰ ਬਾਹਰ ਦਾ ਆਸਰਾ ਹਨ ਤਾਂ ਜਾਣੋ ਮੇਰਾ ਘਰ ਬਾਰ ਖੁੱਸਿਆ। ਜਦ ਤੁਸੀਂ ਮੇਰੇ ਜਿਊਣ ਦਾ ਆਧਾਰ ਹੀ ਨਾ ਰਹਿਣ ਦਿੱਤਾ ਤਾਂ ਜਾਣੋ ਮੇਰੀ ਜਿੰਦ ਕੱਢ ਲਈ॥

ਪੋਰਸ਼ੀਆ–ਐਂਟੋਨੀਓ ਤੁਸੀਂ ਹੁਣ ਇਸ ਪਰ ਕੀ ਦਯਾ ਕਰ ਸਕਦੇ ਹੋ ?

ਗ੍ਰੈਸਯੈਨੋ–ਰੱਬ ਦੇ ਵਾਸਤੇ ਬੱਸ ਇਹਦੇ ਉੱਪਰ ਰੱਸੇ (ਫਾਹੇ ਦੇਣ ਨੂੰ) ਦੀ ਕਿਰਪਾ ਕਰੋ, ਇਹ ਦਯਾ ਬਹੁਤ ਹੋਵੇਗੀ॥

ਐਂਟੋਨੀਓ–ਸ੍ਰੀ ਮਾਨ ਡਿਊਕ ਜੀ ਮਹਾਰਾਜ ਅਤੇ ਅਦਾਲਤ ਵਿੱਚ ਬਿਰਾਜਮਾਨ ਸੱਜਨੋ, ਜੋ ਉਸਨੈ ਅੱਧੀ ਮਿਲਖ ਦੇਕੇ ਸਰਕਾਰ ਨੂੰ ਡੰਡ ਭਰਣਾ ਹੈ ਉਹਦੀ ਛੋਟ ਵਿੱਚ ਮੈਂ ਰਾਜੀ ਹਾਂ ਅਤੇ ਬਾਕੀ ਅੱਧੀ ਮੇਰੇ ਪਾਸ ਅਮਾਨਤ ਰੱਖੇ, ਮੈਂ ਉਸਦੇ ਮਰਣ ਪਿੱਛੋਂ ਉਸ ਪੁਰਖ ਨੂੰ ਦੇਆਂਗਾ, ਜਿਸ ਨਾਲ ਚਿਰ ਹੋਇਆ ਇਸਦੀ ਧੀ ਚਲੀ ਗਈ, ਇਸਤੇ ਛੁੱਟ ਦੋ ਸ਼ਰਤਾਂ ਹੋਰ ਬੀ ਹਨ। ਇੱਕ ਤਾਂ ਇਹ ਹੁਣੇ ਈਸਾਈ ਹੋਜਾਵੇ, ਦੂਆ ਇੱਥੇ ਕਚਹਿਰੀ ਵਿੱਚ ਦਾਨ ਪੱਤ੍ਰ ਲਿਖਾ ਦੇਵੇ ਕਿ ਜੋ ਮਿਲਖ ਮੈਂ ਛੱਡ ਮਰਾਂਗਾ ਓਹ ਮੇਰੇ ਧੀ ਜੁਆਈ ਦੀ ਹੋਵੇਗੀ॥

ਡਿਊਕ–ਇਹਨੂੰ ਇਹ ਸ਼ਰਤਾਂ ਜ਼ਰੂਰ ਮੰਨਣੀਆਂ ਪੈਣਗੀਆਂ, ਨਹੀਂ ਤਾਂ ਜੋ ਇਹਨੂੰ ਖਿਮਾ ਕੀਤੀ ਹੈ ਮੋੜੀ ਜਾਵੇਗੀ॥

ਪੋਰਸ਼ੀਆ–ਕਹੋ ਹੇ ਯਹੂਦੀ ਪਰਸਿੰਨ ਹੋ ਨਾ?

ਸ਼ਾਈਲਾਕ–ਹਾਂ ਪਰਸਿੰਨ ਹਾਂ॥

ਪੋਰਸ਼ੀਆ-ਮੁਨਸ਼ੀ! ਇਕ ਦਾਨ ਪੱਤ੍ਰ ਤਾਂ ਲਿਖੋ॥

ਸ਼ਾਈਲਾਕ–ਰੱਬ ਦਾ ਵਾਸਤਾ ਜੇ ਹੁਣ ਤਾਂ ਮੈਨੂੰ ਏਥੋਂ ਜਾਨ ਦਿਓ । ਮੇਰਾ ਜੀ ਹੱਛਾ ਨਹੀਂ । ਇਹ ਕਾਗਤ ਮੈਨੂੰ ਭੇਜ ਦੇਣਾ ਮੈਂ ਸਹੀ ਪਾ ਦੇਵਾਂਗਾ ॥

ਡਿਊਕ–ਹੱਛਾਤੂੰ ਜਾ ਪਰ ਇਹ ਕੰਮ ਕਰਦੇਵੀਂ ॥

ਗ੍ਰੈਸਜੈਨੋ–ਈਸਾਈ ਮਤ ਵਿੱਚ ਆਉਣ ਲੱਗਿਆਂ ਤੇਰੇ ਦੋ ਧਰਮ ਦੇ ਪਿਓ ਹੋਣਗੇ । ਪਰ ਜੇ ਮੇਰਾ ਰਾਜ ਹੁੰਦਾ ਤਾਂ ਦੋਹਾਂ ਨਾਲ ਦਸ ਹੋਰ ਮਿਲਾਕੇ ਬਾਰ੍ਹਾਂ ਜਣਿਆਂ ਦੀ ਜੂਰੀ ਬਣਾਉਂਦਾ ਅਤੇ ਬਪਤਿਸਮਾਂ ਦੇ ਪਾਣੀ ਵਾਲੇ ਭਾਂਡੇ ਕੋਲੋਂ ਜਾਣ ਦੀ ਥਾਂ ਫਾਹੇ ਮਿਲ ਜਾਂਦੋਂ ॥

( ਸ਼ਾਈਲਾਕ ਨਿਕਲ ਜਾਂਦਾ ਹੈ )

ਡਿਊਕ- ਪੋਰਸ਼ੀਆ ਵਲ ਤੱਕਕੇ–ਮੈਨੂੰਭਰੋਸਾ ਹੈ ਕਿ ਆਪ ਮੇਰੇ ਘਰ ਚੱਲਕੇ ਰੁੱਖਾ ਮਿੱਸਾ ਭੋਜਨ ਪਾਉਗੇ॥

ਪੋਰਸ਼ੀਆ–ਮੈਂ ਅਧੀਨਗੀ ਨਾਲ ਪ੍ਰਾਰਥਨਾ ਕਰਦਾ ਹਾਂ ਕਿ ਆਪ ਮੈਨੂੰ ਪਰਸ਼ਾਦ ਵੱਲੋਂ ਖਿਮਾ ਕਰੋਗੇ ਕਿਉਂ ਜੋ ਮੈਂ ਅੱਜ ਰਾਤ ਹੀ ਪੈਡੂਆ ਨੂੰ ਚਲੇ ਜਾਣਾ ਹੈ, ਬੱਸ ਇਸ ਮੁਕੱਦਮੇ ਥੋਂ ਵੇਹਲਾ ਹੋਕੇ ਉੱਧਰ ਨੂੰ ਟੁਰ ਪਵਾਂਗਾ ॥

ਡਿਊਕ–ਆਪ ਨੂੰ ਵੇਹਲ ਨਾ ਹੋਣਦਾ ਮੈਨੂੰ ਬੜਾ ਅਰਮਾਨ ਹੈ, ਪਰ ਦੇਖੋ ਐਂਟੋਨੀਓ ! ਇਸ ਮਾਨਜ

ਸੱਜਨ ਪੁਰਖ ਦੀ ਚੰਗੀ ਤਰ੍ਹਾਂ ਖ਼ਾਤਰ ਕਰਣੀ ਕਿਉਂ ਜੋ ਮੈਂ ਸਮਝਦਾ ਹਾਂ ਕਿ ਤੁਸੀਂ ਇਨ੍ਹਾਂ ਦੇ ਬਹੁਤਦੇਣਦਾਰਹੋ॥

ਮੁਕੱਦਮਾ ਹੋ ਚੁੱਕਾ, ਐਂਟੋਨੀਓ ਦਾ ਖੈਹੜਾ ਛੁੱਟਾ ਡਿਊਕ ਆਪਣੇ ਮੁਸਾਹਿਬਾਂ ਨੌਕਰਾਂ ਚਾਕਰਾਂ ਸਮੇਤ ਵਿਦਿਆ ਹ ਗਿਆ॥

ਹੁਣ ਉਸ ਬਣਾਉਟੀ ਵਕੀਲ ( ਪੋਰਸ਼ੀਆ ) ਨੂੰ ਉਸ ਦੇ ਜੋਗ ਮਿਹਨਤਾਨਾ ਦੇਣਾ ਬਾਕੀ ਰਿਹਾ ॥

ਪੋਰਸ਼ੀਆ ਨੂੰ ਹੁਣ ਛੇਤੀ ਟੁਰ ਜਾਣ ਦੀ ਪਈ ਹੋਈ ਸੀ ਕ੍ਯੋਂ ਜੋ ਉਹ ਚਾਹੁੰਦੀ ਸੀ ਕਿ ਆਪਣੇ ਘਰ ਵਾਲ਼ੇ ਥੋਂ ਪਹਿਲਾਂ ਹੀ ਬਲਮੰਡ ਪੁੱਜ ਕੇ ਆਪਣੇ ਘਰ ਨੂੰ ਇਸ ਤਰ੍ਹਾਂ ਸਾਂਭ ਸਿੱਕਰ ਲਵਾਂ ਜਿਸ ਥੋਂ ਉਸਨੂੰ ਉਸਦੇ ਆਉਣ ਜਾਣ ਦਾ ਹਾਲ ਨਾ ਮਲੂਮ ਹੋ ਜਾਵੇ ਜਾਂ ਕੋਈ ਭਰਮ ਨਾ ਪਏ । ਫੇਰ ਬੀ ਬੈਸੈਨੀਓ ਨੇ ਉਹਨੂੰ ਅਟਕਾ ਕੇ ਕਿਹਾ ਮਹਾਰਾਜ ! ਅੱਜ ਆਪ ਨੇ ਮੇਰੇ ਪਿਆਰੇ ਮਿਤ੍ਰ ਐਂਟੋਨੀਓ ਨੂੰ ਅਤੇ ਮੈਨੂੰ ਬੜੇ ਕਲੇਸ਼ਾਂ ਤੋਂ ਬਚਾਇਆ ਹੈ, ਮੇਰੀ ਇਹ ਲਾਲਸਾ ਹੈ ਕਿ ਓਹ ਤਿੰਨ ਹਜਾਰ ਰੁਪਯੇ ਜੋ ਯਹੂਦੀ ਕੋਲੋਂ ਹੁਦਾਰੇ ਲੀਤੇ ਸਨ ਅਤੇ ਯਹੂਦੀ ਜਿਨ੍ਹਾਂ ਦਾ ਦਾਵੇਦਾਰ ਸਾ ਆਪ ਅੰਗੀਕਾਰ ਕਰੋ॥

ਐਂਟੋਨੀਓ—ਇਸ ਛੁੱਟ ਸਾਰੀ ਉਮਰ ਅਸੀਂ ਤੁਹਾਡੇ ਦੇਣਦਾਰ ਰਹਾਂਗੇ ਅਤੇ ਕਿਸੇ ਵੇਲੇ ਜੋ ਟਹਿਲ ਸੇਵਾ ਸਾਥੋਂ ਤੁਹਾਡੀ ਹੋ ਸਕੇ ਉਸ ਵਿੱਚ ਦਰੇਗ ਨ ਕਰਾਂਗੇ ॥

ਪੋਰਸ਼ੀਆ ਨੂੰ ਬਥੇਰਾ ਕਿਹਾ ਪਰ ਉਸ ਨੇ ਓਹ ਰੁਪਯਾ ਮੂਲੋਂ ਨਾ ਛੋਹਿਆ, ਪਰ ਜਦ ਬੈਸੈਨੀਓ ਨੇ ਹੱਠ ਕੀਤਾ ਤਾਂ ਬੋਲੀ, ਅੱਛਾ ਆਪ ਆਪਨੇ ਦਸਤਾਨੇ ਬਖਸ਼ੋ ਬੱਸ ਇਹ ਨਿਸ਼ਾਨੀ ਤੁਹਾਡੀ ਬਹੁਤ ਹੈ। ਜਾਂ ਬੈਸੈਨੀਓ ਨੇ ਦਸਤਾਨੇ ਲਾਹੇ ਤਾਂ ਪੋਰਸ਼ੀਆ ਨੇ ਉਹਦੀ ਅੰਗੁਲੀ ਵਿੱਚ ਉਹ ਆਪਣੀ ਛਾਪ ਵੇਖ ਕੇ ਕਿਹਾ, ਇਹ ਮੈਂ ਆਪ ਦੀ ਨਿਸ਼ਾਨੀ ਮੁੰਦਰੀ ਬੀ ਲੈ ਸੱਕਦਾ ਹਾਂ ?

ਹੁਣ ਤਾਂ ਬੈਸੈਨੀਓ ਦੀ ਖਾਨਿਓਂ ਗਈ,ਓਹ ਸੋਚਾਂ ਵਿੱਚ ਪੈ ਗਿਆ ਕਿਉਂ ਜੋ ਵਕੀਲ ਸਾਹਿਬ ਇਕ ਅਜੇਹੀ ਸ਼ੈ ਮੰਗ ਬੈਠੇ ਸਨ ਜੋ ਕਿਸੇ ਤਰ੍ਹਾਂ ਬੀ ਓਹ ਦੇਣਾਂ ਨਾ ਚਾਹੁੰਦਾ ਸਾ, ਸੋ ਓਹ ਬੜੀ ਅਧੀਨਗੀ ਨਾਲ ਬੋਲਿਆ ॥

ਬੈਸੈਨੀਓ—ਮੈਨੂੰ ਬੜਾ ਸ਼ੋਕ ਹੈ ਕਿ ਮੈਂ ਇਹ ਛਾਪ ਆਪਦੀ ਭੇਟਾ ਨਹੀਂ ਕਰ ਸਕਦਾ ਕਿਉਂ ਜੋ ਇਹ ਮੇਰੀ ਪਿਆਰੀ ਇਸਤ੍ਰੀ ਨੇ ਪ੍ਰੇਮ ਦੀ ਨਿਸ਼ਾਨੀ ਦਿੱਤੀ ਹੈ ਅਤੇ

ਮੈਂ ਬੀ ਸੌਂਹ ਖਾ ਚੁੱਕਾ ਹਾਂ ਕਿ ਇਸਨੂੰ ਆਪਣੇ ਪ੍ਰਾਣਾਂ ਥੋਂ ਵੱਧ ਪਜਾਰਾ ਸਮਝਾਂਗਾ, ਹਾਂ ਜੇਕਰ ਕਹੋ ਤਾਂ ਵੈਨਿਸ ਵਿੱਚ ਜਿੰਨੀ ਵੱਡ ਮੁੱਲੀ ਮੁੰਦਰੀ ਮਿਲ ਸੱਕੇ ਉਹ ਆਪ ਦੀ ਭੇਟ ਕਰ ਸੱਕਦਾ ਹਾਂ। ਇਹ ਕੰਮ ਇਸ਼ਤਿਹਾਰ ਦੇਣ ਨਾਲ ਬੜੀ ਸੌਖੀ ਤਰ੍ਹਾਂ ਹੋ ਸਕਦਾ ਹੈ । ਪੋਰਸ਼ੀਆ ਨੇ ਇਹ ਸੁਣਕੇ ਝੂਠੀ ਮੂਠੀ ਮੂੰਹ ਵੱਟ ਲਿਆ, ਜਿੱਕੁਰ ਕੋਈ ਗੁੱਸੇ ਹੋ ਜਾਂਦਾ ਹੈ ਅਤੇ ਇਹ ਕਹਿਕੇ ਅਦਾਲਤ ਵਿੱਚੋਂ ਟੁਰ ਪਈ॥

ਪੋਰਸ਼ੀਆ—ਅੱਜ ਤੁਸਾਂ ਮੈਨੂੰ ਦੱਸ ਦਿੱਤਾ ਹੈ ਕਿ ਫ਼ਕੀਰਾਂ ਨੂੰ ਐਉਂ ਸੁੱਕਾ ਜਵਾਬ ਦਈਦਾ ਹੈ॥

ਐਂਟੋਨੀਓ—ਬੈਸੈਨੀਓ! ਪਿਆਰੇ ਯਾਰ! ਇਹ ਛਾਪ ਇਹਦੀ ਭੇਟਾ ਕਰ ਦਿਓ, ਮੇਰੇ ਪਿਆਰ ਦੀ ਖਾਤਰ ਅਤੇ ਮੇਰੀ ਜਾਨ ਬਚਾਉਣ ਵਿੱਚ ਜੋ ਉਸ ਨੇ ਸਾਡੀ ਸਹਾਯਤਾ ਕੀਤੀ ਹੈ ਉਸ ਨੂੰ ਵਿਚਾਰ ਕੇ ਆਪਣੀ ਇਸਤ੍ਰੀ ਦੇ ਗੁੱਸੇ ਦਾ ਖਿਆਲ ਨਾ ਕਰੋ। ਬੈਸੈ-ਨੀਓ ਬੀ ਅਪਣੇ ਆਪਨੂੰ ਕਿਰਤ੍ਘਨ ਸਮਝਕੇ ਸ਼ਰਮਿੰਦਾ ਹੋਯਾ ਤੇ ਗ੍ਰੈਸਯੈਨੋ ਨੂੰ ਛਾਪ ਦੇਕੇ ਦੁੜਾਇਆ ਕਿ ਉਸ ਬਾਂਕੇ ਵਕੀਲ ਦੇ ਹਵਾਲੇ ਕਰਦੇਵੇ। ਜਿਸ ਵੇਲੇ ਗ੍ਰੈਸਯੈਨੋ ਨੇ ਆਪਣੇ ਸ੍ਵਾਮੀ ਦੀ ਛਾਪ ਦੇ ਦਿੱਤੀ ਤਾਂ ਨੈਰਿਸਾ ਨੇ ਬੀ

ਜੋ ਉਸ ਵੇਲੇ ਵਕੀਲ ਸਾਹਿਬ ਦਾ ਮੁਨਸ਼ੀ ਬਣੀ ਹੋਈ ਸੀ ਗ੍ਰੈਸਯੈਨੋ ਕੋਲੋਂ ਓਹ ਛਾਪ ਮੰਗੀ ਜੋ ਉਸਨੇ ਵਿਆਹ ਵੇਲੇ ਉਸਨੂੰ ਦਿੱਤੀ ਸੀ। ਗ੍ਰੈਸਯੈਨੋ ਭਲਾ ਆਪਣੇ ਸਾਈਂ ਕੋਲੋਂ ਕਿਸੇ ਗੱਲ ਵਿੱਚ ਘੱਟ ਸਾ, ਉਹਨੈ, ਉੱਸੇ ਵੇਲੇ ਛਾਪ ਲਾਹ ਦਿੱਤੀ॥

ਇਹ ਦੋਵੇਂ ਇਸਤ੍ਰੀਆਂ ਇਸ ਉਸਤਾਦੀ ਨਾਲ ਮੁੰਦਰੀਆਂ ਲੈਕੇ ਬਹੁਤ ਪ੍ਰਸਿੰਨ ਹੋਈਆਂ ਅਤੇ ਜਦ ਉਨ੍ਹਾਂ ਨੂੰ ਇਸ ਗੱਲ ਦਾ ਖਿਆਲ ਆਉਂਦਾ, ਕਿ ਘਰ ਪੁਜਦੇ ਸਬ ਆਪਣੇ ਖੌਂਦਾਂ ਨੂੰ ਇਹ ਕਹਿਕੇ ਖਿਝਾਵਾਂ-ਗੀਆਂ ਕਿ ਤੁਸਾਂ ਸਾਡੀਆਂ ਛਾਪਾਂ ਜ਼ਰੂਰ ਕਿਸੇ ਨ ਕਿਸੇ ਸੁੰਦਰ ਨਾਰੀ ਨੂੰ ਦਿੱਤੀਆਂ ਹਨ, ਤਾਂ ਹੱਸਹੱਸਕੇ ਉਨ੍ਹਾਂ ਦੇ ਢਿੱਡੀਂ ਪੀੜਾਂ ਪੈਂਦੀਆਂ ਸਨ। ਜਦ ਪੋਰਸ਼ੀਆਮੁੜਆਪਣੇ ਘਰ ਆਈ ਤਾਂ ਉਹਦਾ ਹ੍ਰਿਦਯ ਉਸ ਸੱਚੇ ਆਨੰਦ ਨਾਲ ਮਗਨ ਸਾ ਜੋ ਬਾਹਲਾ ਭਲੇ ਲੋਕਾਂ ਨੂੰ ਕੋਈ ਪਰਉਪਕਾਰ ਕਰਨ ਮਗਰੋਂ ਹੁੰਦਾਹੈ। ਹਰ ਵਸਤ ਜੋ ਅੱਖਾਂ ਦੇ ਸਾਮ੍ਹਣੇ ਆਉਂਦੀ ਹੈ ਉਸਦੇ ਅੰਤਰਾਤਮਾ ਨੂੰ ਆਨੰਦਮਈ ਭਾਸਦੀ ਹੈ ਚੰਦ੍ਰਮਾਂ ਦੀ ਸ਼ੋਭਾ ਅਜਿਹੀ ਉਸਨੇ ਪਹਿਲੇ ਕਦੇ ਨਾ ਦੇਖੀ ਸੀ, ਅਤੇ ਜਿਸ ਵੇਲੇ ਚੰਦ੍ਰਮਾਂ ਦੀ ਮਨੋਹਰੀ ਮੂਰਤ ਹੌਲੇ ਹੌਲੇ ਬੱਦਲਾਂ ਦੀਆਂ ਚੱਦਰਾਂ ਵਿੱਚ ਛੁਪ ਗਈ

ਤਾਂ ਉਸਨੂੰ ਦੂਰੋਂ ਆਪਨੇ ਘਰ ਵਿੱਚ ਬਲਦੀ ਅੱਗ ਦਾ ਚਾਨਣਾਂ ਵਿੱਸਿਆ ਉਸਨੂੰ ਵੇਖ ਉਸਦਾ ਹ੍ਰਿਦਯ ਕੋਮਲ ਖਿੜ ਗਿਆ ਅਤੇ ਨੈਰਿਸਾ ਵੱਲ ਮੁੜਕੇ ਉਹਨੂੰ ਕਹਿਣ ਲੱਗੀ ॥

ਪੋਰਸ਼ੀਆ–ਵੇਖ ਓਹ ਚਾਨਣ ਸਾਡੇ ਚੁਬਾਰੇ ਵਿੱਚੋਂ ਆਉਂਦਾ ਹੈ,ਉਸ ਨਿੱਕੇ ਜਿਹੇ ਦੀਵੇ ਦੀ ਲੋ ਕਿੰਨੀ ਦੂਰ ਹੈ। ਇੱਸੇ ਤਰ੍ਹਾਂ ਮੋਹ ਨਾਲ ਅੰਨ੍ਹੇ ਹੋਏ ਦੇ ਸੰਸਾਰ ਵਿਚ ਸ਼ੁਭ ਕੰਮ ਚਮਕਦਾਹੈ ਕਿ ਜਿਸਦੇ ਤੇਜ ਨੂੰ ਸੰਸਾਰੀ ਲੋਕ ਝੱਲ ਨਹੀਂ ਸੱਕਦੇ। ਅਤੇ ਵਾਜੇ ਦੀਆਂ ਮਿੱਠੀਆਂ ਸੁਰਾਂ,ਜੋ ਜੋਰਦੀ ਵਾਓ ਦੇ ਝੋਲਿਆਂ ਨਾਲ ਇੱਧਰ ਉੱਧਰ ਪਈਆਂ ਆਉਂਦੀਆਂ ਹਨ, ਉਨ੍ਹਾਂ ਦਾ ਜੋ ਰਸ ਇਸ ਵੇਲੇ ਆਉਂਦਾ ਹੈ ਦਿਨ ਵੇਲੇ ਕਦੇ ਆ ਹੀ ਨਹੀਂ ਸਕਦਾ ॥

ਪੋਰਸ਼ੀਆ ਅਤੇ ਨੈਰਿਸਾ ਨੈ ਘਰ ਪਹੁੰਚਦੇ ਸਾਰ ਆਪਣੇ ਰੋਜ਼ ਦੇ ਕਪੜੇ ਪਾ ਲਏ ਅਤੇ ਬੜੀ ਚਾਹ ਨਾਲ ਆਪਣੇ ਖੌਂਦਾਂ ਨੂੰ ਉਡੀਕਣ ਲੱਗੀਆਂ। ਉਹ ਬੀ ਥੋੜਾ ਚਿਰ ਪਿੱਛੋਂ ਹੀ ਐਂਟੋਨੀਓ ਸਮੇਤ ਆ ਪੁੱਜੇ। ਬੈਸੈਨੀਓ ਨੇ ਆਪਣੇ ਮਿੱਤ੍ਰ ਐਂਟੋਨੀਓ ਦੀ ਮੁਲਾਕਾਤ ਪੋਰਸ਼ੀਆ ਨਾਲ ਕਰਾਈ ਅਜੇ ਪਰਾਹੁਣਿਆਂ ਦਾ ਆਦਰ ਭਾਉ ਅਤੇ ਆਪੋ ਵਿੱਚੀਂ ਇੱਕ ਦੂਜੇ ਦਾ ਧੰਨਵਾਦ ਬੀ ਚੰਗੀ ਤਰ੍ਹਾਂ

ਨਹੀਂ ਕਰ ਚੁੱਕੇ ਸਨ ਜੋ ਉਨ੍ਹਾਂ ਨੈ ਵੇਖਿਆ ਕਿ ਨੈਰਿਸਾ ਅਤੇ ਉਹਦਾ ਘਰ ਵਾਲਾ ਨੁੱਕਰ ਵਿੱਚ ਖੜੇ ਕਿਸੇ ਗੱਲ ਪੁਰ ਝਗੜਦੇ ਹਨ ॥

ਪੋਰਸ਼ੀਆ--ਹੈਂ ਇਹ ਝਗੜੇ ਦਾ ਕੇਹੜਾ ਵੇਲਾਹੈ, ਕੀ ਗੱਲ ਹੋਈ ਹੈ ?

ਗ੍ਰੈਸਯੈਨੋ-ਕੁਝ ਬੀ ਨਹੀਂ ਇਕ ਨਿੱਕੀ ਜੇਹੀ ਮੁਲੱਮੇ ਦੀ ਮੁੰਦਰੀ ਲਈ ਜੋ ਨੈਰਿਸਾ ਨੇ ਟੁਰਣ ਵੇਲੇ ਮੈਨੂੰ ਦਿੱਤੀਸੀ ਅਤੇ ਜਿਸਦੇ ਉੱਪਰ ਉਸ ਦੋਹਰੇ ਵਾਙੂ ਜੋ ਬਾਹਲਾ ਲੁਹਾਰ ਆਪਣੇ ਚਾਕੂਆਂ ਉੱਪਰ ਦੇਂਦੇਹਨ ਇਹ ਗੱਲ ਉੱਕਰੀ ਹੋਈ ਸੀ-ਕਰ ਮੇਰੇ ਨਾਲ ਪਜਾਰ, ਮੈਨੂੰ ਨਾ ਵਿਸਾਰ ॥

ਨੈਰਿਸਾ-ਭਾਵੇਂ ਉਹ ਦੋਹਿਰੇ ਦੇ ਅਰਥ ਯਾ ਮੁੰਦਰੀ ਦਾ ਮੁਲ ਕੁਝ ਹੋਵੇ ਪਰ ਜਦ ਮੈਂ ਮੁੰਦਰੀ ਤੁਹਾਨੂੰ ਦੇਣ ਲੱਗੀ ਸਾਂ ਤਾਂ ਤੁਸਾਂ ਸੌਂਹ ਖਾਧੀ ਸੀ ਕਿ ਮਰਦੇ ਦਮ ਤਕ ਏਹਨੂੰ ਹਿੱਕ ਨਾਲ ਲਾਈ ਰੱਖਾਂਗੇ, ਹੁਣ ਇਸ ਵੇਲੇ ਕਹਿੰਦੇ ਹੋ ਕਿ ਮੈਂ ਉਹੀਓ ਮੁੰਦਰੀ ਇੱਕ ਵਕੀਲਦੇ ਮੁਨਸ਼ੀ ਨੂੰ ਦੇ ਦਿੱਤੀ ਹੈ। ਮੈਂ ਵਿਚਲੀ ਗੱਲ ਸਮਝਦੀ ਹਾਂ ਕਿ ਉਹ ਜ਼ਰੂਰ ਕਿਸੇ ਤੀਮਤ ਨੂੰ ਭੇਟ ਕੀਤੀ ਹੈ ॥

ਗ੍ਰੈਸਯੇਨੋ–(ਆਪਣੀ ਸਚਿਆਈ ਦੱਸਣੇ ਲਈ ਹੱਥ ਚਾਕੇ) ਮੈਂ ਆਪਣੇ ਇੱਸੇ ਹੱਥ ਨਾਲ ਇਕ ਗੱਭਰੂ ਜਿਹੇ ਮਧਰੇ ਮੁੰਡੇ ਨੂੰ ਜਿਸ ਦਾ ਕੱਦ ਤੇਰੇ ਜਿੰਨਾਂ ਹੀ ਹੋਵੇ ਗਾ, ਓਹਛਾਪ ਦਿੱਤੀ ਹੈ। ਉਹ ਉਸ ਜੁਆਨ ਵਕੀਲਦਾ ਮੁਨਸ਼ੀ ਸਾ, ਜਿਸਨੇ ਆਪਣੀ ਚਤੁਰਾਈ ਅਤੇ ਬੁਧਿ ਬਲ ਨਾਲ ਐਂਟੋਨੀਓ ਦੀ ਜਿੰਦ ਬਚਾਈ। ਉਸ ਮੁੰਡੇਨੈ ਆਪ-ਣਾ ਮਿਹਨਤਾਨਾ ਮਗਿਆ ਅਤੇ ਮੈਂ ਉਹ ਨੂੰ ਨਾਂਹ ਨ ਕਰ ਸੱਕਿਆ॥

ਪੋਰਸ਼ੀਆ–ਗ੍ਰੈਸਯੈਨੋ, ਤੁਸਾਂ ਜਰੂਰ ਇਹ ਗੱਲ ਖੋਟੀ ਕੀਤੀ ਹੈ, ਕੋਈ ਬੀ ਆਪਣੀ ਪਜਾਰੀ ਇਸਤ੍ਰੀ ਦੀ ਨਿਸ਼ਾਨੀ ਨੂੰ ਇਸ ਤਰ੍ਹਾਂ ਗੁਆਉਂਦਾ ਹੈ? ਦੇਖੋ ਮੈਂ ਬੀ ਆਪਣੇ ਭਰਤੇ ਨੂੰ ਇਕ ਛਾਪ ਦਿੱਤੀ ਹੈ ਜੋ ਮੈਨੂੰ ਨਿਹਚਾ ਹੈ ਓਹ ਆਪਣੇ ਪ੍ਰਾਨਾਂ ਥੋਂ ਵੱਧ ਪਜਾਰੀ ਸਮਝ ਕੋਲ ਰੱਖੇਗਾ ਅਤੇ ਸਾਰੇ ਸੰਸਾਰ ਦੀ ਧਨ ਸੰਪਤਾ ਨੂੰ ਉਹਦੇ ਅੱਗੇ ਤੁਛ ਜਾਣੇਗਾ॥

ਏਹ ਸੁਨਕੇ ਬੈਸੈਨੀਓ ਨੇ ਬੜੇ ਸ਼ਰਮਿੰਦੇ ਹੋ ਕੇ ਉੱਤਰ ਦਿੱਤਾ ਕਿ ਓਹ ਛਾਪ ਤਾਂ ਉਸੇ ਵਕੀਲ ਨੇ ਮੈਥੋਂ ਮੰਗੀ ਸੀ, ਅਤੇ ਜਦ ਮੈਂ ਦੇਣੋਂ ਨਾਂਹ ਕੀਤੀ ਤਾਂ ਬਹੁਤ ਗੁੱਸੇ ਹੋਕੇ ਚਲਿਆ ਗਿਆਸਾ। ਪਜਾਰੀ

ਪੋਰਸ਼ੀਆ ਕੀ ਦੱਸਾਂ ਕਿ ਮੈਂ ਅਜੇਹੇ ਕ੍ਰਿਤਘਨਾਂ ਦੇ ਚੱਲਣ ਤੋਂ ਕਿਹਾ ਸ਼ਰਮਿੰਦਾ ਹੋਇਆ। ਓੜਕ ਲਚਾਰ ਹੋਕੇ ਤਾਬੜ ਤੋੜ ਮੈਂ ਛਾਪ ਉਹਦੇ ਕੋਲ ਘੱਲ ਦਿੱਤੀ, ਮੈਨੂੰ ਭਰੋਸਾ ਹੈ ਕਿ ਮੈਨੂੰ ਇਹ ਭੁਲ ਖਿਮਾ ਕਰੋਗੇ ਕਿਉਂ ਕਿ ਜੇ ਤੁਸੀਂ ਆਪ ਉੱਥੇ ਹੁੰਦੀਆਂ ਤਾਂ ਤੁਸੀਂ ਆਪ ਮੇਰੇ ਕੋਲੋਂ ਉਸ ਬੁਧਮਾਨ ਵਕੀਲ ਨੂੰ ਛਾਪ ਦੁਆ ਦੇਂਦੀਆਂ॥

ਐਂਟੋਨੀਆ—ਮੈਨੂੰ ਅਰਮਾਨ ਹੈ ਕਿ ਮੈਂ ਬੇਨਸੀਬ ਹੀ ਇਨ੍ਹਾਂ ਬਖੇੜਿਆਂ ਦਾ ਕਾਰਣ ਹਾਂ॥

ਪੋਰਸ਼ੀਆ—ਨਹੀਂ, ਨਹੀਂ, ਆਪ ਬਿਲਕੁਲ ਚਿੰਤਾ ਨਾ ਕਰੋ॥

ਐਂਟੋਨੀਓ—ਤੁਹਾਨੂੰ ਚੰਗੀ ਤਰ੍ਹਾਂ ਮਲੂਮ ਹੈ ਕਿ ਮੈਂ ਬੈਸੈਨੀਓ ਦੀ ਖਾਤਰ ਕੇਹੇ ਪੇਚ ਵਿੱਚ ਆ ਗਿਆ ਸਾ। ਜੇ ਉਹ ਪੁਰਖ ਨਾ ਆਉਂਦਾ ਜਿਸਨੂੰ ਤੁਹਾਡੇ ਖੌਂਦ ਨੇ ਛਾਪ ਦਿੱਤੀ ਹੈ ਤਾਂ ਇਸ ਵਿੱਚ ਰਤਾ ਭੀ ਸੰਸਾ ਨਹੀਂ ਕਿ ਮੈਂ ਆਪਣੀ ਜਿੰਦ ਤੋਂ ਹੱਥ ਧੋ ਬੈਠਾ ਸਾ। ਹੁਣ ਮੈਂ ਫੇਰ ਇੱਕ ਵਾਰ ਤੁਹਾਡੇ ਨਾਲ ਇਕਰਾਰ ਕਰਦਾ ਹਾਂ ਕਿ ਜੇ ਤੁਹਾਡਾ ਖੌਂਦ ਬਚਨਾਂ ਦਾ ਪੂਰਾ ਨਾਂ ਨਿਕਲੇ ਤਾਂ ਮੈਂ ਆਪਣੇ ਪ੍ਰਾਣਾਂ ਨਾਲ ਡੰਨ ਭਰਾਂਗਾ॥

ਪੋਰਸ਼ੀਆ—ਹੱਛਾ ਤਾਂ ਆਪ ਉਨ੍ਹਾਂ ਦੀ ਜਮਾਨਤ ਦਿੰਦੇ ਹੋ। ਲਓ ਇਹ ਛਾਪ ਵੇਖਕੇ ਉਨ੍ਹਾਂ ਨੂੰ ਤਗੀਦ ਕਰ ਦਿਓ ਕਿ ਕਿਤੇ ਇਹਨੂੰ ਬੀ ਨ ਗੁਆ ਦੇਣ॥

ਬੇਸੈਨੀਓ ਉਸ ਛਾਪ ਨੂੰ ਚੰਗੀ ਤਰ੍ਹਾਂ ਦੇਖ ਭਾਲਕੇ ਬੜਾ ਹੈਰਾਨ ਹੋਇਆ ਕਿਉਂ ਜੋ ਉਹ ਉਹੀਓ ਛਾਪ ਸੀ ਜੋ ਉਹ ਵਕੀਲ ਦੀ ਭੇਟ ਕਰ ਚੁੱਕਾ ਸਾ॥

ਤਿਸਦੇ ਮਗਰੋਂ ਪੋਰਸ਼ੀਆ ਨੇ ਸਾਰਾ ਬ੍ਰਿਤਾਂਤ ਕਹ ਸੁਣਾਇਆ ਕਿ ਉਹ ਗੱਭਰੂ ਵਕੀਲ ਮੈਂ ਹੀ ਸਾਂ ਅਤੇ ਮੇਰੀ ਨਰਿਸਾ ਮੁਨਸ਼ੀ ਸੀ॥

ਬੇਸੈਨੀਓ ਇਹ ਦੇਖਕੇ ਜੋ ਐਂਟੋਨੀਓ ਦੀ ਜਿੰਦ ਉਸ ਸੁਲੱਖਣੀ ਇਸਤ੍ਰੀ ਦੇ ਉੱਦਮ ਅਤੇ ਚਤੁਰਾਈ ਨਾਲ ਬਚੀ ਹੈ, ਹੱਕਾ ਬੱਕਾ ਰਹਿ ਗਿਆ ਅਤੇ ਬੜਾ ਪਰਸਿੰਨ ਹੋਇਆ॥

ਇਸਤੋਂ ਛੁਟ ਪੋਰਸ਼ੀਆ ਨੇ ਹੋਰ ਬੀ ਸ਼ੁਭ ਸਮਾਚਾਰ ਐਂਟੋਨੀਓ ਨੂੰ ਦੇਣਾ ਸਾ, ਸਹਿਜ ਸੁਭਾਓ ਹੀ ਉਸਨੂੰ ਕਿਧਰੋਂ ਉਹ ਚਿੱਠੀਆਂ ਮਿਲ ਗਈਆਂ ਸਨ ਜਿਨ੍ਹਾਂ ਵਿੱਚ ਲਿਖਿਆ ਸਾ ਕਿ ਐਂਟੋਨੀਓ ਦੇ ਕੁਰਾਹੇ ਪਏ ਹੋਏ ਜਹਾਜ਼ ਓੜਕ ਨੂੰ ਬੰਨੇ ਆ ਲੱਗੇ ਹਨ, ਸੋ ਓਹ ਚਿੱਠੀਆਂ ਉਸਨੇ

ਐਂਟੋਨੀਓ ਦੇ ਹਵਾਲੇ ਕੀਤੀਆਂ ॥

ਇਸਤਰ੍ਹਾਂ ਇਸ ਸੁਦਾਗਰ ਦੀ ਅਨੋਖੀ ਕਹਾਨੀ ਵਿੱਚ ਪਹਿਲੇ ਜੋ ਜੋ ਬਿਪਤਾ ਪਈ ਪਿਛਲੇ ਸੁਖਾਂ ਕਰਕੇ ਸਭ ਭੁੱਲ ਗਈ। ਪਰ ਪਿੱਛੋਂ ਜਦ ਮੌਕਾ ਮਿਲਦਾ ਤਾਂ ਛਾਪਾਂ ਅਤੇ ਖੌਂਦਾਂ ਦੇ ਆਪਣੀਆਂ ਵਹੁਟੀਆਂ ਨੂੰ ਨਾ ਸਿਆਨਣ ਪੁਰ ਡਾਢਾ ਹਾਸਾ ਪੈਂਦਾ। ਗ੍ਰੈਸਯੈਨੋ ਲਹਿਰ ਵਿੱਚ ਆਕੇ ਇਹ ਦੋਹਰਾ ਪੜ੍ਹਦਾ ॥

॥ ਦੋਹਰਾ ॥

ਜਦ ਤਕ ਜੀਉਂਦਾ ਰਹਾਂਗਾ ਹੋਸੀ ਇਹ ਖਿਆਲ
ਛਾਪ ਆਪਣੀ ਨਾਰ ਦੀ ਰੱਖਾਂ ਬਹੁਤ ਸਮ੍ਹਾਲ ॥

———

